# ਧਰਮ ਯੁੱਧ

ਸੁਰਜੀਤ ਜਲੰਧਰੀ

ਪੰਜਾਬ ਪਾਕਿਟ ਬੁਕਸ

21, ਕਨਾਟ ਸਰਕਸ—ਜਲੰਧਰ 144001

# ਧਰਮ ਯੁੱਧ

ਲੇਖਕ : ਸੁਰਜੀਤ ਜਲੰਧਰੀ



ਕੀਮਤ : 10 ਰੁਪਏ

ਟਾਈਟਲ ਫੋਟੋ : ਸਤਪਾਲ ਦਾਨਿਸ਼, ਅੰਮ੍ਰਿਤਸਰ

ਪਬਲਿਸ਼ਰ :

ਪੰਜਾਬ ਪਾਕਿਟ ਬੁਕਸ
21, ਕਨਾਟ ਸਰਕਸ, ਜਲੰਧਰ-144001

ਪ੍ਰਿੰਟਰ :

ਆਤਮਾ ਪ੍ਰਿੰਟਿੰਗ ਪ੍ਰੈਸ
ਈ. ਐੱਫ. 219, ਨਵੀਂ ਰੇਲਵੇ ਰੋਡ
ਜਲੰਧਰ-144001

# ਤਰਤੀਬ

# ਸਮਰਪਣ



ਜਥੇਦਾਰ ਗੁਰਚਰਨ ਸਿੰਘ ਟੌਹੜਾ ਨੂੰ
ਜਿਨ੍ਹਾਂ ਨੇ 'ਧਰਮ ਯੁੱਧ' ਵਿਚ ਜੂਝ ਰਹੀ ਸਿੱਖ ਸੈਨਾ ਦੀਆਂ ਜ਼ਰੂਰੀ ਲੋੜਾਂ ਦੀ ਸਪਲਾਈ ਵਿਚ ਕੋਈ ਕਮੀ ਨਹੀਂ ਆਉਣ ਦਿੱਤੀ।

ਫੋਟੋ : ਵੀ. ਪੀ. ਕਪੂਰ, ਜਲੰਧਰ

# ਲੇਖਕਨਾਮਾ

ਸਿੱਖ ਪੰਥ ਦੇ ਖਾੜਕੂ ਜਰਨੈਲ ਸੰਤ ਜਰਨੈਲ ਸਿੰਘ ਜੀ 'ਖਾਲਸਾ' ਭਿੰਡਰਾਂਵਾਲੇ ਦੇ ਜੀਵਨ ਤੇ ਦਰਸ਼ਨ ਸਬੰਧੀ ਲਿਖੀ ਪੁਸਤਕ 'ਭਿੰਡਰਾਂਵਾਲੇ ਸੰਤ' ਨੂੰ ਪੰਜਾਬੀ ਪਾਠਕਾਂ ਵਲੋਂ ਭਰਪੂਰ ਹੁਘਾਰਾ ਮਿਲਣ ਪਿੱਛੋਂ ਉਤਸ਼ਾਹ ਜਾਗਿਆ ਕਿ ਇਕ ਪੁਸਤਕ ਉਸ ਤਹਿਰੀਕ ਬਾਰੇ ਵੀ ਲਿਖੀ ਜਾਏ ਜੋ ਇਸ ਵੇਲੇ ਪੰਜਾਬ ਵਿਚ ਪੰਥ ਦੇ ਪੰਜ ਮਹਾਨ ਜਰਨੈਲਾਂ ਸੰਤ ਹਰਚੰਦ ਸਿੰਘ ਲੌਂਗੋਵਾਲ, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਜਥੇਦਾਰ ਜਗਦੇਵ ਸਿੰਘ ਤਲਵੰਡੀ ਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵਲੋਂ ਚਲਾਈ ਜਾ ਰਹੀ ਹੈ, ਜਿਸ ਨੂੰ 'ਧਰਮ ਯੁੱਧ' ਦਾ ਨਾਂ ਦਿਤਾ ਗਿਆ ਹੈ ਤੇ ਜਿਸ ਵਿਚ ਸਮੁੱਚਾ ਸਿਖ ਪੰਥ ਜੂਝ ਰਿਹਾ ਹੈ ।

'ਧਰਮ ਯੁੱਧ ਮੋਰਚਾ' ਇਕ ਅਜਿਹਾ ਵਿਸ਼ਾ ਹੈ ਜਿਸ ਤੇ ਕਈ ਕਿਸਮ ਦੀਆਂ ਕਿਤਾਬਾਂ ਲਿਖੀਆਂ ਜਾ ਸਕਦੀਆਂ ਹਨ : ਇਤਿਹਾਸ ਲਿਖਿਆ ਜਾ ਸਕਦਾ ਹੈ, ਨਾਵਲ ਲਿਖੇ ਜਾ ਸਕਦੇ ਹਾਂ, ਕਹਾਣੀਆਂ ਲਿਖੀਆਂ ਜਾ ਸਕਦੀਆਂ ਹਨ, ਗੀਤ ਲਿਖੇ ਜਾ ਸਕਦੇ ਹਨ ਤੇ ਵਾਰਾਂ ਲਿਖੀਆਂ ਜਾ ਸਕਦੀਆਂ ਹਨ । ਕਈ ਲੇਖਕ 'ਅੰਦਰਲੀ ਕਹਾਣੀ' ਲਿਖਣ ਦੀ ਝਖ ਵੀ ਮਾਰ ਸਕਦੇ ਹਨ ਜਿਨ੍ਹਾਂ ਨੂੰ ਇਸ ਗੱਲ ਦਾ ਗਿਆਨ ਨਾ ਹੋਵੇ ਕਿ ਅਕਾਲੀ ਰਾਜਨੀਤੀ ਵਿਚ ਅੰਦਰਲੀ ਕੋਈ ਕਹਾਣੀ ਨਹੀਂ ਹੁੰਦੀ--ਜਿਹੜੀ ਗੱਲ ਅੰਦਰ ਹੁੰਦੀ ਹੈ ਉਹ ਫੌਰਨ ਬਾਹਰ ਆ ਜਾਂਦੀ ਹੈ, ਏਨੀ ਤੇਜ਼ ਰਫਤਾਰ ਨਾਲ ਕਿ ਅਖ਼ਬਾਰ ਤਕ ਪਹੁੰਚਣ ਤੋਂ ਪਹਿਲਾਂ ਰਾਜ ਦਰਬਾਰ ਤਕ ਵੀ ਪਹੁੰਚ ਜਾਂਦੀ ਹੈ । ਵੈਸੇ ਵੀ ਅਕਾਲੀ ਜੋਧੇ ਸਿਆਸੀ ਜੰਗ ਲੁਕ ਛਿਪ ਕੇ ਲੜਨ ਵਿਚ ਵਿਸ਼ਵਾਸ ਨਹੀਂ ਰਖਦੇ, ਪਿੱਠ ਵਿਚ ਛੁਰਾ ਨਹੀਂ ਮਾਰਦੇ, ਮਰਦ-ਇ-ਮੈਦਾਨ ਬਣ ਕੇ ਸਾਧੂ ਸਿੰਘ 'ਹਮਦਰਦ' ਦੇ ਸ਼ਬਦਾਂ ਵਿਚ 'ਬੀਰ ਮੈਦਾਨ' ਲੜਦੇ ਹਨ ।

ਧਰਮ ਯੁੱਧ ਮੋਰਚਾ ਕੀ ਹੈ ? ਇਸ ਦਾ ਨਿਸ਼ਾਨਾ ਕੀ ਹੈ ? ਅਨੰਦਪੁਰ ਦਾ ਮਤਾ ਕੀ ਹੈ ? ਮਤੇ ਦੀ ਰੂਪ-ਰੇਖਾ ਕੀ ਹੈ ? ਅਕਾਲੀ ਮੰਗਾਂ ਦਾ ਚਾਰਟਰ ਕੀ ਹੈ ? ਤੇ ਹੋਰ ਵੀ ਕਈ ਅਜਿਹੇ ਸਵਾਲ ਹਨ ਜਿਨ੍ਹਾਂ ਬਾਰੇ ਕਈ ਕਿਸਮ ਦੇ ਭੁਲੇਖੇ ਪਾ ਕੇ ਕੁਝ ਸੁਆਰਥੀ ਲੀਡਰ ਤੇ ਵਕਤ ਦੇ ਹਾਕਮ ਹੱਕ, ਸੱਚ ਤੇ ਇਨਸਾਫ਼ ਲਈ ਲੜੇ ਜਾ ਰਹੇ ਧਰਮ ਯੁੱਧ ਨੂੰ 'ਖ਼ਾਲਿਸਤਾਨ' ਦੇ ਕੁਰਾਹੇ

ਤੋੜਨਾ ਚਾਹੁੰਦੇ ਹਨ। ਇਸ ਪੁਸਤਕ ਵਿਚ ਉਪਰੋਕਤ ਸਾਰੇ ਸਵਾਲਾਂ ਦੇ ਠੀਕ ਜਵਾਬ ਦੇ ਕੇ ਸਾਰੇ ਭੁਲੇਖੇ ਦੂਰ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਤੋਂ ਇਲਾਵਾ ਇਸ ਕਿਤਾਬ ਵਿਚ ਧਰਮਯੁੱਧ ਮੋਰਚੇ ਦੇ ਹਰ ਪੱਖ ਤੇ ਰੌਸ਼ਨੀ ਪਾਈ ਜਾ ਰਹੀ ਹੈ, ਵੱਧ ਤੋਂ ਵੱਧ ਜਾਣਕਾਰੀ ਦਿਤੀ ਜਾ ਰਹੀ ਹੈ ਤੇ ਮਹੱਤਵਪੂਰਨ ਘਟਨਾਵਾਂ ਦੀ ਲੜੀ ਪਰੋਈ ਜਾ ਰਹੀ ਹੈ ਤਾਂ ਜੋ ਇਹ ਨਿੱਕੀ ਜਿਹੀ ਸੁਗਾਤ ਇਕ ਹਵਾਲੇਯੋਗ 'ਰਿਪੋਰਤਾਜ਼' ਬਣ ਸਕੇ ਤੇ ਇਕ ਸਾਂਭਣ-ਯੋਗ 'ਦਸਤਾਵੇਜ਼' ਦਾ ਰੂਪ ਧਾਰਨ ਕਰ ਸਕੇ।

ਅੰਤ ਵਿਚ ਰਸਮੀ ਧੰਨਵਾਦ ਦੀ ਥਾਂ 'ਦਿਲੀ ਸ਼ੁਕਰੀਆ' ਸਰਦਾਰ ਸਾਧੂ ਸਿੰਘ ਹਮਦਰਦ ਦਾ ਜਿਨ੍ਹਾਂ ਦੇ ਹਰਮਨ-ਪਿਆਰੇ ਅਖ਼ਬਾਰ 'ਅਜੀਤ' ਨੇ ਨਾ ਕੇਵਲ ਧਰਮ ਯੁੱਧ ਮੋਰਚੇ ਵਿਚ ਸਗੋਂ ਇਸ ਮੋਰਚੇ ਨੂੰ ਕਿਤਾਬੀ ਸ਼ਕਲ ਦੇਣ ਵਿਚ ਵੀ ਮਹਾਨ ਰੋਲ ਅਦਾ ਕੀਤਾ ਹੈ।

21, ਕਨਾਟ ਸਰਕਸ
ਜਲੰਧਰ-144001

ਸੁਰਜੀਤ ਜਲੰਧਰੀ
1-1-1984

# ਮੋਰਚੇ ਦੀ ਰਫ਼ਤਾਰ

## ਪਹਿਲਾ ਪੜਾਅ :
## ਅੰਮ੍ਰਿਤਸਰ ਤੋਂ ਚੌਕ ਮਹਿਤਾ ਤਕ

# 1981

## 26 ਜੁਲਾਈ : ਅੰਮ੍ਰਿਤਸਰ

ਵਿਸ਼ਵ ਸਿਖ ਕਨਵੈਨਸ਼ਨ । ਭਾਰਤ ਸਰਕਾਰ ਨੂੰ 31 ਅਗਸਤ ਤਕ ਅਲਟੀਮੇਟਮ ਦੇ ਦਿੱਤਾ ਗਿਆ ਕਿ ਮੰਗਾਂ ਨਾ ਮੰਨੀਆਂ ਤਾਂ ਦਿੱਲੀ ਵਿਚ 7 ਸਤੰਬਰ ਨੂੰ ਬਹੁਤ ਵੱਡਾ ਰੋਸ ਮਜ਼ਾਹਰਾ ਕੀਤਾ ਜਾਏਗਾ, ਖਾਮੋਸ਼ ਜਲੂਸ ਕਢਿਆ ਜਾਏਗਾ । ਮੰਗਾਂ ਮਨਵਾਉਣ ਲਈ 'ਧਰਮ ਯੁੱਧ' ਦਾ ਐਲਾਨ । 'ਧਰਮ ਯੁੱਧ' ਦੀ ਰੂਪ-ਰੇਖਾ ਤਿਆਰ ਕਰਨ ਲਈ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਅਧਿਕਾਰ ਦੇ ਦਿਤੇ । ਕਨਵੈਨਸ਼ਨ ਦਾ ਉਦਘਾਟਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਕੀਤਾ । ਅਰੰਭ ਅਤੇ ਸਮਾਪਤੀ ਦੀ ਅਰਦਾਸ ਸਿੰਘ ਸਾਹਿਬ ਜਥੇਦਾਰ ਗੁਰਦਿਆਲ ਸਿੰਘ ਅਜਨੋਹਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੇ ਕੀਤੀ ।

## 7 ਸਤੰਬਰ : ਦਿੱਲੀ

ਸਿੰਘਾਂ ਨੇ ਇਕ ਬਹੁਤ ਵਡੇ ਖਾਮੋਸ਼ ਜਲੂਸ ਦੀ ਸ਼ਕਲ ਵਿਚ ਕੇਂਦਰ ਸਰਕਾਰ ਦੇ ਖਿਲਾਫ਼ ਰੋਸ ਦਾ ਪ੍ਰਗਟਾਵਾ ਕੀਤਾ । ਲੱਖਾਂ ਸਿੰਘ ਸ਼ਾਮਿਲ ਹੋਏ ।

## 13 ਸਿਤੰਬਰ

ਰੋਜ਼ਾਨਾ 'ਹਿੰਦ ਸਮਾਚਾਰ' ਜਲੰਧਰ ਦੇ ਐਡੀਟਰ ਲਾਲਾ ਜਗਤ ਨਾਰਾਇਣ ਕਤਲ ਕਾਂਡ (9·9·81) ਦੇ ਸਿਲਸਲੇ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਵਾਰੰਟ ਗ੍ਰਿਫਤਾਰੀ ਜਾਰੀ ।

## 14 ਸਤੰਬਰ

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਚੰਦੋ ਕਲਾਂ ਤੋਂ ਮਹਿਤਾ ਚੌਂਕ ਪਹੁੰਚ ਗਏ । ਚੰਦੋ ਕਲਾਂ (ਸਰਸਾ) ਵਿਚ ਪੁਲਸ ਨੇ ਭਿੰਡਰਾਂ ਜੱਥੇ ਨੂੰ ਘੇਰ ਲਿਆ । ਦੋ ਬੱਸਾਂ ਸਾੜ ਦਿੱਤੀਆਂ ਜਿਨ੍ਹਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪਾਵਨ ਬੀੜਾਂ, ਸੈਂਚੀਆਂ, ਗੁਟਕੇ, ਇਤਿਹਾਸਕ ਪੁਸਤਕਾਂ ਤੇ ਕਥਾ ਦੀਆਂ ਟੇਪਾਂ ਸਨ । ਮਹਿਤਾ ਚੌਂਕ (ਅੰਮ੍ਰਿਤਸਰ) ਵਿਚ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਨੂੰ ਵੀ ਪੁਲਸ ਨੇ ਘੇਰਾ ਪਾ ਲਿਆ । ਮਹਿਤਾ ਚੌਂਕ ਪੁਲਸ ਛਾਉਣੀ ਵਿਚ ਤਬਦੀਲ । ਪੁਲਸ ਅਧਿਕਾਰੀ ਸੰਤ

ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਮਿਲੇ, ਡੇਢ ਘੰਟਾ ਗਲਬਾਤ ਕੀਤੀ। ਸੰਤ ਜੀ ਨੇ ਗ੍ਰਿਫਤਾਰੀ ਦੇਣ ਦੀ ਪੇਸ਼ਕਸ਼ ਕੀਤੀ।

## 15 ਸਤੰਬਰ : ਅਨੰਦਪੁਰ ਸਾਹਿਬ

ਅਕਾਲੀ ਦਲ (ਸੰਤ) ਦੀ ਵਰਕਿੰਗ ਕਮੇਟੀ ਦੀ ਮੀਟਿੰਗ। ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ 'ਧਰਮ ਯੁੱਧ' ਦੀ ਰੂਪ-ਰੇਖਾ ਤਿਆਰ ਕਰਨ ਦਾ ਅਧਿਕਾਰ ਦਿਤਾ ਗਿਆ। ਸੰਤ ਜੀ ਨੇ ਦੱਸਿਆ ਕਿ ਉਹ ਇਕ ਹਫਤੇ ਦੇ ਅੰਦਰ ਅੰਦਰ ਅਗਲੇ ਪ੍ਰੋਗਰਾਮ ਦਾ ਐਲਾਨ ਕਰਨਗੇ।

## ਮਹਿਤਾ ਚੌਕ

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨਾਲ ਵਿਚਾਰ-ਵਟਾਂਦਰਾ ਕਰਨ ਲਈ ਸੰਤ ਹਰਚੰਦ ਸਿੰਘ ਲੌਂਗੋਵਾਲ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਜਥੇਦਾਰ ਗੁਰਦਿਆਲ ਸਿੰਘ ਅਜਨੋਹਾ ਤੇ ਬਾਬਾ ਖੜਕ ਸਿੰਘ ਜੀ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਪਹੁੰਚੇ। ਭਿੰਡਰਾਂਵਾਲੇ ਸੰਤਾਂ ਨਾਲ ਤਾਜ਼ਾ ਹਾਲਾਤ ਬਾਰੇ ਸਲਾਹ ਮਸ਼ਵਰਾ ਕੀਤਾ।
ਸਿਖ ਸਟੂਡੈਂਟਸ ਫੈਡਰੇਸ਼ਨ ਵਲੋਂ ਵਿਦਿਆਰਥੀਆਂ ਨੂੰ ਹੜਤਾਲ ਦਾ ਸੱਦਾ।

## ਜਲੰਧਰ

ਸਰਦਾਰ ਬੀ. ਐਸ. ਧਾਲੀਵਾਲ ਜਲੰਧਰ ਰੇਂਜ ਨੇ ਪ੍ਰੈਸ ਨੂੰ ਦੱਸਿਆ ਕਿ ਸੰਤ ਭਿੰਡਰਾਂਵਾਲੇ ਇਕ ਹਫਤੇ ਦੇ ਅੰਦਰ ਅੰਦਰ ਗ੍ਰਿਫਤਾਰੀ ਦੇ ਦੇਣਗੇ।

## 16 ਸਤੰਬਰ : ਚੌਕ ਮਹਿਤਾ

ਸੰਤ ਭਿੰਡਰਾਂਵਾਲੇ ਨੇ ਵਾਰੰਟਾਂ ਦੀ ਤਾਮੀਲ ਕਰ ਦਿਤੀ। ਸੰਤ ਜੀ ਨੇ ਆਖਿਆ : "ਮੈਨੂੰ ਲਾਲਾ ਜੀ ਦੇ ਕਤਲ ਵਿਚ ਜਾਣ ਬੁੱਝ ਕੇ ਫਸਾਇਆ ਜਾ ਰਿਹਾ ਹੈ। ਮੈਂ ਹਿੰਦੂ ਸਿਖ ਏਕਤਾ ਦਾ ਹਾਮੀ ਹਾਂ। ਮੇਰੀ ਗ੍ਰਿਫਤਾਰੀ ਕਾਰਨ ਗੜਬੜ ਹੋਈ ਤਾਂ ਸਰਕਾਰ ਜ਼ਿਮੇਦਾਰ ਹੋਵੇਗੀ।"

## ਅੰਮ੍ਰਿਤਸਰ

ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਗੜਬੜ। ਵਿਦਿਆਰਥੀਆਂ ਨੇ ਪੁਲਸ ਨਾਲ ਡਟ ਕੇ ਟੱਕਰ ਲਈ, ਪਥਰਾਓ ਕੀਤਾ, ਇਕ ਬੱਸ ਸਾੜੀ ਤੇ ਕੁਝ ਬੱਸਾਂ ਨੂੰ ਨੁਕਸਾਨ ਪਹੁੰਚਾਇਆ। ਪੁਲਸ ਨੇ ਵਿਦਿਆਰਥੀਆਂ ਤੇ ਅੰਨ੍ਹਾ ਲਾਠੀਚਾਰਜ ਕੀਤਾ, ਹੰਝੂ ਗੈਸ ਛੱਡੀ, 30 ਵਿਦਿਆਰਥੀ ਗ੍ਰਿਫਤਾਰ ਕੀਤੇ ਤੇ ਕਾਲਜ ਵਿਚ ਦਾਖ਼ਲ ਹੋ ਕੇ

ਵਿਦਿਆਰਥੀਆਂ ਦਾ ਸਾਮਾਨ ਲੁੱਟਿਆ। ਵਿਦਿਆਰਥੀ ਨੇਤਾ ਸਰਦਾਰ ਹਰਮਿੰਦਰ ਸਿਘ ਸੰਧੂ ਦਾ ਬਿਆਨ : "ਪੁਲਸ ਨੇ ਅੱਥਰੂ ਗੈਸ ਦੇ 500 ਗੋਲੇ ਸੁੱਟੇ। ਵਿਦਿਆਰਥੀਆਂ ਤੇ ਸਟਾਫ਼ ਨੂੰ ਵੀ ਪ੍ਰੇਸ਼ਾਨ ਕੀਤਾ।"—ਕਾਲਜ ਬੰਦ।

## 17 ਸਤੰਬਰ : ਨਵੀਂ ਦਿੱਲੀ

'ਦੇਸ ਪੰਜਾਬ' ਮੋਰਚੇ ਦੇ ਸਿਲਸਲੇ ਵਿਚ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੇ ਦੋਬਾਰਾ ਗ੍ਰਿਫ਼ਤਾਰੀ ਦਿਤੀ। ਜਲੂਸ ਕਾਰਨ ਪਾਰਲੀਮੈਂਟ ਹਾਊਸ ਲਾਗੇ ਟ੍ਰੈਫਿਕ ਜਾਮ।

## 18 ਸਤੰਬਰ

ਸਿਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਨੌਜਵਾਨਾਂ ਨੂੰ ਮਹਿਤਾ ਚੌਕ ਪੁੱਜਣ ਦਾ ਸੱਦਾ। ਵਿਦਿਆਰਥੀ ਲੀਡਰਾਂ ਦੀ ਫੜੋ-ਫੜੀ। ਜਗ੍ਹਾ ਜਗ੍ਹਾ ਛਾਪੇ।

## ਜਲੰਧਰ

ਖ਼ਾਲਿਸਤਾਨੀ ਆਗੂ ਜਥੇਦਾਰ ਗੁਰਚਰਨ ਸਿੰਘ 'ਗ਼ਰੀਬ' ਗ੍ਰਿਫ਼ਤਾਰ।

## 19 ਸਤੰਬਰ : ਮਹਿਤਾ ਚੌਕ

ਸਿਖ ਸੰਗਤਾਂ ਦੀਆਂ ਮਹਿਤਾ ਚੌਕ ਵੱਲ ਵਹੀਰਾਂ। ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਦੁਆਲੇ ਪੁਲਸ ਹੀ ਪੁਲਸ। ਗ੍ਰਿਫ਼ਤਾਰੀਆਂ ਦਾ ਚੱਕਰ ਜਾਰੀ, ਪੰਜਾਬ ਭਰ ਵਿਚ ਫੈਡਰੇਸ਼ਨ ਦੇ 40 ਲੀਡਰ ਫੜੇ। ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਵਿਚ ਜਥੇਦਾਰ ਸੰਤੋਖ ਸਿੰਘ ਪ੍ਰਧਾਨ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਸੰਤ ਜਰਨੈਲ ਸਿੰਘ ਜੀ ਨੂੰ ਮਿਲੇ, ਵਰਤਮਾਨ ਹਾਲਾਤ ਬਾਰੇ ਵਿਚਾਰਾਂ ਕੀਤੀਆਂ।

## 20 ਸਤੰਬਰ : ਮਹਿਤਾ ਚੌਕ

ਸੰਤ ਭਿੰਡਰਾਂਵਾਲੇ ਨੇ ਗ੍ਰਿਫ਼ਤਾਰੀ ਦਿਤੀ। ਗ੍ਰਿਫ਼ਤਾਰੀ ਪਿਛੋਂ ਭੜਕੇ ਹੋਏ ਸਿੰਘਾਂ ਦੀ ਪੁਲਸ ਨਾਲ ਜੰਮ ਕੇ ਲੜਾਈ। ਸਿੰਘਾਂ ਨੇ ਪੁਲਸ ਟੈਂਟ ਨੂੰ ਅੱਗ ਲਾਈ, ਜੀਪਾਂ, ਟਰੱਕ ਸਾੜੇ। ਪੁਲਸ ਵਲੋਂ ਫਾਇਰਿੰਗ। 9 ਸਿੰਘ ਸ਼ਹੀਦ। ਬੇਸ਼ੁਮਾਰ ਫੱਟੜ।

## 21 ਸਤੰਬਰ

—ਚੌਂਕ ਰੈਸਟ ਹਾਊਸ, ਜਿਥੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਨਜ਼ਰਬੰਦ ਕੀਤਾ ਗਿਆ ਸੀ, ਵਿਚ ਸ੍ਰੀ ਰਾਏ ਫਸਟ ਕਲਾਸ ਮੈਜਿਸਟਰੇਟ ਲੁਧਿਆਣਾ ਦੀ ਅਦਾਲਤ ਆਪ ਚਲ ਕੇ ਗਈ ਤੇ 24 ਸਤੰਬਰ ਤਕ ਸੰਤ ਭਿੰਡਰਾਂਵਾਲੇ ਦਾ

ਪੁਲਸ ਰਿਮਾਂਡ ਦਿਤਾ ।

— ਸੰਤ ਭਿੰਡਰਾਂਵਾਲੇ ਦੀ ਗ੍ਰਿਫ਼ਤਾਰੀ ਦਾ ਪ੍ਰਤੀਕਰਮ । ਪੰਜਾਬ ਭਰ 'ਚ ਖਿਚਾਅ । ਲੁਧਿਆਣਾ ਤੇ ਪਟਿਆਲਾ ਵਿਚ ਲਾਠੀਚਾਰਜ । ਹਜੂਮ ਨੂੰ ਨਸਾਉਣ ਲਈ ਪੁਲਸ ਨੇ ਹੰਝੂ ਗੈਸ ਦੀ ਵਰਤੋਂ ਵੀ ਕੀਤੀ । ਜਲੰਧਰ, ਅੰਮ੍ਰਿਤਸਰ, ਹੁਸ਼ਿਆਰ-ਪੁਰ ਤੇ ਹੋਰ ਸ਼ਹਿਰਾਂ ਵਿਚ ਵੀ ਜ਼ਬਰਦਸਤ ਰੋਸ-ਮੁਜ਼ਾਹਰੇ, ਜਲੂਸ ਤੇ ਹੜਤਾਲਾਂ। ਲੁਧਿਆਣਾ ਵਿਚ ਬੱਸਾਂ ਦੀ ਤੋੜ-ਫੋੜ । ਬੀ. ਐਸ. ਐਫ. ਨੇ ਫਲੈਗ ਮਾਰਚ ਕੀਤਾ । ਕਈ ਸ਼ਹਿਰਾਂ ਵਿਚ ਬੀ. ਐਸ. ਐਫ. ਨੂੰ ਸੁਚੇਤ ਕਰ ਦਿਤਾ ਗਿਆ । ਫੌਜ ਵੀ ਸਾਵਧਾਨ । ਦਿੱਲੀ ਵਿਚ ਗੜਬੜ । 5 ਕਾਲਜ ਬੰਦ । 51 ਵਿਦਿ-ਆਰਥੀ ਗ੍ਰਿਫ਼ਤਾਰ । ਮਹਿਤਾ ਚੌਕ ਦੇ ਸ਼ਹੀਦਾਂ ਦੀ ਗਿਣਤੀ 13 ਤਕ ਜਾ ਪਹੁੰਚੀ ।

— ਜਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਸਾਂਝਾ ਬਿਆਨ : 'ਅਕਾਲੀ ਦਲ ਵੱਲੋਂ ਮੁਖ ਮੰਤਰੀ ਸਰਦਾਰ ਦਰਬਾਰਾ ਸਿੰਘ ਵਲੋਂ ਸਦੀ ਗਈ ਅੱਜ ਦੀ ਮੀਟਿੰਗ ਦਾ ਬਾਈਕਾਟ ਕੀਤਾ ਜਾਏਗਾ ।

## 22 ਸਤੰਬਰ

ਸੰਤ ਭਿੰਡਰਾਂਵਾਲੇ ਨੂੰ ਬੱਸੀਆਂ ਰੈਸਟ ਹਾਊਸ ਤੋਂ ਤਬਦੀਲ ਕਰ ਕੇ ਗੜ੍ਹੀ ਰੈਸਟ ਹਾਊਸ (ਸਮਰਾਲਾ-ਚਮਕੌਰ ਸਾਹਿਬ ਰੋਡ) ਵਿਚ ਨਜ਼ਰਬੰਦ ਕੀਤਾ ਗਿਆ ।

## 24 ਸਤੰਬਰ

ਗੜ੍ਹੀ ਰੈਸਟ ਹਾਊਸ ਵਿਚ ਅਦਾਲਤ ਲੱਗੀ, 26 ਸਤੰਬਰ ਤਕ ਪੁਲਸ ਰਿਮਾਂਡ । ਸਿੰਘਾਂ ਨੇ ਰੈਸਟ ਹਾਊਸ ਦਾ ਘਿਰਾਓ ਕੀਤਾ ਤੇ ਸੰਤ ਜੀ ਦੇ ਹੱਕ ਵਿਚ ਨਾਅਰੇ ਲਾਏ ।

## 25 ਸਤੰਬਰ : ਗੜ੍ਹੀ ਰੈਸਟ ਹਾਊਸ

ਸੰਤ ਭਿੰਡਰਾਂਵਾਲੇ ਤੋਂ ਪੁੱਛ ਗਿੱਛ ਮੁਕੰਮਲ । ਅਦਾਲਤ ਨੇ ਸੰਤ ਜੀ ਨੂੰ 9 ਅਕਤੂਬਰ ਤਕ ਜੁਡੀਸ਼ਲ ਰਿਮਾਂਡ ਦੇ ਕੇ ਸੈਂਟਰਲ ਜੇਲ ਫਿਰੋਜ਼ਪੁਰ ਵਿਚ ਭੇਜ ਦਿਤਾ । ਗੜ੍ਹੀ ਰੈਸਟ ਹਾਊਸ ਦੇ ਅੰਦਰ ਤੇ ਬਾਹਰ ਸਿੰਘਾਂ ਦਾ ਜ਼ੋਰਦਾਰ ਵਿਖਾਵਾ ।

ਜਗ੍ਹਾ ਜਗ੍ਹਾ ਗੁਰਦੁਆਰਿਆਂ ਵਿਚ ਮਹਿਤਾ ਚੌਕ ਦੇ ਸ਼ਹੀਦਾਂ ਦੀ ਯਾਦ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ, ਦੀਵਾਨ ਸਜਾਏ ਗਏ ।

## 29 ਸਤੰਬਰ

ਦਲ ਖਾਲਸਾ ਦੇ 5 ਨੌਜਵਾਨਾਂ ਨੇ ਇੰਡੀਅਨ ਏਅਰ ਲਾਈਨਜ਼ ਦਾ ਹਵਾਈ ਜਹਾਜ਼ ਬੋਇੰਗ 737 ਦਿੱਲੀ ਤੋਂ ਸ੍ਰੀ ਨਗਰ ਜਾਂਦਿਆਂ ਅਗਵਾ ਕਰ ਕੇ ਲਾਹੌਰ ਜਾ ਉਤਾਰਿਆ। ਉਹਨਾਂ ਦੀ ਮੁਖ ਮੰਗ ਇਹ ਸੀ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਤੁਰੰਤ ਰਿਹਾ ਕੀਤਾ ਜਾਏ।

## 5 ਅਕਤੂਬਰ : ਫਿਰੋਜ਼ਪੁਰ

ਸੈਂਟਰਲ ਜੇਲ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸੰਤ ਜਰਨੈਲ ਸਿੰਘ ਨਾਲ ਮੁਲਾਕਾਤ ਕੀਤੀ ਤੇ ਵਰਤਮਾਨ ਪੰਥਕ ਮਾਮਲਿਆਂ ਬਾਰੇ ਵਿਚਾਰ ਵਟਾਂਦਰਾ ਕੀਤਾ।

## 9 ਅਕਤੂਬਰ : ਸਿੱਧਵਾਂ ਬੇਟ

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਤਕੜੇ ਸੁਰੱਖਿਆ ਪ੍ਰਬੰਧਾਂ ਹੇਠ ਸੈਂਟਰਲ ਜੇਲ ਫਿਰੋਜ਼ਪੁਰ ਤੋਂ ਲੁਧਿਆਣੇ ਨੇੜੇ ਸਿਧਵਾਂ ਬੇਟ ਰੈਸਟ ਹਾਊਸ ਵਿਚ ਲਿਆਂਦਾ ਗਿਆ। ਕਾਨੂੰਨ ਮੁਤਾਬਿਕ ਰਸਮੀ ਕਾਰਵਾਈ ਕਰਨ ਲਈ ਏਥੇ ਵੀ ਕਚਹਿਰੀ ਲਾਈ ਗਈ ਤੇ ਸੰਤ ਜੀ ਦਾ 15 ਅਕਤੂਬਰ ਤਕ ਹੋਰ ਜੁਡੀਸ਼ਲ ਰਿਮਾਂਡ ਦੇ ਦਿਤਾ ਗਿਆ। ਸੰਤ ਜੀ ਦੇ ਏਥੇ ਲਿਆਏ ਜਾਣ ਦੀ ਕਨਸੋਅ ਸੁਣ ਕੇ ਉਹਨਾਂ ਦੇ ਹਜ਼ਾਰਾਂ ਸ਼ਰਧਾਲੂ ਇਕੱਠੇ ਹੋ ਗਏ ਜਿਨ੍ਹਾਂ ਨੇ 'ਸੰਤ ਜਰਨੈਲ ਸਿੰਘ ਭਿੰਡਰਾਂਵਾਲੇ—ਜ਼ਿੰਦਾਬਾਦ' ਦੇ ਨਾਅਰਿਆਂ ਤੋਂ ਇਲਾਵਾ ਸਰਕਾਰ ਵਿਰੋਧੀ ਨਾਅਰੇ ਵੀ ਲਾਏ।

—ਜਦ ਸੰਤ ਜੀ ਨੂੰ ਸੈਂਟਰਲ ਜੇਲ ਫਿਰੋਜ਼ਪੁਰ ਵਿਚ ਵਾਪਸ ਲਿਆਂਦਾ ਗਿਆ ਤਾਂ ਏਥੇ ਵੀ ਜੇਲ ਦੇ ਗੇਟ ਤੋਂ ਬਾਹਰ ਸੰਤ ਜੀ ਦੇ ਅਣਗਿਣਤ ਸ਼ਰਧਾਲੂ ਇਕੱਠੇ ਹੋ ਚੁਕੇ ਸਨ। ਸੰਤ ਜੀ ਨੇ ਪੁਲਸ ਪਹਿਰੇ ਹੇਠ ਹੋਣ ਦੇ ਬਾਵਜੂਦ ਨਿਧੜਕ ਹੋ ਕੇ ਆਪਣੇ ਵਿਚਾਰ ਸਿੱਖ ਸੰਗਤਾਂ ਸਾਹਮਣੇ ਰਖੇ। ਆਪ ਜੀ ਨੇ ਸਰਕਾਰ ਨੂੰ ਵਾਰਨਿੰਗ ਦਿੰਦੇ ਹੋਏ ਆਖਿਆ ਕਿ 'ਜੇ ਸਰਕਾਰ ਨੇ ਚੰਦੋਕਲਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਬਾਰੇ ਤੁਰੰਤ ਐਕਸ਼ਨ ਨਾ ਲਿਆ ਤਾਂ ਇਸ ਦੇ ਗੰਭੀਰ ਸਿੱਟੇ ਨਿਕਲਣਗੇ।' ਇਸ ਦੇ ਨਾਲ ਹੀ ਅਕਾਲੀ ਲੀਡਰਾਂ ਨੂੰ ਵੀ ਚਿਤਾਵਨੀ ਦਿਤੀ ਕਿ "ਜੇ ਤੁਸੀਂ ਏਕਤਾ ਨਾ ਕੀਤੀ ਤਾਂ ਸਿੱਖ ਸੰਗਤਾਂ ਬਰਦਾਸ਼ਤ ਨਹੀਂ ਕਰਨਗੀਆਂ।"

## 10 ਅਕਤੂਬਰ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਿਹਾ : "ਸਿਵਲ-

ਨਾਫ਼ੁਰਮਾਨੀ ਦੀ ਰੂਪ-ਰੇਖਾ ਤਿਆਰ ਕੀਤੀ ਜਾ ਚੁਕੀ ਹੈ। ਕਾਂਗਰਸ (ਆਈ) ਨਾਲ ਕੁਲੀਸ਼ਨ ਸਰਕਾਰ ਬਣਾਉਣ ਦਾ ਕੋਈ ਸੁਝਅ ਨਹੀਂ। — ਕੇਂਦਰ ਵਲੋਂ ਸੱਦਾ ਆਇਆ ਤਾਂ ਅਸੀਂ ਗੱਲਬਾਤ ਕਰਨ ਲਈ ਤਿਆਰ ਹਾਂ।"

— ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਕੇਂਦਰੀ ਗ੍ਰਹਿ ਮੰਤਰੀ ਮੰਤਰੀ ਗਿਆਨੀ ਜ਼ੈਲ ਸਿੰਘ ਤੇ ਹਵਾਬਾਜ਼ੀ ਵਜ਼ੀਰ ਸ੍ਰੀ ਏ.ਪੀ. ਸ਼ਰਮਾ ਨੂੰ ਚਿੱਠੀਆਂ ਰਾਹੀਂ ਵਾਰਨਿੰਗ ਦਿਤੀ ਕਿ ਹਵਾਈ ਸਫ਼ਰ ਵਿਚ ਕਿਰਪਾਨ ਉਤੇ ਲਾਈ ਪਾਬੰਦੀ ਦਾ ਸ਼੍ਰੋਮਣੀ ਕਮੇਟੀ ਅਤੇ ਸਿੱਖਾਂ ਵਲੋਂ ਵਿਰੋਧ ਕੀਤਾ ਜਾਏਗਾ।

## 12 ਅਕਤੂਬਰ : ਅੰਮ੍ਰਿਤਸਰ

ਪੁਲਸ ਦਾ ਦਰਬਾਰ ਸਾਹਿਬ ਦੁਆਲੇ ਘੇਰਾ। ਸ਼ਹਿਰ ਵਿਚ ਖਿਚਾਅ। ਇਕ ਪੁਲਸੀਏ ਨੂੰ ਕੁਟਾਪਾ। ਸ਼੍ਰੋਮਣੀ ਕਮੇਟੀ ਦਾ ਦੋਸ਼: "ਪੁਲਸ ਸ਼ਰਧਾਲੂਆਂ ਦੀ ਤਲਾਸ਼ੀ ਲੈ ਰਹੀ ਹੈ।"

## 15 ਅਕਤੂਬਰ : ਫਿਰੋਜ਼ਪੁਰ

ਸੈਂਟਰਲ ਜੇਲ ਵਿਚ ਪਹੁੰਚ ਕੇ "ਅਦਾਲਤ" ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਬਿਨਾਂ ਸ਼ਰਤ ਬਰੀ ਕਰ ਦਿਤਾ। ਜੇਲ ਦੇ ਗੇਟ ਤੇ ਜਥੇਦਾਰ ਟੌਹੜਾ, ਜਥੇਦਾਰ ਸੰਤੋਖ ਸਿੰਘ, ਭਾਈ ਅਮਰੀਕ ਸਿੰਘ ਤੇ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੇ ਹੋਏ ਲੋਕਾਂ ਨੇ ਸੰਤ ਜੀ ਦਾ ਨਿੱਘਾ ਸਵਾਗਤ ਕੀਤਾ।

# ਮੋਰਚੇ ਦੀ ਰਫ਼ਤਾਰ

## ਦੂਜਾ ਪੜਾਅ :
## ਮਹਿਤਾ ਚੌਕ ਤੋਂ ਕਪੂਰੀ ਪਿੰਡ ਤਕ

## 16 ਅਕਤੂਬਰ : ਦਿੱਲੀ

ਇੰਦਰਾ ਅਕਾਲੀ ਵਾਰਤਾ ਦਾ ਪਹਿਲਾ ਦੌਰ। ਗੱਲਬਾਤ 15 ਮਿੰਟ ਤਕ ਚੱਲੀ।

## 17 ਅਕਤੂਬਰ : ਅੰਮ੍ਰਿਤਸਰ

ਸ਼੍ਰੋਮਣੀ ਅਕਾਲੀ ਦਲ ਦੀ ਐਗਜ਼ੈਕਟਿਵ ਕਮੇਟੀ ਦੀ ਮੀਟਿੰਗ ਹੋਈ। ਦੋ ਘੰਟੇ ਦੀ ਵਿਚਾਰ-ਚਰਚਾ ਪਿਛੋਂ ਇੰਦਰਾ-ਅਕਾਲੀ ਵਾਰਤਾ ਨੂੰ ਮੁਖ ਰਖਦਿਆਂ ਅੱਜ ਤੋਂ ਸ਼ੁਰੂ ਕੀਤਾ ਜਾਣ ਵਾਲਾ ਸਿਵਲ-ਨਾਫੁਰਮਾਨੀ ਅੰਦੋਲਨ 30 ਨਵੰਬਰ ਤਕ ਮੁਲਤਵੀ ਕਰ ਦਿਤਾ ਗਿਆ।

## 18 ਅਕਤੂਬਰ : ਚੰਡੀਗੜ੍ਹ

ਪੰਜਾਬ ਤੇ ਹਰਿਆਣਾ ਹਾਈਕੋਰਟ ਨੇ ਚੌਕ ਮਹਿਤਾ ਦੀ ਪੁਲਸ ਫਾਇਰਿੰਗ ਤੇ ਢੱਦੇ ਕਲਾਂ ਦੀਆਂ ਘਟਨਾਵਾਂ ਦੀ ਜੁਡੀਸ਼ਲ ਪੜਤਾਲ ਕਰਾਉਣ ਦਾ ਐਲਾਨ ਕੀਤਾ।

## 21 ਅਕਤੂਬਰ : ਅੰਮ੍ਰਿਤਸਰ

ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਕੇਂਦਰੀ ਮੰਤਰੀ ਰਾਓ ਨਾਲ ਗੱਲਬਾਤ ਕਰਨ ਲਈ 5 ਮੈਂਬਰੀ ਪੈਨਲ ਦਾ ਐਲਾਨ ਕੀਤਾ। 1. ਅਜੀਤ ਸਿੰਘ ਸਰਹੱਦੀ 2. ਸੁਰਜੀਤ ਸਿੰਘ ਬਰਨਾਲਾ 3. ਰਵੀਇੰਦਰ ਸਿੰਘ 4. ਗਿਆਨ ਸਿੰਘ 5. ਬਲਵੰਤ ਸਿੰਘ

## 23 ਅਕਤੂਬਰ : ਦਿੱਲੀ

ਰਾਓ-ਅਕਾਲੀ ਵਾਰਤਾ 75 ਮਿੰਟ ਤਕ ਹੋਈ।

## 19 ਨਵੰਬਰ : ਪਿੰਡ ਦਹੇੜੂ

ਖੰਨਾ ਨੇੜੇ ਪਿੰਡ ਦਹੇੜੂ ਵਿਚ ਪੁਲਸ ਪਾਰਟੀ ਅੱਤਵਾਦੀ ਸਮਝੇ ਜਾਂਦੇ ਅੰਮ੍ਰਿਤਧਾਰੀ ਸਿੰਘਾਂ ਸਰਦਾਰ ਅਮਰਜੀਤ ਸਿੰਘ ਤੇ ਸਰਦਾਰ ਤਰਸੇਮ ਸਿੰਘ ਨੂੰ ਫੜਨ ਵਾਸਤੇ ਗਈ। ਮੁਕਾਬਲਾ ਹੋਇਆ। ਪੁਲਿਸ ਇਨਸਪੈਕਟਰ ਪ੍ਰੀਤਮ ਸਿੰਘ ਬਾਜਵਾ ਤੇ ਪੁਲਸ ਕੋਸਟੇਬਲ ਸੂਰਤ ਸਿੰਘ ਮਾਰੇ ਗਏ। ਇਕ ਸਿਪਾਹੀ ਸਖ਼ਤ ਫੱਟੜ ਹੋਇਆ।

## 21 ਨਵੰਬਰ : ਅੰਮ੍ਰਿਤਸਰ

ਜਥੇਦਾਰ ਗੁਰਚਰਨ ਸਿੰਘ ਟੌਹੜਾ ਸਰਬ ਸੰਮਤੀ ਨਾਲ ਸ਼੍ਰੋਮਣੀ ਗੁਰ-ਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ। ਸ਼੍ਰੋਮਣੀ ਕਮੇਟੀ ਨੇ ਸਿੱਖ ਮੰਗਾਂ

ਦੀ ਪ੍ਰੋੜ੍ਹਤਾ ਕੀਤੀ। ਇਕ ਮਤੇ ਰਾਹੀਂ ਮੰਗ ਕੀਤੀ ਗਈ ਕਿ ਸਰਕਾਰ ਸਿੱਖਾਂ ਨਾਲ ਕੀਤੇ ਗਏ ਵਾਅਦੇ ਪੂਰੇ ਕਰੇ।

## 29 ਨਵੰਬਰ : ਚੌਕ ਮਹਿਤਾ

ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਦੇ ਲੰਗਰ-ਅਸਥਾਨ ਵਿਚ ਬੰਬ ਧਮਾਕਾ। ਤਿੰਨ ਸਿੰਘ ਲੰਗਰ ਛਕਦੇ ਸ਼ਹੀਦ ਹੋ ਗਏ। ਸੰਤ ਭਿੰਡਰਾਂਵਾਲੇ ਜੋ ਏਸੇ ਵੇਲੇ ਰੋਜ਼ ਲੰਗਰ ਛਕਿਆ ਕਰਦੇ ਸਨ, ਕੁਦਰਤੀ ਤੌਰ ਤੇ ਬਾਹਰ ਗਏ ਹੋਣ ਕਾਰਨ ਵਾਲ ਵਾਲ ਬੱਚ ਗਏ। ਇਸ ਘਟਨਾ ਬਾਰੇ ਸੰਤ ਜੀ ਨੇ ਆਖਿਆ ਕਿ ਇਹ ਵਿਰੋਧੀਆਂ ਦੀ ਸਾਜ਼ਸ਼ ਹੈ।

## 1 ਦਸੰਬਰ : ਅੰਮ੍ਰਿਤਸਰ

ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਮਹਿਤਾ ਚੌਕ ਦੇ ਬੰਬ ਧਮਾਕੇ ਨੂੰ ਇਕ ਡੂੰਘੀ ਸਾਜ਼ਸ਼ ਕਰਾਰ ਦਿਤਾ ਜੋ ਇਕ ਸਿਆਸਤਦਾਨ ਨੇ ਪੁਲਸੀਆਂ ਨਾਲ ਸਾਜ਼-ਬਾਜ਼ ਕਰ ਕੇ ਤਿਆਰ ਕੀਤੀ। ਸਾਜ਼ਸ਼ੀਆਂ ਦਾ ਮੁੱਖ ਮਨੋਰਥ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੇ ਹੋਰ ਸਿੱਖ ਆਗੂਆਂ ਨੂੰ ਕਤਲ ਕਰਨਾ ਸੀ। ਜੇ ਇਹ ਸਾਜ਼ਸ਼ ਸਫਲ ਹੋ ਜਾਂਦੀ ਤਾਂ ਕਤਲ ਨਿਰੰਕਾਰੀਆਂ ਦੇ ਸਿਰ ਮੜ੍ਹ ਦਿਤੇ ਜਾਣੇ ਸਨ।

## 21 ਦਸੰਬਰ : ਦਿੱਲੀ

ਜਥੇਦਾਰ ਸੰਤੋਖ ਸਿੰਘ ਪ੍ਰਧਾਨ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਗੁਰਦੁਆਰਾ ਕਮੇਟੀ ਦੇ ਹੀ ਇਕ ਮੈਂਬਰ ਸੋਹਣ ਸਿੰਘ ਸੰਧੂ ਨੇ, ਜਿਸ ਦਾ ਸਬੰਧ ਰਾਮਗੜ੍ਹੀਆ ਬਰਾਦਰੀ ਨਾਲ ਹੈ, "ਸਰਕਾਰੀ" ਸ਼ਹਿ ਹੇਠ ਗੋਲੀ ਨਾਲ ਉੜਾ ਦਿੱਤਾ। ਜਥੇਦਾਰ ਜੀ ਦੇ ਬਾਡੀ-ਗਾਰਡ ਧੰਨਾ ਸਿੰਘ ਨੇ ਗੋਲੀ ਚਲਾ ਕੇ ਕਾਤਲ ਨੂੰ ਮੌਕੇ ਤੇ ਹੀ ਕਤਲ ਕਰ ਦਿਤਾ।

## 26 ਦਸੰਬਰ : ਤਰਨਤਾਰਨ

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਇਕ ਧਾਰਮਿਕ ਦੀਵਾਨ ਨੂੰ ਸੰਬੋਧਨ ਕਰਦਿਆਂ ਆਖਿਆ : "ਜ਼ਿਲਾ ਪੁਲਸ ਅਧਿਕਾਰੀਆਂ ਨੇ ਸੂਚਨਾ ਦਿਤੀ ਹੈ ਕਿ ਤੁਹਾਡੇ ਅਸਲ੍ਹੇ ਦੇ ਲਾਈਸੈਂਸ ਕੈਂਸਲ ਕਰ ਦਿਤੇ ਗਏ ਹਨ ਇਸ ਲਈ ਤੁਸੀਂ ਅਸਲ੍ਹਾ ਜਮ੍ਹਾਂ ਕਰਾ ਦਿਓ। ਪਰ ਅਸੀਂ ਅਸਲ੍ਹਾ ਜਮ੍ਹਾਂ ਨਹੀਂ ਕਰਾਵਾਂਗੇ। ਸਾਡੇ ਪਾਸ ਜੋ ਹਥਿਆਰ ਹਨ ਸਵੈ-ਰੱਖਿਆ ਲਈ ਹਨ। ਚੌਕ ਮਹਿਤਾ ਤੇ ਚੰਦੋ ਕਲਾਂ ਵਿਚ ਵੀ ਫਾਇਰਿੰਗ ਹੋਈ ਹੈ। ਪੁਲਸ ਨੂੰ ਵੀ ਉਹ ਹਥਿਆਰ ਜਮ੍ਹਾਂ ਕਰਾਉਣੇ ਪੈਣਗੇ ਜਿਨ੍ਹਾਂ ਨਾਲ ਉਹਨਾਂ ਬੇਗੁਨਾਹ ਸਿੰਘਾਂ ਨੂੰ ਮਾਰਿਆ।" ਸੰਤ ਜੀ ਨੇ ਇਹ ਮੰਗ ਵੀ ਕੀਤੀ

ਕਿ ਸਬੰਧਤ ਪੁਲਿਸ ਅਫ਼ਸਰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਪੇਸ਼ ਕੀਤੇ ਜਾਣ ਤਾਂ ਜੋ ਉਹਨਾਂ ਨੂੰ ਸਿੱਖੀ ਰਵਾਇਤਾਂ ਅਨੁਸਾਰ ਸਜ਼ਾ ਦਿਤੀ ਜਾ ਸਕੇ ।

## 31 ਦਸੰਬਰ : ਦਿੱਲੀ

ਪਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਸਬੰਧਤ ਰਾਜ-ਸਰਕਾਰਾਂ ਤੇ ਦਬਾਅ ਪਾ ਕੇ ਰਾਵੀ-ਬਿਆਸ ਪਾਣੀ ਦੀ ਤਕਸੀਮ ਬਾਰੇ ਪੰਜਾਬ, ਹਰਿਆਣਾ ਤੇ ਰਾਜ-ਸਥਾਨ ਵਿਚ ਸਮਝੌਤਾ ਕਰਵਾ ਦਿਤਾ । ਪੰਜਾਬ ਨੂੰ 4.22, ਹਰਿਆਣਾ ਨੂੰ 3.50 ਤੇ ਰਾਜਸਥਾਨ ਨੂੰ 8.60 ਐਮ. ਏ. ਐਫ਼. ਪਾਣੀ ਮਿਲੇਗਾ । ਕੇਂਦਰੀ ਸ਼ਾਸਤ ਇਲਾਕਾ ਦਿੱਲੀ ਨੂੰ 0.20 ਤੇ "ਜੇ ਐਂਡ ਕੇ' ਸਟੇਟ ਨੂੰ 0.65 ਐਮ. ਏ. ਐਫ਼. ਪਾਣੀ ਵੀ ਦਿਤਾ ਜਾਏਗਾ । ਪਾਣੀ ਸਮਝੌਤਾ ਤੇ ਦਸਖ਼ਤ ਹੋਣ ਵੇਲੇ ਪਰਧਾਨ ਮੰਤਰੀ ਜੀ ਤੋਂ ਇਲਾਵਾ ਕਾਨੂੰਨ ਮੰਤਰੀ ਸ੍ਰੀ ਸ਼ਿਵ ਸ਼ੰਕਰ ਵੀ ਮੌਜੂਦ ਸਨ । ਪੰਜਾਬ ਦੇ ਮੁਖ ਮੰਤਰੀ ਸਰਦਾਰ ਦਰਬਾਰਾ ਸਿੰਘ, ਹਰਿਆਣਾ ਦੇ ਮੁਖ ਮੰਤਰੀ ਭਜਨ ਲਾਲ ਤੇ ਰਾਜਸਥਾਨ ਦੇ ਮੁਖ ਮੰਤਰੀ ਸ਼ਿਵ ਚਰਨ ਮਾਥਰ ਦੇ ਹਸਤਾਖਰ ਕਰਦਿਆਂ ਹੀ ਸ਼੍ਰੀਮਤੀ ਇੰਦਰਾ ਗਾਂਧੀ ਨੇ ਇਹਨਾਂ ਤਿੰਨਾਂ ਨੂੰ ਵਧਾਈ ਦਿਤੀ ।

# 1982

## 1 ਜਨਵਰੀ : ਚੰਡੀਗੜ੍ਹ

ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਬਕ ਮੁਖ ਮੰਤਰੀ ਪੰਜਾਬ ਨੇ ਇਕ ਪੱਤਰਕਾਰ ਸੰਮੇਲਨ ਵਿਚ ਆਖਿਆ : "ਨਵਾਂ ਸਾਲ ਪੰਜਾਬੀਆਂ ਨਾਲ ਵਿਤਕਰੇ ਤੋਂ ਸ਼ੁਰੂ ਹੋਇਆ ਹੈ । ਕੇਂਦਰ ਵਲੋਂ ਕਰਵਾਇਆ ਗਿਆ ਪਾਣੀ ਸਮਝੌਤਾ ਪੰਜਾਬ ਵਿਰੋਧੀ ਹੈ । ਇਹ ਫੈਸਲਾ ਪੰਜਾਬੀ ਕਿਸਾਨਾਂ ਲਈ ਮੌਤ ਦੀ ਸਜ਼ਾ ਦੇ ਬਰਾਬਰ ਹੈ । ਰਾਵੀ ਬਿਆਸ ਪਾਣੀ ਦੇ ਸਮਝੌਤੇ ਨੂੰ ਅਕਾਲੀ ਦਲ ਵਲੋਂ ਅਦਾਲਤ ਵਿਚ ਚੈਲੰਜ ਕੀਤਾ ਜਾਏਗਾ । ਦਲ ਇਹ ਮਸਲਾ ਇੰਦਰਾ ਗਾਂਧੀ ਪਾਸ ਵੀ ਉਠਾਏਗਾ ।"

## 3 ਜਨਵਰੀ : ਅੰਮ੍ਰਿਤਸਰ

ਰਾਜਸਾਂਸੀ ਹਵਾਈ ਅੱਡਾ ਇੰਟਰਨੈਸ਼ਨਲ ਏਅਰ ਪੋਰਟ ਵਿਚ ਤਬਦੀਲ । ਅੰਮ੍ਰਿਤਸਰ-ਬ੍ਰਮਿੰਘਮ ਹਵਾਈ ਸਰਵਿਸ ਚਾਲੂ । ਏਅਰ ਇੰਡੀਆ ਦੇ ਬੋਇੰਗ 707 ਦੀ ਪਹਿਲੀ ਉਡਾਣ ਦਾ ਉਦਘਾਟਨ ਕੇਂਦਰੀ ਹਵਾਬਾਜ਼ੀ ਮੰਤਰੀ ਸ੍ਰੀ ਏ. ਪੀ. ਸ਼ਰਮਾ ਨੇ ਕੀਤਾ । "ਪਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਵਲੋਂ ਪੰਜਾਬ ਨੂੰ ਨਵੇਂ ਸਾਲ ਦਾ

ਤੋਹਫ਼ਾ" ਕਹਿ ਕੇ ਸਰਦਾਰ ਦਰਬਾਰਾ ਸਿੰਘ ਨੇ ਪਰਧਾਨ ਮੰਤਰੀ ਜੀ ਦਾ ਸ਼ੁਕਰੀਆ ਅਦਾ ਕੀਤਾ। ਅੱਜ ਤੋਂ ਅੰਮ੍ਰਿਤਸਰ ਇੰਟਰਨੈਸ਼ਨਲ ਹਵਾਈ ਨਕਸ਼ੇ ਤੇ ਆ ਗਿਆ ਹੈ।

## 4 ਜਨਵਰੀ : ਅੰਮ੍ਰਿਤਸਰ

ਸ਼੍ਰੋਮਣੀ ਅਕਾਲੀ ਦਲ ਨੇ ਪਾਣੀ ਸਮਝੌਤਾ ਰੱਦ ਕਰ ਦਿਤਾ। ਦਲ ਦੇ ਮੁਖ ਦਫ਼ਤਰ ਵਲੋਂ ਜਾਰੀ ਕੀਤੇ ਗਏ ਇਕ ਪ੍ਰੈਸ ਨੋਟ ਵਿਚ ਕਿਹਾ ਗਿਆ ਹੈ ਕਿ "ਇਹ ਸਮਝੌਤਾ ਪੰਜਾਬੀ ਕਿਸਾਨਾਂ ਦੇ ਹਿਤਾਂ ਦੇ ਵਿਰੁੱਧ ਹੈ। ਇਸ ਫ਼ੈਸਲੇ ਨੇ ਸਾਬਤ ਕਰ ਦਿਤਾ ਹੈ ਕਿ ਕੇਂਦਰ ਪੰਜਾਬ ਨੂੰ ਭਾਰਤ ਦਾ ਇਕ ਹਿੱਸਾ ਨਹੀਂ ਸਗੋਂ ਕੱਚੇ ਮਾਲ ਦੀ ਮੰਡੀ ਸਮਝਦਾ ਹੈ।"

## 14 ਜਨਵਰੀ : ਅੰਮ੍ਰਿਤਸਰ

ਚਿੱਠੀਆਂ ਸੰਤ ਲੌਂਗੋਵਾਲ ਨੇ ਰਾਸ਼ਟਰਪਤੀ, ਪਰਧਾਨ ਮੰਤਰੀ, ਕੇਂਦਰੀ ਗ੍ਰਹਿ ਮੰਤਰੀ ਤੇ ਗਵਰਨਰ ਪੰਜਾਬ ਨੂੰ ਲਿਖੀਆਂ—ਜਿਨ੍ਹਾਂ ਵਿਚ ਕਿਹਾ ਗਿਆ ਹੈ ਕਿ "ਪੰਜਾਬ ਦੇ ਪਿੰਡਾਂ ਵਿਚ ਪੁਲਸ ਵਲੋਂ ਦਹਿਸ਼ਤ ਫੈਲਾਈ ਜਾ ਰਹੀ ਹੈ। ਬੇਕਸੂਰ ਲੋਕਾਂ ਤੇ ਜਬਰ ਕੀਤਾ ਜਾ ਰਿਹਾ ਹੈ। ਸੁਆਰਥੀ ਅਫਸਰ ਦਲ-ਸਰਕਾਰ ਵਾਰਤਾ ਨੂੰ ਤਾਰਪੀਡੋ ਕਰਨਾ ਚਾਹੁੰਦੇ ਹਨ। ਗੈਰ-ਕਾਨੂੰਨੀ ਕਾਰਵਾਈਆਂ ਤੇ ਜ਼ੁਲਮ ਕਰਨ ਵਾਲਿਆਂ ਵਿਰੁੱਧ ਐਕਸ਼ਨ ਲਿਆ ਜਾਵੇ।"

## 25 ਜਨਵਰੀ : ਅੰਮ੍ਰਿਤਸਰ

ਸੰਤ ਲੌਂਗੋਵਾਲ ਜੀ ਦੀ ਪ੍ਰਧਾਨਗੀ ਹੇਠ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੀ ਮੀਟਿੰਗ ਹੋਈ। ਪਾਸ ਕੀਤੇ ਗਏ ਮਤਿਆਂ ਰਾਹੀਂ ਪਾਣੀ ਸਮਝੌਤਾ ਰੱਦ ਕਰ ਦਿਤਾ ਗਿਆ, ਪੁਲਸ ਜ਼ੁਲਮ ਦੀ ਨਿੰਦਿਆ ਕੀਤੀ ਗਈ ਤੇ ਗ੍ਰਿਫ਼ਤਾਰ ਕੀਤੇ ਗਏ ਬੇਕਸੂਰ ਅੰਮ੍ਰਿਤਧਾਰੀ ਸਿੰਘਾਂ ਦੀ ਫੌਰੀ ਰਿਹਾਈ ਦੀ ਮੰਗ ਕੀਤੀ ਗਈ.

## 28 ਜਨਵਰੀ : ਜਲੰਧਰ

ਸਰਦਾਰਨੀ ਨਿਰਲੇਪ ਕੌਰ ਸਾਬਕਾ ਐਮ. ਪੀ. ਨੇ ਪ੍ਰੈਸ ਕਾਨਫਰੰਸ ਵਿਚ ਆਖਿਆ : "ਸੰਤ ਜਰਨੈਲ ਸਿੰਘ ਭਿੰਡਰਾਂਵਾਲੇ 'ਦਿੱਲੀ ਦਰਬਾਰ' ਦੇ ਇਸ਼ਾਰਿਆਂ ਤੇ ਕੰਮ ਕਰ ਰਹੇ ਹਨ ਅਤੇ ਏਕਤਾ ਦੀ ਦੁਹਾਈ ਦੇ ਕੇ ਪੰਥ ਵਿਚ ਫੁੱਟ ਪੈਦਾ ਕਰ ਰਹੇ ਹਨ। ਹੁਣ ਉਹਨਾਂ ਨੇ ਆਪਣੀ ਮਦਦ ਲਈ ਅਮਰੀਕਾ ਤੋਂ ਯੋਗੀ ਹਰਭਜਨ ਸਿੰਘ ਨੂੰ ਵੀ ਸੱਦ ਲਿਆ ਹੈ ਜੋ ਉਹ ਜਥੇਦਾਰ ਸੰਤੋਖ ਸਿੰਘ ਦੀ ਖਾਲੀ ਪਈ ਥਾਂ ਪੂਰ ਕਰਨੀ

ਚਾਹੁੰਦਾ ਹੈ।"

## 31 ਜਨਵਰੀ : ਪਟਿਆਲਾ

ਗੁਰਦੁਆਰਾ ਦੂਖ-ਨਿਵਾਰਨ ਸਾਹਿਬ ਵਿਚ ਇਕ ਧਾਰਮਿਕ ਦੀਵਾਨ ਨੂੰ ਸੰਬੋਧਨ ਕਰਦਿਆਂ ਜਥੇਦਾਰ ਟੌਹੜਾ ਨੇ ਅਖਿਆ : "ਇੰਦਰਾ ਅਕਾਲੀ ਵਾਰਤਾ ਸਿਰੇ ਚੜ੍ਹਨ ਦੀ ਆਸ ਨਹੀਂ, ਇਹ ਤਾਂ ਸਮਾਂ ਟਪਾਉਣ ਦੀ ਗੱਲ ਹੈ। ਅਨੰਦਪੁਰ ਮਤੇ ਬਾਰੇ ਕੇਂਦਰ ਸਰਕਾਰ ਸੌਖੀ ਕਿੱਥੇ ਮੰਨਣ ਲੱਗੀ ਹੈ ? ਜੇਕਰ ਉਹ ਨਾ ਮੰਨੇ ਤਾਂ ਸਮਝੌਤਾ ਕਿਵੇਂ ਹੋ ਸਕਦਾ ਹੈ ?" ਐਂਟੀ-ਸਿੱਖ ਸੰਸਥਾ ਭਾਰਤੀ ਜਨਤਾ ਪਾਰਟੀ ਉਰਫ਼ "ਜਨ ਸੰਘ" ਦੀ ਸਿਆਸੀ ਮੌਕਾਪ੍ਰਸਤੀ ਤੋਂ ਪੜਦਾ ਉਠਾਉਂਦਿਆਂ ਟੌਹੜਾ ਸਾਹਿਬ ਨੇ ਕਿਹਾ ਕਿ "ਜਨਸੰਘੀ ਲੀਡਰ ਵੀ ਸਿੱਖਾਂ ਨੂੰ ਵਧਣ ਫੁੱਲਣ ਤੋਂ ਰੋਕਣ ਲਈ ਕਮਿਊਨਿਸਟਾਂ ਦੀ ਹਾਂ ਵਿਚ ਹਾਂ ਮਿਲਾਉਣ ਤੋਂ ਸੰਕੋਚ ਨਹੀਂ ਕਰਦੇ।"

## 6 ਫਰਵਰੀ : ਅੰਮ੍ਰਿਤਸਰ

ਪੁਲਸ ਦਾ ਖਾਲਸਾ ਕਾਲਜ ਦੇ ਹੋਸਟਲ ਵਿਚ ਛਾਪਾ। ਵਿਦਿਆਰਥੀਆਂ ਨੂੰ ਕੁਟਾਪਾ ਚਾੜ੍ਹਿਆ, ਖਿੱਚ ਧੂਹ ਕੀਤੀ ਤੇ "ਸਿੱਖ ਫੈਡਰੇਸ਼ਨ" ਨੇਤਾ ਸਰਦਾਰ ਅਮਰਜੀਤ ਸਿੰਘ ਚਾਵਲਾ ਨੂੰ ਗ੍ਰਿਫ਼ਤਾਰ ਕਰ ਲਿਆ।

## 15 ਫਰਵਰੀ : ਦਿੱਲੀ

ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਦਲ ਦੀ ਵਰਕਿੰਗ ਕਮੇਟੀ ਤੋੜ ਦਿਤੀ ਤੇ ਸਾਰੇ ਅਹੁਦੇਦਾਰ ਹਟਾ ਦਿਤੇ। ਸਪਸ਼ਟੀਕਰਨ ਕਰਦਿਆਂ ਸੰਤ ਜੀ ਨੇ ਦਸਿਆ ਕਿ ਉਹਨਾਂ ਦੇ ਇਸ ਫ਼ੈਸਲੇ ਦਾ ਜ਼ਿਲਾ ਯੂਨਿਟਾਂ ਤੇ ਕੋਈ ਅਸਰ ਨਹੀਂ ਪਾਏਗਾ। ਸਿਰਫ਼ ਦੋ ਜਨਰਲ ਸਕੱਤਰ ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਤੇ ਰਾਜਿੰਦਰ ਸਿੰਘ ਭਾਈਆ ਕਾਇਮ ਰਹਿਣਗੇ ਤੇ ਆਮ ਵਾਂਗ ਕੰਮ ਚਲਾਈ ਜਾਣਗੇ।

## 30 ਮਾਰਚ : ਅੰਮ੍ਰਿਤਸਰ

ਮੰਜੀ ਸਾਹਿਬ ਦੀਵਾਨ ਹਾਲ : ਸੱਚਖੰਡ-ਵਾਸੀ ਜਥੇਦਾਰ ਗੁਰਦਿਆਲ ਸਿੰਘ ਅਜਨੋਹਾ ਦੀ ਯਾਦ ਵਿਚ ਅਖੰਡ ਪਾਠ ਦਾ ਭੋਗ। ਦੀਵਾਨ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸੰਗਤਾਂ ਹਾਜ਼ਰ। ਇਸ ਵਿਸ਼ਾਲ ਪੰਥਕ ਇਕੱਠ ਨੂੰ ਸੰਬੋਧਨ ਕਰਦਿਆਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਆਖਿਆ : "ਸਿੱਖ ਸੰਗਤਾਂ ਓਨਾਂ ਚਿਰ ਅਕਾਲੀ ਲੀਡਰਾਂ ਨੂੰ ਪਬਲਿਕ ਜਲਸਿਆਂ ਤੇ ਸਮਾਗਮਾਂ ਵਿਚ ਬਿਲਕੁਲ ਨਾ ਸੁਣਨ

ਜਿੰਨਾ ਚਿਰ ਉਹ ਏਕਤਾ ਨਹੀਂ ਕਰਦੇ। ਅਕਾਲੀ ਲੀਡਰ ਇਹ ਨਹੀਂ ਸਮਝਦੇ ਕਿ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਉਹਨਾਂ ਨੂੰ ਗੱਲਬਾਤ ਲਈ ਉਦੋਂ ਸੱਦਾ ਦਿਤਾ ਜਦ ਮੇਰੀ ਗ੍ਰਿਫ਼ਤਾਰੀ ਸਮੇਂ ਸਾਰਾ ਪੰਥ ਇਕਮੁਠ ਹੋ ਗਿਆ ਸੀ। ਖਾਲਸਾ ਪੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਰਧਾਲੂਆਂ ਦਾ ਪੰਥ ਹੈ ਤੇ ਇਸ ਦੀ ਭਲਾਈ ਲਈ ਏਕਤਾ ਜ਼ਰੂਰੀ ਹੈ।" ਸੰਤ ਜੀ ਨੇ ਸੰਗਤਾਂ ਨੂੰ ਪੰਥਕ ਏਕਤਾ ਦੇ ਹਕ ਵਿਚ ਹੱਥ ਖੜੇ ਕਰਨ ਲਈ ਆਖਿਆ। ਸੰਗਤਾਂ ਨੇ ਇਕ ਨਹੀਂ ਦੋ ਦੋ ਹੱਥ ਖੜੇ ਕਰ ਦਿਤੇ। ਸੰਤ ਭਿੰਡਰਾਂਵਾਲੇ ਤੋਂ ਪਿਛੋਂ ਸੰਤ ਲੌਂਗੋਵਾਲ ਨੇ ਭਾਸ਼ਨ ਦਿਤਾ। ਸੰਤ ਲੌਂਗੋਵਾਲ ਨੇ ਕਿਹਾ: "ਮੈਂ ਏਕਤਾ ਲਈ ਹਰ ਕੁਰਬਾਨੀ ਕਰਨ ਲਈ ਤਿਆਰ ਹਾਂ। ਸ਼੍ਰੋਮਣੀ ਅਕਾਲੀ ਦਲ ਦੀ ਭਰਤੀ ਇਸ ਵੇਲੇ 22 ਲੱਖ ਹੈ। ਇਹ ਸਿੱਖਾਂ ਦਾ ਪ੍ਰਤੀਨਿਧ ਦਲ ਹੈ। ਜੇ ਸੰਗਤਾਂ ਕਹਿਣ ਤਾਂ ਮੈਂ ਇਸ ਅਕਾਲੀ ਦਲ ਨੂੰ ਤੋੜ ਦਿੰਦਾ ਹਾਂ ਤੇ ਹੁਣੇ ਅਸਤੀਫਾ ਦੇ ਦਿੰਦਾ ਹਾਂ।" ਸੰਗਤ 'ਚੋਂ ਆਵਾਜ਼ਾਂ ਆਉਣੀਆਂ ਸ਼ੁਰੂ ਹੋ ਗਈਆਂ—"ਨਹੀਂ ਸੰਤ ਜੀ, ਨਹੀਂ, ਹਰਗਿਜ਼ ਨਹੀਂ" ਆਦਿ। ਇਸ ਤੇ ਸੰਤ ਲੌਂਗੋਵਾਲ ਨੇ ਵੀ ਸੰਗਤ ਨੂੰ ਆਪਣੇ ਹੱਕ ਵਿਚ ਫਤਵਾ ਦੇਣ ਲਈ ਕਿਹਾ। ਤੇ ਸੰਗਤਾਂ ਨੇ ਫੇਰ ਦੋ ਦੋ ਹੱਥ ਖੜੇ ਕਰ ਦਿਤੇ।

## 31 ਮਾਰਚ : ਚੰਡੀਗੜ੍ਹ

ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪੰਜਾਬ ਵਿਧਾਨ ਸਭਾ ਵਿਚ ਬੋਲਦਿਆਂ ਐਲਾਨ ਕੀਤਾ: "ਸਤਲੁਜ ਜਮਨਾ ਲਿੰਕ ਨਹਿਰ ਦੀ ਉਸਾਰੀ ਰੋਕਣ ਲਈ ਅਸੀਂ ਗੋਲੀਆਂ ਖਾਵਾਂਗੇ। ਅਕਾਲੀ ਦਲ ਜੇਲਾਂ ਭਰਨ ਤੋਂ ਵੀ ਗੁਰੇਜ਼ ਨਹੀਂ ਕਰੇਗਾ। ਪਾਣੀ ਸਮ-ਝੌਤਾ ਪੰਜਾਬੀਆਂ ਲਈ ਮੌਤ ਦੇ ਵਾਰੰਟਾਂ ਦੇ ਸਮਾਨ ਹੈ।" ਸਰਦਾਰ ਬਾਦਲ ਨੇ ਇਹ ਭੁਲੇਖਾ ਦੂਰ ਕੀਤਾ ਕਿ ਉਹਨਾਂ ਨੇ ਮੁਖ ਮੰਤਰੀ ਹੁੰਦਿਆਂ ਨਹਿਰ ਦੀ ਪੁਟਾਈ ਲਈ ਹਰਿਆਣਾ ਸਰਕਾਰ ਤੋਂ ਰਕਮ ਲਈ। ਉਹਨਾਂ ਕਿਹਾ ਕਿ "ਮੈਂ ਪੰਜਾਬ ਦੇ ਹਿੱਤ ਨਹੀਂ ਵੇਚੇ। ਨਹਿਰ ਲਈ ਦਰਬਾਰਾ ਸਰਕਾਰ ਨੇ ਹਰਿਆਣਾ ਸਰਕਾਰ ਪਾਸੋਂ ਰਕਮ ਲਈ ਹੈ। ਇਸ ਲਈ ਦਰਬਾਰਾ ਸਰਕਾਰ ਨੂੰ ਅਸਤੀਫਾ ਦੇਣਾ ਚਾਹੀਦਾ ਹੈ।"

## 1 ਅਪ੍ਰੈਲ : ਦਿੱਲੀ

ਪਾਰਲੀਮੈਂਟ ਹਾਊਸ ਨੇੜੇ 35 ਸਿੰਘਾਂ ਦੇ ਜਥੇ ਦੀ ਅਗਵਾਈ ਕਰਦਿਆਂ ਗ੍ਰਿਫ਼ਤਾਰੀ ਦੇਣ ਸਮੇਂ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੇ ਐਲਾਨ ਕੀਤਾ: "ਜਦ ਤਕ ਅਨੰਦਪੁਰ ਸਾਹਿਬ ਦਾ ਮਤਾ ਪਰਵਾਨ ਨਹੀਂ ਕੀਤਾ ਜਾਂਦਾ ਮੈਂ ਉਦੋਂ ਤਕ ਪੰਜਾਬ ਨਹੀਂ ਜਾਵਾਂਗਾ।"

## 5 ਅਪ੍ਰੈਲ ਅੰਮ੍ਰਿਤਸਰ

ਇੰਦਰਾ ਅਕਾਲੀ ਵਾਰਤਾ ਟੁੱਟਣ ਪਿਛੋਂ ਸੰਤ ਲੌਂਗੋਵਾਲ ਨੇ ਐਲਾਨ ਕੀਤਾ ਕਿ ਕੇਂਦਰ ਦੇ ਵਤੀਰੇ ਵਿਚ ਤਬਦੀਲੀ ਆਉਣ ਤੋਂ ਬਿਨਾਂ ਹੋਰ ਅਗੇ ਗੱਲਬਾਤ ਸੰਭਵ ਨਹੀਂ। ਸੰਤ ਜੀ ਨੇ ਆਖਿਆ ਕਿ "8 ਅਪ੍ਰੈਲ ਨੂੰ ਇੰਦਰਾ ਵਿਰੁਧ ਘਨੌਰ ਜ਼ਿਲਾ ਪਟਿਆਲਾ ਵਿਚ ਜ਼ਬਰਦਸਤ ਮੁਜ਼ਾਹਰਾ ਕੀਤਾ ਜਾਏਗਾ।"

## 8 ਅਪ੍ਰੈਲ : ਕਪੂਰੀ ਪਿੰਡ

ਅਜ ਸਵੇਰੇ ਮਿਥੇ ਗਏ ਸਮੇਂ ਤੋਂ 2 ਘੰਟੇ ਪਹਿਲਾਂ ਹੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਭਾਰੀ ਸੁਰੱਖਿਆ ਪ੍ਰਬੰਧਾਂ ਹੇਠ ਪਿੰਡ ਕਪੂਰੀ, ਜ਼ਿਲਾ ਪਟਿਆਲਾ ਵਿਚ ਪਹੁੰਚ ਕੇ ਸੰਗੀਨਾਂ ਦੀ ਛਾਂ ਹੇਠ ਸਤਲੁਜ ਜਮਨਾ ਲਿੰਕ ਨਹਿਰ ਦਾ ਟੱਕ ਲਾਇਆ। ਇਸ ਮੌਕੇ ਤੇ ਰੌਣਕ ਵਧਾਉਣ ਲਈ ਭਾਰੀ ਗਿਣਤੀ ਵਿਚ ਕਾਂਗਰਸੀ ਵਰਕਰ ਤੇ ਆਮ ਲੋਕ ਢੋਏ ਗਏ ਸਨ। ਦਰਬਾਰਾ ਸਰਕਾਰ ਵਲੋਂ ਜ਼ਬਰਦਸਤ ਪੁਲਸ ਬੰਦੋਬਸਤ ਕੀਤਾ ਗਿਆ ਸੀ ਤਾਂ ਜੋ ਅਕਾਲੀ ਵਰਕਰ ਵਿਰੋਧੀ—ਵਿਖਾਵਾ ਕਰ ਕੇ "ਸੁਭਾਗ ਰਸਮ" ਵਿਚ ਵਿਘਨ ਨਾ ਪਾ ਸਕਣ। ਲੇਕਿਨ ਸੱਚਖੰਡ-ਵਾਸੀ ਮਾਸਟਰ ਤਾਰਾ ਸਿੰਘ ਦੀ ਬੇਟੀ ਬੀਬੀ ਰਾਜਿੰਦਰ ਕੌਰ ਨੇ ਸਰਕਾਰ ਦੀ ਵਿਹ ਕੋਸ਼ਿਸ਼ ਅਸਫਲ ਬਣਾ ਦਿਤੀ। ਬੀਬੀ ਜੀ ਨੇ ਆਗਾਮੀ ਰਾਤ ਨੂੰ ਹੀ ਬਹੁਤ ਸਾਰੀਆਂ ਇਸਤਰੀ ਵਰਕਰਾਂ ਸਮੇਤ ਸਥਾਨਕ ਗੁਰਦੁਆਰੇ ਵਿਚ ਪਨਾਹ ਲੈ ਲਈ ਸੀ। ਜਿਉਂ ਹੀ ਸਰਕਾਰੀ ਸਮਾਗਮ ਦੀ ਕਾਰਵਾਈ ਅਰੰਭ ਹੋਈ "ਜੋ ਬੋਲੇ ਸੋ ਨਿਹਾਲ" ਦੇ ਜੈਕਾਰੇ ਛਡਦੀਆਂ ਤੇ "ਨਹਿਰ ਰੋਕੋ" ਦੇ ਨਾਅਰੇ ਲਾਉਂਦੀਆਂ ਬਹਾਦਰ ਸਿੰਘਣੀਆਂ ਦਾ ਜਥਾ ਬੀਬੀ ਰਾਜਿੰਦਰ ਕੌਰ ਦੀ ਅਗਵਾਈ ਹੇਠ ਗੁਰਦੁਆਰੇ 'ਚੋਂ ਬਾਹਰ ਆ ਗਿਆ ਤੇ ਸਰਕਾਰੀ ਜਲਸੇ ਵੱਲ ਵੱਧਣਾ ਸ਼ੁਰੂ ਹੋ ਗਿਆ। ਇਹ ਦੇਖ ਕੇ ਪੁਲਸ ਅਧਿਕਾਰੀਆਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਪੁਲਸੀਆਂ ਨੇ 100 ਦੇ ਲਗਭਗ ਸਿੰਘਣੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਤੇ ਬੱਸਾਂ ਵਿਚ ਬਿਠਾ ਕੇ ਰਾਜਪੁਰਾ ਲਿਜਾ ਕੇ ਰਿਹਾ ਕਰ ਦਿਤਾ। ਜਦ ਤਕ ਬੀਬੀ ਇੰਦਰਾ ਨਹਿਰ ਦਾ ਟੱਕ ਲਾ ਕੇ ਉਡਾਰੀ ਮਾਰ ਚੁਕੀ ਸੀ।

ਏਸੇ ਦਿਨ ਕਪੂਰੀ ਪਿੰਡ ਤੋਂ 6 ਕਿਲੋਮੀਟਰ ਦੂਰ ਘਨੌਰ ਪਿੰਡ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਕਮਾਨ ਹੇਠ ਇਕ ਵਿਸ਼ਾਲ ਰੋਸ-ਰੈਲੀ ਹੋਈ ਜਿਸ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਤਤਕਾਲ ਸਿਵਲ-ਨਾਫ਼ਰਮਾਨੀ ਸ਼ੁਰੂ ਕਰਨ ਦਾ ਐਲਾਨ ਕਰ ਦਿਤਾ।

## 9 ਅਪ੍ਰੈਲ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਸਿਵਲ-ਨਾਫੁਰਮਾਨੀ ਤਹਿਰੀਕ ਤੇਜ਼ ਕਰਨ ਲਈ ਸਮੂਹ ਅਕਾਲੀ ਜਥਿਆਂ ਨੂੰ ਆਦੇਸ਼ ਜਾਰੀ ਕੀਤਾ।

## 11 ਅਪ੍ਰੈਲ : ਜਲੰਧਰ

ਸਥਾਨਿਕ ਗੁਰਦੁਆਰਾ ਦੀਵਾਨ ਅਸਥਾਨ ਵਿਚ ਸੰਤ ਲੌਂਗੋਵਾਲ ਦੀ ਪ੍ਰਧਾਨਗੀ ਹੇਠ ਜਥੇਦਾਰਾਂ ਤੇ ਐਮ. ਐਲ. ਏ. ਸਾਹਿਬਾਨ ਦੀ ਮੀਟਿੰਗ ਹੋਈ। ਸਰਬ ਸੰਮਤੀ ਨਾਲ ਫੈਸਲਾ ਹੋਇਆ ਕਿ 24 ਅਪ੍ਰੈਲ ਤੋਂ ਕਪੂਰੀ ਪਿੰਡ ਵਿਚ 'ਨਹਿਰ ਰੋਕੋ' ਅੰਦੋਲਨ ਸ਼ੁਰੂ ਕਰ ਦਿਤਾ ਜਾਏਗਾ।

## 13 ਅਪ੍ਰੈਲ : ਅਨੰਦਪੁਰ ਸਾਹਿਬ

ਵਿਸਾਖੀ ਦੇ ਜੋੜਮੇਲੇ ਤੇ ਇਤਿਹਾਸਕ ਗੁਰਦੁਆਰਾ 'ਤਖਤ ਸ੍ਰੀ ਕੇਸਗੜ੍ਹ ਸਾਹਿਬ' ਦੇ ਚਰਨਾਂ ਵਿਚ ਸ਼੍ਰੋਮਣੀ ਅਕਾਲੀ ਦਲ (ਤਲਵੰਡੀ) ਵਲੋਂ ਵਿਸ਼ਵ ਸਿਖ ਕਨਵੈਨਸ਼ਨ ਕੀਤੀ ਗਈ। ਜਾਮਾ ਮਸਜਿਦ ਦਿੱਲੀ ਦੇ ਸ਼ਾਹੀ ਅਮਾਮ ਅਬਦੁੱਲਾ ਬੁਖਾਰੀ ਨੇ ਸਿਖ ਸੰਗਤਾਂ ਨੂੰ ਸੰਬੋਧਨ ਕਰਦਿਆਂ ਅਨੰਦਪੁਰ ਮਤੇ ਦੀ ਹਮਾਇਤ ਤੇ ਰਾਜਾਂ ਨੂੰ 'ਖ਼ੁਦ-ਮੁਖਤਾਰੀ' ਦੇਣ ਦੀ ਮੰਗ ਕੀਤੀ। ਇਸ ਤੋਂ ਇਲਾਵਾ ਇਕ ਮਤਾ ਪਾਸ ਕਰਕੇ ਤਲਵੰਡੀ ਅਕਾਲੀ ਦਲ ਵੱਲੋਂ ਵੀ ਪਾਣੀ ਸਮਝੌਤਾ ਰੱਦ ਕਰ ਦਿਤਾ ਗਿਆ। ਇਕ ਹੋਰ ਮਤੇ ਰਾਹੀਂ ਇਹ ਐਲਾਨ ਕੀਤਾ ਗਿਆ ਕਿ "ਖੁਦਮੁਖਤਾਰ 'ਦੇਸ ਪੰਜਾਬ' ਦੀ ਕਾਇਮੀ ਤਕ ਸੰਘਰਸ਼ ਜਾਰੀ ਰਹੇਗਾ"

## 24 ਅਪ੍ਰੈਲ : ਕਪੂਰੀ ਪਿੰਡ

ਏਥੋਂ ਥੋੜੀ ਦੂਰ ਸਰਾਲਾ ਕਲਾਂ ਨੇੜੇ ਨੀਲੀਆਂ ਦਸਤਾਰਾਂ ਦਾ ਝੱਖੜ ਝੁੱਲਿਆ। ਸਰਕਾਰੀ 'ਫ਼ੌਜ' ਤੇ ਅਕਾਲੀ 'ਫ਼ੌਜਾਂ' ਵਿਚ ਟੱਕਰ ਹੋਈ। ਜੰਗੀ ਦ੍ਰਿਸ਼ ਦੇਖੇ ਗਏ। ਇਹ ਅਰੰਭ ਸੀ 'ਨਹਿਰ ਰੋਕੋ' ਅੰਦੋਲਨ ਦਾ।

## 25 ਅਪ੍ਰੈਲ : ਅੰਮ੍ਰਿਤਸਰ

'ਨਹਿਰ ਰੋਕੋ' ਅੰਦੋਲਨ ਮੁਲਤਵੀ। ਸੰਤ ਲੌਂਗੋਵਾਲ ਨੇ ਦਸਿਆ ਕਿ ਪੰਜਾਬ ਵਿਚ ਹੋ ਰਹੀਆਂ ਜ਼ਿਮਨੀ ਚੋਣਾਂ ਤੇ ਵਾਢੀਆਂ ਨੂੰ ਮੁਖ ਰਖਕੇ ਅਜਿਹਾ ਕਰਨਾ ਪਿਆ।

## 26 ਅਪ੍ਰੈਲ : ਅੰਮ੍ਰਿਤਸਰ

ਦੋ ਮੰਦਰਾਂ ਵਿਚ ਗਊਆਂ ਦੇ ਕੱਟੇ ਹੋਏ ਸਿਰ ਮਿਲੇ। ਸ਼ਹਿਰ ਵਿਚ ਹੜਤਾਲ ਤੇ ਰੋਸ-ਵਿਖਾਵੇ। ਹਿੰਦੂ ਸਿਖ ਖਿਚਾਅ ਵਧਿਆ।

## 28 ਅਪ੍ਰੈਲ : ਫ਼ਰੀਦਕੋਟ

ਸੰਤ ਹਰਚੰਦ ਸਿੰਘ ਲੌਂਗੋਵਾਲ ਨੇ 10 ਮੈਂਬਰੀ ਅਮਨ ਕਮੇਟੀ ਕਾਇਮ ਕੀਤੀ ਤੇ

ਉਸ ਦੇ ਜ਼ਿੰਮੇ ਅਮਨ ਬਹਾਲੀ ਦੀ ਡਿਊਟੀ ਲਾਈ। ਸੰਤ ਜੀ ਦਾ ਅਕਾਲੀ ਆਗੂਆਂ ਤੇ ਵਰਕਰਾਂ ਨੂੰ ਆਦੇਸ਼ ਕਿ ਦੂਜੀਆਂ ਪਾਰਟੀਆਂ ਦੇ ਸਹਿਯੋਗ ਨਾਲ ਫਿਰਕੂ ਏਕਤਾ ਤੇ ਸ਼ਾਂਤੀ ਲਈ ਕਦਮ ਚੁਕੇ ਜਾਣ।

## 29 ਅਪ੍ਰੈਲ : ਅੰਮ੍ਰਿਤਸਰ

ਸੰਤ ਲੌਂਗੋਵਾਲ ਦੀ ਪਤਰਕਾਰਾਂ ਨਾਲ ਗਲਬਾਤ। ਸੰਤ ਜੀ ਨੇ ਇੰਕਸ਼ਾਫ਼ ਕੀਤਾ ਕਿ "ਧਾਰਮਿਕ ਥਾਵਾਂ ਦੀ ਬੇਅਦਬੀ ਦੀਆਂ ਹੁਣੇ ਜਿਹੀਆਂ ਹੋਈਆਂ ਘਟਨਾਵਾਂ ਸਰਕਾਰੀ ਸਾਜ਼ਸ਼ ਦਾ ਹਿੱਸਾ ਹਨ ਜਿਸ ਦਾ ਉਦੇਸ਼ ਹਿੰਦੂਆਂ ਸਿੱਖਾਂ ਵਿਚ ਪਾੜਾ ਪਾਉਣਾ ਹੈ।"

## 11 ਮਈ : ਪਿੰਡ ਸਾਦਕ

ਅਸੰਬਲੀ ਹਲਕਾ ਫ਼ਰੀਦਕੋਟ ਦੀ ਜ਼ਿਮਨੀ ਚੋਣ ਸਬੰਧੀ ਇਕ ਚੋਣ-ਜਲਸੇ ਨੂੰ ਸੰਬੋਧਨ ਕਰਦਿਆਂ ਸੰਤ ਲੌਂਗੋਵਾਲ ਨੇ ਭੇਤ ਖੋਲ੍ਹਿਆ ਕਿ ਫਿਰਕੂ ਘਟਨਾਵਾਂ ਪਿਛੇ ਕਾਂਗਰਸ (ਆਈ) ਦਾ ਹੱਥ ਹੈ। ਸੰਤ ਜੀ ਨੇ ਮੰਗ ਕੀਤੀ ਕਿ ਅਜਿਹੀਆਂ ਘਟਨਾਵਾਂ ਦੀ ਸੁਪਰੀਮ ਕੋਰਟ ਦੇ ਜੱਜ ਪਾਸੋਂ ਪੜਤਾਲ ਕਰਾਈ ਜਾਵੇ।

## 15 ਮਈ : ਪਟਿਆਲਾ

ਗੁਰਦੁਆਰਾ ਦੁਖ ਨਿਵਾਰਨ ਸਾਹਿਬ ਵਿਚ ਪੁਲਸ ਦਾਖ਼ਲ। ਪੁਲਸੀਏ ਇਕ ਮਫ਼ਰੂਰ ਮੁਲਜ਼ਮ ਲਖਬੀਰ ਸਿੰਘ ਨੂੰ ਫੜਨ ਗਏ ਸਨ। ਬਾਅਦ ਵਿਚ ਪੁਲਸ ਅਫ਼ਸਰਾਂ ਨੇ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਅੱਗੇ ਮਾਫ਼ੀ ਮੰਗ ਕੇ ਜਾਨ ਛੁਡਾਈ।

## 20 ਮਈ : ਫਰੀਦਕੋਟ

19 ਮਈ ਨੂੰ ਹੋਈ ਜ਼ਿਮਨੀ ਚੋਣ ਵਿਚ ਪੰਥਕ ਉਮੀਦਵਾਰ ਬੀਬੀ ਜਗਦੀਸ਼ ਕੌਰ ਢਿੱਲੋਂ ਨੇ ਸ਼ਾਨਦਾਰ ਜਿੱਤ ਪਰਾਪਤ ਕੀਤੀ।

## 24 ਮਈ : ਕਪੂਰੀ ਪਿੰਡ

'ਨਹਿਰ ਰੋਕੋ' ਅੰਦੋਲਨ ਮੁੜ ਚਾਲੂ। ਸਰਾਲਾ ਕਲਾਂ ਨੇੜੇ ਜਿਥੇ ਨਹਿਰ ਪੁੱਟੀ ਜਾ ਰਹੀ ਸੀ ਜਥੇਦਾਰ ਗੁਰਚਰਨ ਸਿੰਘ ਟੋਹੜਾ ਨੇ ਹਜ਼ਾਰਾਂ ਸਿੰਘਾਂ ਦੀ ਅਗਵਾਈ ਕਰਦਿਆਂ ਧਰਨਾ ਮਾਰਿਆ।

## 9 ਜੂਨ : ਮਾਖਾ

ਜ਼ਿਲਾ ਬਠਿੰਡਾ ਦੇ ਮਾਖਾ ਪਿੰਡ ਵਿਚ ਕਿਸੇ ਸ਼ਰਾਰਤੀ ਨੇ ਗੁਰਦੁਆਰੇ ਨੂੰ ਅੱਗ ਲਾ

ਦਿਤੀ ਜਿਸ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ 15 ਬੀੜਾਂ ਅਗਨ ਭੇਟ ਹੋ ਗਈਆਂ। ਇਹ ਹਿਰਦੇ-ਵੇਧਕ ਖ਼ਬਰ ਸਮੁੱਚੇ ਸਿਖ ਜਗਤ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ। ਇਸ ਦੁਖਦਾਈ ਘਟਨਾ ਨਾਲ ਵਿਸ਼ਵ ਭਰ ਵਿਚ ਸਿਖ ਹਿਰ-ਦਿਆਂ ਨੂੰ ਅਸਹਿ ਸੱਟ ਵੱਜੀ।

ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਸਾਰ ਭਰ ਦੇ ਸਿੱਖਾਂ ਨੂੰ ਅਪੀਲ ਕੀਤੀ ਕਿ ਆਪਣੇ ਰੋਸ ਦਾ ਪ੍ਰਗਟਾਵਾ ਕਰਨ ਲਈ 18 ਜੂਨ ਨੂੰ ਹੜਤਾਲ ਕੀਤੀ ਜਾਏ।

## 18 ਜੂਨ

ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਕਮੇਟੀ ਦੇ ਸੱਦੇ ਤੇ ਮਾਖਾ ਅਗਨੀ ਕਾਂਡ ਦੇ ਸਿਲ-ਸਲੇ ਵਿਚ ਪੰਜਾਬ ਭਰ ਦੇ ਸ਼ਹਿਰਾਂ ਵਿਚ ਰੋਸ ਹੜਤਾਲ ਹੋਈ। ਪਟਿਆਲਾ ਵਿਚ ਸਿੰਘਾਂ ਨੇ ਜ਼ਬਰਦਸਤ ਮੁਜ਼ਾਹਰਾ ਕੀਤਾ। ਪੁਲਸ ਨੇ ਫਾਇਰਿੰਗ ਕੀਤੀ। ਲੁਧਿਆਣਾ ਵਿਚ ਸਿੱਖਾਂ ਤੇ ਪੁਲਸੀਆਂ ਵਿਚ ਝੜਪਾਂ। ਕਈ ਜਗ੍ਹਾ ਲਾਠੀ ਚਾਰਜ। ਪੰਜਾਬ ਵਿਚ ਹਜ਼ਾਰਾਂ ਅਕਾਲੀ ਵਰਕਰ ਗ੍ਰਿਫ਼ਤਾਰ ਕਰ ਲਏ ਗਏ।

— ਸਰਕਾਰੀ ਰੁਕਾਵਟਾਂ ਦੇ ਬਾਵਜੂਦ ਪਿੰਡ ਮਾਖਾ ਤੋਂ ਸ਼ਹੀਦੀ ਬੀੜਾਂ ਦਾ ਮਾਤਮੀ ਜਲੂਸ ਗੋਇੰਦਵਾਲ ਸਾਹਿਬ ਲਈ ਰਵਾਨਾ ਹੋਇਆ ਜਿੱਥੇ ਕਿ ਬੀੜਾਂ ਦਾ ਸਸ-ਕਾਰ ਕੀਤਾ ਜਾਣਾ ਸੀ।

## 19 ਜੂਨ : ਗੋਇੰਦਵਾਲ ਸਾਹਿਬ

ਪਿੰਡ ਮਾਖਾ ਜ਼ਿਲਾ ਬਠਿੰਡਾ ਤੋਂ ਚਾਲੂ ਹੋਇਆ ਮਾਤਮੀ ਜਲੂਸ 15 ਸ਼ਹੀਦ-ਬੀੜਾਂ ਸਮੇਤ ਸ੍ਰੀ ਗੋਇੰਦਵਾਲ ਸਾਹਿਬ ਪੁੱਜਾ। ਗੁਰਮਰਯਾਦਾ ਮੁਤਾਬਕ ਬੀੜਾਂ ਦਾ ਅੰਤਮ-ਸਸਕਾਰ ਕਰ ਦਿਤਾ ਗਿਆ।

— ਨਵੀਂ ਦਿੱਲੀ ਵਿਚ ਲੋਕ ਸਭਾ, ਰਾਜ ਸਭਾ ਤੇ ਪੰਜਾਬ ਵਿਧਾਨ ਸਭਾ ਦੇ ਅਕਾਲੀ ਮੈਂਬਰਾਂ ਨੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੀ ਕੋਠੀ ਨੇੜੇ ਧਰਨਾ ਦਿਤਾ। ਇਹ ਧਰਨਾ ਸਿੱਖਾਂ ਉਤੇ ਕੀਤੇ ਜਾ ਰਹੇ ਸਰਕਾਰੀ ਜਬਰ ਤੇ ਸਰਕਾਰ ਵਲੋਂ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਵਿਚ ਦਿਤੇ ਜਾ ਰਹੇ ਸਰਕਾਰੀ ਦਖਲ ਵਿਰੁਧ ਰੋਸ ਪਰਗਟ ਕਰਨ ਲਈ ਦਿਤਾ ਗਿਆ ਸੀ।

## 21 ਜੂਨ : ਦਿੱਲੀ

ਦਿਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਦੇ ਸਿਲਸਲੇ ਵਿਚ ਸੰਤ ਦਲ ਤੇ

ਮਾਸਟਰ ਦਲਦੇਵਟਕਰ ਭਿੜ ਪਏ । ਜਥੇਦਾਰ ਰਛਪਾਲ ਸਿੰਘ ਨੂੰ ਸੱਟਾਂ ਲਗੀਆਂ ਚੋਣ ਮੁਲਤਵੀ ਕਰ ਦਿਤੀ ਗਈ ।

—ਪਟਿਆਲਾ ਵਿਚ ਖਿਚਾਅ । ਪੁਲਸ ਵਧੀਕੀਆਂ ਵਿਰੁਧ ਸਿੱਖਾਂ ਨੇ ਮੁਜ਼ਾਹਰਾ ਕੀਤਾ । ਸਿਖ ਬੀਬੀਆਂ ਤੇ ਪੁਲਸ ਵਿਚ ਖਿੱਚ-ਧੂਹ । 51 ਸਿੰਘਣੀਆਂ ਗ੍ਰਿਫ਼ਤਾਰ 2 ਫੱਟੜ ਹੋਈਆਂ ।

## 26 ਜੂਨ : ਸੁਨਾਮ

ਅਕਾਲੀ ਮਾਰਕਸੀ ਯਾਰੀ ਟੁੱਟੀ । ਇਕ ਪਬਲਿਕ ਜਲਸੇ ਵਿਚ ਤਕਰੀਰ ਕਰਦਿਆਂ ਸੀ. ਪੀ. ਐਮ. ਪੋਲਿਟ ਬਿਊਰੋ ਦੇ ਮੈਂਬਰ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਨੇ ਆਖਿਆ : "ਅਕਾਲੀ ਦਲ ਕਾਂਗਰਸ (ਆਈ) ਦੇ ਹੱਥਾਂ ਵਿਚ ਖੇਡ ਰਿਹਾ ਹੈ। ਕਈ ਅਕਾਲੀ ਆਗੂ ਅੱਤਵਾਦੀਆਂ ਨੂੰ ਸ਼ਹਿ ਦੇ ਰਹੇ ਹਨ । ਬੰਦੂਕਧਾਰੀ ਸੰਤ ਰਾਜਨੀਤੀ ਨੂੰ ਪਰਭਾਵਤ ਕਰ ਰਹੇ ਹਨ । ਧਰਮ ਤੇ ਰਾਜਨੀਤੀ ਇਕੱਠੇ ਨਹੀਂ ਚਲ ਸਕਦੇ ।"

## 28 ਜੂਨ : ਚੰਡੀਗੜ੍ਹ

ਅਕਾਲੀ ਵਿਧਾਇਕਾਂ ਤੇ ਐਮਪੀਆਂ ਦੀ ਮੀਟਿੰਗ ਹੋਈ । ਰਾਸ਼ਟਰਪਤੀ ਦੀ ਪਦਵੀ ਲਈ ਹੋ ਰਹੀ ਚੋਣ ਵਿਚ ਅਕਾਲੀ ਹਮਾਇਤ ਬਾਰੇ ਸਾਰੇ ਅਧਿਕਾਰ ਸੰਤ ਲੌਂਗੋਵਾਲ ਨੂੰ ਸੌਂਪ ਦਿਤੇ ਗਏ ।

## 30 ਜੂਨ : ਅੰਮ੍ਰਿਤਸਰ

ਸ਼੍ਰੋਮਣੀ ਅਕਾਲੀ ਦਲ ਦੇ ਜ਼ਿਲਾ ਜਥੇਦਾਰਾਂ ਤੇ ਪ੍ਰਮੁਖ ਆਗੂਆਂ ਦੀ ਸਾਂਝੀ ਮੀਟਿੰਗ ਹੋਈ। ਪ੍ਰਧਾਨਗੀ ਚੋਣ ਲਈ ਦਲ ਵੱਲੋਂ ਹਮਾਇਤ ਕਰਨ ਦੇ ਅਧਿਕਾਰ ਸੰਤ ਲੌਂਗੋਵਾਲ ਨੂੰ ਦੇ ਦਿਤੇ ਗਏ ।

## 11 ਜੁਲਾਈ : ਚੰਡੀਗੜ੍ਹ

ਸ਼੍ਰੋਮਣੀ ਅਕਾਲੀ ਦਲ ਵੱਲੋਂ ਰਾਸ਼ਟਰਪਤੀ ਦੀ ਚੋਣ ਲਈ ਇੱਕਾ ਉਮੀਦਵਾਰ ਗਿਆਨੀ ਜ਼ੈਲ ਸਿੰਘ ਦੀ ਬਿਨਾਂ ਸ਼ਰਤ ਹਮਾਇਤ ਕਰਨ ਦਾ ਐਲਾਨ । ਇਸ ਤੋਂ ਪਹਿਲਾਂ ਤਲਵੰਡੀ ਦਲ ਨੇ ਵੀ 'ਗਿਆਨੀ ਜੀ' ਦੀ ਹਮਾਇਤ ਦਾ ਐਲਾਨ ਕੀਤਾ ।

## 12 ਜੁਲਾਈ : ਦਿੱਲੀ

ਪ੍ਰਧਾਨਗੀ ਚੋਣ ਲਈ ਅਕਾਲੀ ਵਿਧਾਇਕਾਂ ਤੇ ਐਮਪੀਆਂ ਨੇ ਗਿਆਨੀ ਜ਼ੈਲ ਸਿੰਘ ਨੂੰ ਵੋਟਾਂ ਪਾਈਆਂ ।

## 13 ਜੁਲਾਈ : ਦਿੱਲੀ

ਗਿਆਨੀ ਜ਼ੈਲ ਸਿੰਘ ਤਿੰਨ-ਚੌਥਾਈ ਬਹੁ-ਸੰਮਤੀ ਨਾਲ ਭਾਰਤ ਦੇ ਸੱਤਵੇਂ ਰਾਸ਼ਟਰਪਤੀ ਚੁਣੇ ਗਏ । ਚੋਣ ਵਿਚ ਦੋਹਾਂ ਅਕਾਲੀ ਦਲਾਂ ਨੇ ਮਦਦ ਕੀਤੀ ।

# ਮੋਰਚੇ ਦੀ ਰਫ਼ਤਾਰ

## ਚੌਥਾ ਪੜਾਅ :
## 'ਭਿੰਡਰਾਂਵਾਲੇ' ਤੋਂ 'ਲੌਂਗੋਵਾਲ' ਤਕ

## 19 ਜੁਲਾਈ : ਅੰਮ੍ਰਿਤਸਰ

ਆਲ ਇੰਡੀਆ ਸਿਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਤਿੰਨ ਸਾਥੀਆਂ ਸਮੇਤ ਸਥਾਨਕ ਜ਼ਿਲਾ ਕਚਹਿਰੀ ਵਿਚ ਗ੍ਰਿਫ਼ਤਾਰ ਕਰ ਲਏ। ਉਹਨਾਂ ਪਾਸੋਂ ਅਸਲ੍ਹਾ ਵੀ ਖੋਹ ਲਿਆ।

## 19 ਜੁਲਾਈ : ਅੰਮ੍ਰਿਤਸਰ

ਸੰਤ ਜਰਨੈਲ ਸਿੰਘ 'ਖਾਲਸਾ' ਭਿੰਡਰਾਂਵਾਲੇ ਭਾਈ ਅਮਰੀਕ ਸਿੰਘ ਦੀ ਗ੍ਰਿਫ਼ਤਾਰੀ ਦੀ ਖ਼ਬਰ ਸੁਣਦੇ ਹੀ ਸਿਹਤ ਠੀਕ ਨਾ ਹੋਣ ਦੇ ਬਾਵਜੂਦ ਜਥੇ ਸਮੇਤ ਚੌਕ ਮਹਿਤਾ ਤੋਂ ਅੰਮ੍ਰਿਤਸਰ ਪਹੁੰਚ ਗਏ। ਸੰਤ ਜੀ ਨੇ ਦਰਬਾਰ ਸਾਹਿਬ ਕੰਪਲੈਕਸ ਵਿਚ ਗੁਰੂ ਨਾਨਕ ਨਿਵਾਸ ਦੀ ਚੌਥੀ ਮੰਜ਼ਲ ਤੇ ਕੈਂਪ ਆਫ਼ਿਸ ਕਾਇਮ ਕਰ ਲਿਆ।

## 20 ਜੁਲਾਈ : ਅੰਮ੍ਰਿਤਸਰ

ਹੇਠਲੀ ਅਦਾਲਤ ਨੇ ਭਾਈ ਅਮਰੀਕ ਸਿੰਘ ਦਾ 28 ਜੁਲਾਈ ਤਕ ਪੁਲਸ ਰਿਮਾਂਡ ਦੇ ਦਿਤਾ ਤੇ ਉਹਨਾਂ ਦੇ ਬਾਕੀ ਤਿੰਨ ਸਾਥੀ ਜ਼ਮਾਨਤ ਤੇ ਰਿਹਾ ਕਰ ਦਿਤੇ।

—ਸੰਤ ਭਿੰਡਰਾਂਵਾਲੇ ਨੇ ਮੋਰਚਾ ਆਰੰਭ ਕਰ ਦਿਤਾ। 51-51 ਸਿੰਘਾਂ ਦੇ ਜਥੇ ਗ੍ਰਿਫ਼ਤਾਰੀ ਦੇਣ ਲਈ ਭੇਜਣੇ ਸ਼ੁਰੂ ਕਰ ਦਿਤੇ।

## 21 ਜੁਲਾਈ : ਅੰਮ੍ਰਿਤਸਰ

ਸੰਤ ਭਿੰਡਰਾਂ ਵਾਲੇ ਦੇ ਤਿੰਨ ਸੇਵਕ ਭਾਈ ਠਾਰਾ ਸਿੰਘ ਇਨਚਾਰਜ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਚੌਂਕ ਮਹਿਤਾ, ਭਾਈ ਰਾਮ ਸਿੰਘ ਤੇ ਇਕ ਹੋਰ ਸਿੰਘ ਗ੍ਰਿਫ਼ਤਾਰ ਕਰ ਲਏ।

—ਸੰਤ ਲੌਂਗੋਵਾਲ ਤੇ ਜਥੇਦਾਰ ਟੌਹੜਾ ਨੇ ਸੰਤ-ਸੇਵਕਾਂ ਦੀਆਂ ਗ੍ਰਿਫ਼ਤਾਰੀਆਂ ਦੀ ਨਿਖੇਧੀ ਕੀਤੀ।

## 25 ਜੁਲਾਈ : ਫ਼ਤਹਗੜ੍ਹ ਸਾਹਿਬ

ਸ਼੍ਰੋਮਣੀ ਅਕਾਲੀ ਦਲ ਦੀ ਹਾਈਕਮਾਨ ਦੀ ਮੀਟਿੰਗ ਸੰਤ ਲੌਂਗੋਵਾਲ ਦੀ ਪ੍ਰਧਾਨਗੀ ਹੇਠ ਹੋਈ। ਸੰਤ ਜੀ ਤੋਂ ਇਲਾਵਾ ਸਰਵ-ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸੁਰਜੀਤ ਸਿੰਘ ਬਰਨਾਲਾ, ਹਰਬੰਸ ਸਿੰਘ ਮਜੀਠਾ, ਅਜੀਤ ਸਿੰਘ ਸਰਹੱਦੀ ਤੇ

ਆਤਮਾ ਸਿੰਘ ਸ਼ਾਮਲ ਹੋਏ। ਸੰਤ ਭਿੰਡਰਾਂ ਵਾਲੇ ਵੱਲੋਂ ਲਾਏ ਗਏ ਮੋਰਚੇ ਬਾਰੇ ਵਿਚਾਰਾਂ ਕੀਤੀਆਂ।

—ਅੰਮ੍ਰਿਤਸਰ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਵਲੋਂ 'ਧਰਮਯੁੱਧ' ਦਾ ਸੱਦਾ ਦੇ ਕੇ ਭਾਰੀ ਪੰਥਕ ਇਕੱਠ ਕੀਤਾ ਗਿਆ ਜਿਸ ਵਿਚ ਸ਼੍ਰੋਮਣੀ ਅਕਾਲੀ ਦਲ (ਸੰਤ) ਦੇ ਉੱਘੇ ਆਗੂ ਜਥੇਦਾਰ ਗੁਰਚਰਨ ਸਿੰਘ ਟੌਹੜਾ, ਸਰਦਾਰ ਬਸੰਤ ਸਿੰਘ ਖ਼ਾਲਸਾ ਐਕਸ ਐਮ. ਪੀ. ਤੇ ਠੇਕੇਦਾਰ ਸੁਰਜਣ ਸਿੰਘ ਸ਼ਾਮਲ ਹੋਏ।

—ਜਲੰਧਰ ਵਿਚ ਸਰਦਾਰ ਬਲਵੰਤ ਸਿੰਘ ਸਾਬਕ ਖ਼ਜ਼ਾਨਾ ਮੰਤਰੀ ਨੇ 'ਨਹਿਰ ਰੋਕੋ' ਅੰਦੋਲਨ ਲਈ ਜਥਾ ਤੋਰਿਆ। ਸਰਦਾਰ ਜੀ ਨੇ ਫ਼ਤਹਗੜ੍ਹ ਸਾਹਿਬ ਦੀ ਮੀਟਿੰਗ ਤੇ ਅੰਮ੍ਰਿਤਸਰ ਦੇ ਪੰਥਕ ਇਕੱਠ ਤੋਂ ਦੂਰ ਰਹਿਣਾ ਹੀ ਬਿਹਤਰ ਸਮਝਿਆ।

## 26 ਜੁਲਈ : ਅੰਮ੍ਰਿਤਸਰ

ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਅਜਲਾਸ ਵਿਚ ਮੋਰਚੇ ਦਾ ਨਾਂ ਤੇ ਅਸਥਾਨ ਬਦਲਨ ਦਾ ਫੈਸਲਾ ਕੀਤਾ ਗਿਆ। "ਨਹਿਰ ਰੋਕੋ" ਮੋਰਚੇ ਦਾ ਨਵਾਂ ਨਾਂ "ਧਰਮਯੁੱਧ" ਰਖ ਦਿਤਾ ਤੇ ਜਗ੍ਹਾ ਬਦਲੀ ਕਰ ਕੇ 4 ਅਗਸਤ ਤੋਂ ਮੋਰਚੇ ਨੂੰ ਅੰਮ੍ਰਿਤਸਰ ਲਿਆਉਣ ਦਾ ਐਲਾਨ ਕੀਤਾ।

## 27 ਜੁਲਾਈ : ਅੰਮ੍ਰਿਤਸਰ

ਸੰਤ ਨੂੰ ਸੰਤ ਮਿਲੇ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਵਰਤਮਾਨ ਪੰਥਕ ਮਸਲਿਆਂ ਬਾਰੇ ਵਿਚਾਰਾਂ ਕੀਤੀਆਂ। ਸੰਤ ਭਿੰਡਰਾਂਵਾਲੇ ਨੇ ਸੰਤ ਲੌਂਗੋਵਾਲ ਨੂੰ ਭਰੋਸਾ ਦਿਵਾਇਆ ਕਿ ਉਹ "ਧਰਮਯੁੱਧ" ਮੋਰਚੇ ਵਿਚ ਉਹਨਾਂ ਨੂੰ ਪੂਰਾ ਸਹਿਯੋਗ ਦੇਣਗੇ।

### 4 ਅਗਸਤ : ਅੰਮ੍ਰਿਤਸਰ

ਧਰਮਯੁੱਧ ਮੋਰਚਾ ਸ਼ੁਰੂ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਹਜ਼ਾਰਾਂ ਅਕਾਲੀ ਵਰਕਰਾਂ ਦੀ ਅਗਵਾਈ ਕਰਦਿਆਂ ਗ੍ਰਿਫ਼ਤਾਰੀ ਦਿਤੀ।

### 15 ਅਗਸਤ : ਅੰਮ੍ਰਿਤਸਰ

ਸਿੱਖ ਵਿਦਿਆਰਥੀਆਂ ਨੇ ਇੰਕਾ ਦੇ ਆਜ਼ਾਦੀ ਜਸ਼ਨ ਵਿਚ ਵਿਘਨ ਪਾ ਦਿਤਾ। ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਮੈਂਬਰਾਂ ਨੇ ਝੰਡਾ-ਲਹਿਰਾਉ ਸਮਾਗਮ ਦੀ ਸਟੇਜ ਤੇ ਕਬਜ਼ਾ ਕਰ ਲਿਆ। ਜਲਸੇ ਵਿਚ ਭਾਜੜ। ਪੁਲਸ ਨੇ ਲਾਠੀਚਾਰਜ ਕੀਤਾ, ਜਲਸਾ ਗੜਬੜ ਵਿਚ ਖਤਮ ਹੋ ਗਿਆ।

### 16 ਅਗਸਤ : ਅੰਮ੍ਰਿਤਸਰ

ਮੰਜੀ ਸਾਹਿਬ ਦੀਵਾਨ ਹਾਲ ਵਿਚ ਭਿੰਡਰਾਂ ਜਥੇ ਦੇ ਸੱਚਖੰਡ-ਵਾਸੀ ਮੁਖੀ ਸੰਤ ਕਰਤਾਰ ਸਿੰਘ ਖਾਲਸਾ ਦੀ 5ਵੀਂ ਬਰਸੀ ਮਨਾਈ ਗਈ, ਭਾਰੀ ਦੀਵਾਨ ਸਜਿਆ ਜਿਸ ਵਿਚ ਸੰਤ ਭਿੰਡਰਾਵਾਲੇ ਤੇ ਸੰਤ ਲੌਂਗੋਵਾਲ ਨੇ ਸਿੱਖ ਸੰਗਤਾਂ ਨੂੰ ਸੱਦਾ ਦਿੰਦਿਆਂ ਕਿਹਾ: "ਸਿੰਘੋ! ਜੇਲਾਂ ਭਰ ਦਿਓ।"

### 22 ਅਗਸਤ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਝੂਠੇ ਪੁਲਸ-ਮੁਕਾਬਲਿਆਂ ਤੇ ਤਸ਼ੱਦਦ ਦੀਆਂ ਘਟਨਾਵਾਂ ਦੀ ਪੜਤਾਲ ਕਰਨ ਲਈ ਵਕੀਲਾਂ ਦਾ 7 ਮੈਂਬਰੀ ਕਮਿਸ਼ਨ ਬਣਾਇਆ : 1. ਅਜੀਤ ਸਿੰਘ ਸਰਹੱਦੀ (ਚੇਅਰਮੈਨ) 2. ਅਜਮੇਰ ਸਿੰਘ ਐਡਵੋਕੇਟ ਸਾਬਕ ਮੰਤਰੀ ਸਮਰਾਲਾ 3. ਗੁਰਦਰਸ਼ਨ ਸਿੰਘ ਗਰੇਵਾਲ ਐਡਵੋਕੇਟ ਚੰਡੀਗੜ੍ਹ 4. ਮਨਜੀਤ ਸਿੰਘ ਖੈਰਾ ਐਡਵੋਕੇਟ ਚੰਡੀਗੜ੍ਹ 5. ਮਲਕੀਤ ਸਿੰਘ ਐਡਵੋਕੇਟ ਮੋਗਾ 6. ਪੂਰਨ ਸਿੰਘ ਹੁੰਦਲ ਐਡਵੋਕੇਟ ਅੰਮ੍ਰਿਤਸਰ 7. ਸੁਰਿੰਦਰਪਾਲ ਸਿੰਘ ਐਡਵੋਕੇਟ ਪੱਟੀ।

### 27 ਅਗਸਤ

ਧਰਮਯੁੱਧ ਮੋਰਚਾ ਭਖਣ ਕਾਰਨ ਪੰਜਾਬ ਸਰਕਾਰ ਘਬਰਾ ਗਈ। ਪੰਜਾਬ ਪੁਲਸ ਨੇ ਜਗ੍ਹਾ ਜਗ੍ਹਾ ਛਾਪੇ ਮਾਰੇ। 305 ਅਕਾਲੀ ਵਰਕਰ ਗ੍ਰਿਫ਼ਤਾਰ ਕੀਤੇ।

## 5 ਸਤੰਬਰ : ਅੰਮ੍ਰਿਤਸਰ

ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ 3665 ਸੱਤਿਆਗ੍ਰਹੀਆਂ ਦੀ ਅਗਵਾਈ ਕਰਦਿਆਂ ਗ੍ਰਿਫ਼ਤਾਰੀ ਦਿਤੀ। ਅਜ ਤਕ ਦੇ ਧਰਮਯੁੱਧ ਵਿਚ ਇਹ ਜਥਾ ਸਭ ਤੋਂ ਵਡਾ। ਜਥੇਦਾਰ ਟੌਹੜਾ ਨੂੰ ਸੈਂਟਰਲ ਜੇਲ ਫਿਰੋਜ਼ਪੁਰ ਵਿਚ ਭੇਜ ਦਿਤਾ ਗਿਆ।

## 8 ਸਤੰਬਰ : ਚੰਡੀਗੜ੍ਹ

ਦੋ ਇੰਕਾ ਆਗੂਆਂ ਸਰਦਾਰ ਮੁਹਿੰਦਰ ਸਿੰਘ ਗਿੱਲ ਸਾਬਕ ਐਮ. ਪੀ. ਤੇ ਸਰਦਾਰ ਨਸੀਬ ਸਿੰਘ ਗਿੱਲ ਸਾਬਕ ਡਿਪਟੀ ਸਪੀਕਰ ਨੂੰ ਪੰਜਾਬ ਨੂੰ ਇੰਕਾ ਪ੍ਰਧਾਨ ਸ੍ਰੀ ਹੰਸ ਰਾਜ ਸ਼ਰਮਾ ਨੇ 6-6 ਸਾਲ ਲਈ ਕਾਂਗਰਸ (ਆਈ) ਚੋਂ ਕਢ ਦਿਤਾ। ਉਪਰੋਕਤ ਦੋਹਾਂ ਨੇਤਾਵਾਂ ਨੇ ਇਕ ਸਾਂਝੇ ਬਿਆਨ ਰਾਹੀਂ ਰਾਜ ਵਿਚਲੀ ਮੌਜੂਦਾ ਸਥਿਤੀ ਦਾ ਰਾਜਨੀਤਕ ਹਲ ਲੱਭਣ ਦੀ ਮੰਗ ਕੀਤੀ ਸੀ ਅਤੇ ਨਾਲ ਹੀ ਇਸ ਨੂੰ ਹਲ ਕਰਨ ਲਈ ਸਰਕਾਰ ਵੱਲੋਂ ਗੈਰ-ਕਾਨੂੰਨੀ ਤੇ ਅਨੈਤਿਕ ਢੰਗ ਅਖ਼ਤਿਆਰ ਕਰਨ ਦਾ ਦੋਸ਼ ਲਾਇਆ ਸੀ। ਉਹਨਾਂ ਨੇ ਮੁਖ ਮੰਤਰੀ ਸਰਦਾਰ ਦਰਬਾਰਾ ਸਿੰਘ ਉਤੇ ਹੈਂਡ ਗ੍ਰਨੇਡ ਸੁੱਟਣ ਦੇ ਸਬੰਧ ਵਿਚ ਕਥਿਤ ਦੋਸ਼ੀ ਗੁਰਮੀਤ ਸਿੰਘ ਨੂੰ 'ਪੁਲਸ ਮੁਕਾਬਲੇ' ਵਿਚ ਮਾਰ ਦੇਣਾ ਨੈਤਿਕ ਤੇ ਕਾਨੂੰਨੀ ਨੇਮਾਂ ਦੇ ਉਲਟ ਦੱਸਿਆ ਸੀ। ਦੋਹਾਂ ਨੇਤਾਵਾਂ ਨੇ ਆਪਣੇ ਇਸ ਬਿਆਨ ਦੀ ਤਰਦੀਦ ਵੀ ਨਹੀਂ ਸੀ ਕੀਤੀ। ਇਸ ਸਿਲਸਲੇ ਵਿਚ ਪੰਜਾਬ ਇੰਕਾ ਚੀਫ਼ ਨੇ ਉਪਰੋਕਤ ਨੇਤਾਵਾਂ ਨੂੰ ਪਾਰਟੀ-ਵਿਰੋਧੀ ਸਰਗਰਮੀਆਂ ਕਾਰਨ ਦਿਤੇ ਗਏ ਕਾਰਨ-ਦੱਸੋ ਨੋਟਿਸ ਵਿਚ ਲਿਖਿਆ ਕਿ ਇਕ ਸਥਾਨਕ ਅਖ਼ਬਾਰ ਵਿਚ ਛਪੇ ਉਹਨਾਂ ਦੋਹਾਂ ਦੇ ਇਕ ਬਿਆਨ ਤੋਂ ਵੀ ਇਹ ਗੱਲ ਸਪਸ਼ਟ ਹੈ ਕਿ ਉਹ ਦੋਨੋਂ ਪਾਰਟੀ ਤੇ ਸਰਕਾਰ ਦੇ ਵਿਰੁੱਧ ਚਲ ਰਹੇ ਹਨ ਜੋ ਕਿ ਇਸ ਸਮੇਂ ਅੱਤ-ਵਾਦੀਆਂ ਨੂੰ ਕੁਚਲਣ ਲਈ ਸੰਕਟ ਕਾਲ ਚੋਂ ਲੰਘ ਰਹੇ ਹਨ। ਗਿੱਲਾਂ ਦੀ ਜੋੜੀ ਨੇ ਇਸ ਨੋਟਿਸ ਦਾ ਜੋ ਜਵਾਬ ਦਿਤਾ ਉਸ ਨੂੰ ਇੰਕਾ ਮੁਖੀ ਨੇ ਗੈਰ-ਤਸੱਲੀ-ਬਖ਼ਸ਼ ਕਰਾਰ ਦੇ ਦਿਤਾ।

—ਅੰਮ੍ਰਿਤਸਰ ਵਿਚ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਜਥੇਦਾਰ ਅਕਾਲ ਤਖ਼ਤ ਸਾਹਿਬ ਨੇ ਜਥੇਦਾਰ ਜਗਦੇਵ ਸਿੰਘ ਤਲਵੰਡੀ ਦੇ ਨਾਂ ਇਕ ਆਦੇਸ਼ ਜਾਰੀ ਕੀਤਾ ਕਿ ਉਹ ਅਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਲਈ ਵੱਖਰੇ ਅੰਦੋਲਨ ਨੂੰ ਖ਼ਤਮ ਕਰਕੇ ਸੰਤ ਲੌਂਗੋਵਾਲ ਦੀ ਅਗਵਾਈ ਹੇਠਲੇ ਅਕਾਲੀ ਦਲ ਵੱਲੋਂ ਸ਼ੁਰੂ ਕੀਤੇ ਗਏ ਮੋਰਚੇ ਵਿਚ ਸ਼ਾਮਲ ਹੋ ਜਾਏ।

## 11-12 ਸਤੰਬਰ : ਤਰਨਤਾਰਨ

ਏਥੋਂ ਥੋੜੀ ਦੂਰ ਰਾਤ ਸਮੇਂ ਰੇਲ-ਬੱਸ ਭਿਆਨਕ ਟੱਕਰ ਵਿਚ 34 ਸਿੰਘ ਸ਼ਹੀਦ ਹੋ ਗਏ ਤੇ 12 ਸਖਤ ਫੱਟੜ ਹੋਏ। ਇਹ ਬੱਸ ਬੱਸਾਂ ਦੇ ਉਸ ਕਾਫਲੇ ਵਿਚ ਸੀ ਜਿਸ ਨੂੰ ਅੰਮ੍ਰਿਤਸਰ ਤੋਂ ਗ੍ਰਿਫ਼ਤਾਰ ਕੀਤੇ ਗਏ ਅਕਾਲੀ ਵਰਕਰਾਂ ਨਾਲ ਭਰ ਕੇ ਤੋਰਿਆ ਗਿਆ ਸੀ।

## 14 ਸਤੰਬਰ : ਅੰਮ੍ਰਿਤਸਰ

ਅਖੰਡ ਕੀਰਤਨੀ ਜੱਥਾ ਵੀ ਧਰਮਯੁੱਧ ਵਿਚ ਕੁੱਦ ਪਿਆ। ਜਥੇ ਦੀ ਮੁਖੀ ਬੀਬੀ ਹਰਸ਼ਰਨ ਕੌਰ ਨੇ ਜਥੇ ਦੀ ਅਗਵਾਈ ਕਰਦਿਆਂ ਗ੍ਰਿਫ਼ਤਾਰੀ ਦਿਤੀ।

—ਸਰਦਾਰ ਬਹਾਦਰਾਂ ਦੀ ਸੰਸਥਾ ਚੀਫ਼ ਖਾਲਸਾ ਦੀਵਾਨ ਨੇ ਵੀ ਧਰਮਯੁੱਧ ਮੋਰਚੇ ਦੀ ਹਮਾਇਤ ਕਰਨ ਦਾ ਅੇਲਾਨ ਕੀਤਾ।

## 19 ਸਤੰਬਰ

ਰੇਲ-ਬੱਸ ਹਾਦਸੇ ਦੇ ਸ਼ਹੀਦਾਂ ਨੂੰ ਸਿਖ ਜਗਤ ਵੱਲੋਂ ਭਰਪੂਰ ਸ਼ਰਧਾਂਜਲੀਆਂ ਭੇਟਾ ਕੀਤੀਆਂ ਗਈਆਂ। ਅੰਮ੍ਰਿਤਸਰ, ਜਲੰਧਰ, ਲੁਧਿਆਣਾ ਤੇ ਜਗ੍ਹਾ ਜਗ੍ਹਾ ਦੀਵਾਨ ਸਜਾਏ ਗਏ। ਅਖੰਡ ਪਾਠਾਂ ਦੇ ਭੋਗ ਪਾਏ ਗਏ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਇਕ ਬਿਆਨ ਵਿਚ ਆਖਿਆ ਕਿ ਸ਼ਹੀਦਾਂ ਦਾ ਖ਼ੂਨ ਅਜਾਈ ਨਹੀਂ ਜਾਏਗਾ।

## 20 ਸਤੰਬਰ : ਅੰਮ੍ਰਿਤਸਰ

ਸਿਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਮੰਜੀ ਸਾਹਿਬ ਦੀਵਾਨ ਹਾਲ ਵਿਚ ਭਾਰੀ ਦੀਵਾਨ। ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ। ਫੈਡਰੇਸ਼ਨ ਦੀਆਂ ਸੇਵਾਵਾਂ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਅਰਪਨ ਕਰਨ ਦਾ ਐਲਾਨ ਕੀਤਾ ਗਿਆ। ਸਰਕਾਰ ਨੂੰ ਵਾਰਨਿੰਗ ਦਿਤੀ ਗਈ ਕਿ ਸਿਖ ਧੱਕਾ ਬਰਦਾਸ਼ਤ ਨਹੀਂ ਕਰਨਗੇ।

## 28 ਸਤੰਬਰ : ਦਿੱਲੀ

ਜਥੇਦਾਰ ਜਗਦੇਵ ਸਿੰਘ ਤਲਵੰਡੀ ਨੂੰ ਤਿਹਾੜ ਜੇਲ ਚੋਂ ਰਿਹਾ ਕਰ ਦਿਤਾ ਗਿਆ। ਜਥੇਦਾਰ ਜੀ ਨੇ ਧਰਮਯੁੱਧ ਮੋਰਚੇ ਦੀ ਹਮਾਇਤ ਦਾ ਐਲਾਨ ਕੀਤਾ।

## 30 ਸਤੰਬਰ : ਅੰਮ੍ਰਿਤਸਰ

ਜਥੇਦਾਰ ਤਲਵੰਡੀ ਮੰਜੀ ਸਾਹਿਬ ਹਾਲ ਵਿਚ ਧਰਮਯੁੱਧ ਸਟੇਜ ਤੇ ਬਿਰਾਜੇ। ਸੰਤ

ਹਰਚੰਦ ਸਿੰਘ ਲੌਂਗੋਵਾਲ ਨੂੰ ਆਪਣਾ ਲੀਡਰ ਮੰਨ ਲਿਆ। ਭਰੇ ਦੀਵਾਨ ਨੂੰ ਸੰਬੋਧਨ ਕਰਦਿਆਂ ਪੰਥ ਦੇ 'ਲੋਹ-ਪੁਰਸ਼' ਜਰਨੈਲ ਤਲਵੰਡੀ ਨੇ ਆਖਿਆ: "ਪੰਥ ਇਕ ਹੋ ਗਿਆ ਹੈ। ਇਸ ਲਈ ਜਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਬਹੁਤ ਕੋਸ਼ਿਸ਼ ਕੀਤੀ ਹੈ। ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਕ੍ਰਿਪਾਲ ਸਿੰਘ ਜੀ ਦੀ ਅਪੀਲ ਉਪਰੰਤ ਮੈਂ ਤੇ ਮੇਰਾ ਦਲ ਮੋਰਚੇ ਵਿਚ ਸ਼ਾਮਲ ਹੋ ਗਏ ਹਾਂ। ਅਨੰਦਪੁਰ ਮਤੇ ਦੀ ਪ੍ਰਾਪਤੀ ਸਿੱਖਾਂ ਲਈ ਜ਼ਿੰਦਗੀ ਮੌਤ ਦਾ ਪ੍ਰਸ਼ਨ ਹੈ। ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਡਿਕਟੇਟਰਸ਼ਿਪ ਹੇਠ ਸ਼ੁਰੂ ਕੀਤੇ ਗਏ ਧਰਮਯੁੱਧ ਮੋਰਚੇ ਦੀ ਸਫਲਤਾ ਲਈ ਮੈਂ ਹਰ ਕੁਰਬਾਨੀ ਦੇਣ ਲਈ ਤਿਆਰ ਹਾਂ।"

## 2 ਅਕਤੂਬਰ : ਜਲੰਧਰ

ਸੱਚਖੰਡ-ਵਾਸੀ ਜਥੇਦਾਰ ਸੰਤੋਖ ਸਿੰਘ ਦੇ ਪੁੱਤਰ ਸਰਦਾਰ ਮਨਜੀਤ ਸਿੰਘ ਪ੍ਰਧਾਨ ਆਲ ਇੰਡੀਆ ਯੂਥ ਅਕਾਲੀ ਦਲ (ਮਾਸਟਰ) ਨੇ ਇਕ ਪੱਤਰਕਾਰ ਸਮੇਲਨ ਵਿਚ ਬੋਲ-ਦਿਆਂ ਧਰਮਯੁੱਧ ਮੋਰਚੇ ਦੀ ਹਮਾਇਤ ਦਾ ਐਲਾਨ ਕੀਤਾ। ਸਰਦਾਰ ਮਨਜੀਤ ਸਿੰਘ ਨੇ ਕਿਹਾ ਕਿ "ਸਿੱਖ ਮੰਗਾਂ ਹੱਕੀ ਹਨ। ਦਰਬਾਰਾ ਸਿੰਘ ਗ਼ਲਤ ਰਾਹ ਤੇ ਚਲ ਰਿਹਾ ਹੈ।"

## 3 ਅਕਤੂਬਰ : ਅੰਮ੍ਰਿਤਸਰ

ਸਰਦਾਰ ਬਲਵੰਤ ਸਿੰਘ ਸਾਬਕ ਖ਼ਜ਼ਾਨਾ ਮੰਤਰੀ ਨੇ 4000 ਸਿੰਘਾਂ ਦੇ ਜਥੇ ਦੀ ਅਗਵਾਈ ਕਰਦਿਆਂ ਧਰਮਯੁੱਧ ਮੋਰਚੇ ਵਿਚ ਗ੍ਰਿਫ਼ਤਾਰੀ ਦਿਤੀ।

## 10 ਅਕਤੂਬਰ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਐਲਾਨ ਕੀਤਾ ਕਿ 11 ਅਕਤੂਬਰ ਤੋਂ ਦੀਵਾਲੀ ਤਕ ਧਰਮ-ਯੁੱਧ ਮੋਰਚਾ ਅਖੰਡ ਚਲੇਗਾ, ਹਰ ਸਮੇਂ ਜਥੇ ਗ੍ਰਿਫ਼ਤਾਰੀ ਦਿੰਦੇ ਰਹਿਣਗੇ।

## 13 ਅਕਤੂਬਰ : ਅੰਮ੍ਰਿਤਸਰ

ਧਰਮਯੁੱਧ ਮੋਰਚਾ ਡਿਕਟੇਟਰ ਸੰਤ ਲੌਂਗੋਵਾਲ ਨੇ ਸਮੂਹ ਸਿੱਖ ਪੰਥ ਨੂੰ ਅਪੀਲ ਕੀਤੀ ਕਿ 16 ਅਕਤੂਬਰ ਨੂੰ ਦੀਵਾਲੀ ਦਾ ਦਿਨ 'ਕਾਲਾ ਦਿਨ' ਵਜੋਂ ਮਨਾਇਆ ਜਾਏ।

## 15 ਅਕਤੂਬਰ : ਦਿੱਲੀ

ਦੀਵਾਲੀ ਦੇ ਸ਼ੁਭ ਅਵਸਰ ਦੀ ਖ਼ੁਸ਼ੀ ਵਿਚ ਸਿੱਖਾਂ ਪ੍ਰਤੀ 'ਸਦਭਾਵਨਾ' ਦਿਖਾਉਂ-ਦਿਆਂ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ 25000 ਅਕਾਲੀ ਨਜ਼ਰਬੰਦਾਂ ਦੀ ਰਿਹਾਈ ਦਾ ਹੁਕਮ ਦਿਤਾ।

—ਚੰਡੀਗੜ੍ਹ : ਬੀਬੀ ਇੰਦਰਾ ਵੱਲੋਂ ਹੁਕਮ ਮਿਲਦਿਆਂ ਹੀ ਕਠਪੁਤਲੀ ਮੁਖ ਮੰਤਰੀ ਸਰਦਾਰ ਦਰਬਾਰਾ ਸਿੰਘ ਨੇ ਅਕਾਲੀਆਂ ਦੀ ਸਮੂਹਕ ਰਿਹਾਈ ਦੇ ਆਰਡਰ ਜਾਰੀ ਕਰ ਦਿਤੇ।

—ਅੰਮ੍ਰਿਤਸਰ : ਸੰਤ ਲੌਂਗੋਵਾਲ ਨੇ ਜੇਲਬੰਦ ਅਕਾਲੀਆਂ ਨੂੰ ਹੁਕਮ ਦਿਤਾ ਕਿ 'ਸਰਕਾਰੀ ਹੁਕਮ ਨਾ ਮੰਨੋ, ਜੇਲਾਂ ਤੋਂ ਬਾਹਰ ਨਾ ਆਓ।'

—ਅੰਮ੍ਰਿਤਸਰ ਜੇਲ : ਤੋੜ ਭੰਨ, ਸਾੜ ਫੂਕ, ਅਕਾਲੀ ਕੈਦੀਆਂ ਨੇ ਇਕ ਟਰੈਕਟਰ ਸਾੜ ਦਿਤਾ।

## 16 ਅਕਤੂਬਰ : ਅੰਮ੍ਰਿਤਸਰ

ਸੰਤ ਲੌਂਗੋਵਾਲ ਦਾ ਐਲਾਨ : 'ਅਖੰਡ ਮੋਰਚਾ ਤਿੰਨ ਦਿਨ ਤਕ ਚਲੇਗਾ।'

—ਜਥੇਦਾਰ ਜਗਦੇਵ ਸਿੰਘ ਤਲਵੰਡੀ ਦੀ ਅਗਵਾਈ ਹੇਠ 3000 ਸਿੰਘਾਂ ਨੇ ਗ੍ਰਿਫ਼ਤਾਰੀ ਦਿਤੀ।

## 19 ਅਕਤੂਬਰ : ਅੰਮ੍ਰਿਤਸਰ

ਸਾਬਕ ਸਿਖਿਆ ਮੰਤਰੀ ਸੁਖਜਿੰਦਰ ਸਿੰਘ ਤੇ ਸਾਬਕ ਖ਼ਜ਼ਾਨਾ ਮੰਤਰੀ ਬਲਵੰਤ ..ਿਘ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਮਿਲੇ।

## 20 ਅਕਤੂਬਰ : ਅੰਮ੍ਰਿਤਸਰ

ਮੋਰਚਾ ਡਿਕਟੇਟਰ ਨੇ ਆਖਿਆ ਕਿ ਧਰਮਯੁੱਧ ਦੇ ਨਵੇਂ ਪ੍ਰੋਗਰਾਮ ਦਾ ਐਲਾਨ 4 ਨਵੰਬਰ ਨੂੰ ਮੰਜੀ ਸਾਹਿਬ ਦੀ ਸਟੇਜ ਤੋਂ ਕੀਤਾ ਜਾਏਗਾ। ਸੰਤ ਜੀ ਨੇ ਇਹ ਵੀ ਕਿਹਾ ਕਿ ਗ੍ਰਿਫ਼ਤਾਰੀਆਂ ਹਰ ਰੋਜ਼ ਜਾਰੀ ਰਹਿਣਗੀਆਂ।

## 4 ਨਵੰਬਰ : ਅੰਮ੍ਰਿਤਸਰ

ਧਰਮਯੁੱਧ ਦਾ ਨਵਾਂ ਪ੍ਰੋਗਰਾਮ ਲੈਣ ਵਾਸਤੇ ਮੰਜੀ ਸਾਹਿਬ ਹਾਲ ਵਿਚ ਅਕਾਲੀ ਵਰਕਰਾਂ ਦਾ ਭਾਰੀ ਇੱਕਠ। ਸੰਤ ਲੌਂਗੋਵਾਲ ਨੇ ਐਲਾਨ ਕੀਤਾ ਕਿ ਏਸ਼ਿਆਈ

ਖੇਡਾਂ ਦੌਰਾਨ 19 ਨਵੰਬਰ ਤੋਂ 4 ਦਸੰਬਰ ਤਕ ਅਕਾਲੀ ਮੰਗਾਂ ਬਾਰੇ ਆਵਾਜ਼ ਉਠਾਉਣ ਲਈ ਦਿੱਲੀ ਵਿਚ ਜ਼ੋਰਦਾਰ ਵਿਖਾਵੇ ਕੀਤੇ ਜਾਣਗੇ, ਖੇਡ-ਅਸਥਾਨਾਂ ਵੱਲ ਜੱਥੇ ਭੇਜੇ ਜਾਣਗੇ। ਸੰਤ ਜੀ ਨੇ ਇਹ ਸਪਸ਼ਟੀਕਰਨ ਵੀ ਦੇ ਦਿਤਾ ਕਿ ਅੰਮ੍ਰਿਤਸਰ ਵਿਚ ਚਲ ਰਿਹਾ ਮੋਰਚਾ ਵੀ ਚਲਦਾ ਰਹੇਗਾ। ਇਸ ਤੋਂ ਬਿਨਾਂ ਆਪ ਜੀ ਨੇ ਸਿਖ ਸੰਗਤਾਂ ਨੂੰ ਅਪੀਲ ਕੀਤੀ ਕਿ ਜਿਥੇ ਵੀ ਮੁਖ ਮੰਤਰੀ ਦਰਬਾਰਾ ਸਿੰਘ ਜਾਏ ਉਸ ਦਾ ਘਿਰਾਓ ਕੀਤਾ ਜਾਏ ਤੇ ਉਸ ਨੂੰ ਸਟੇਜ ਤੇ ਬੋਲਣ ਨਾ ਦਿਤਾ ਜਾਏ।

## 11 ਨਵੰਬਰ

ਅਕਾਲੀ ਜਥਿਆਂ ਨੂੰ ਦਿੱਲੀ ਜਾਣ ਤੋਂ ਰੋਕਣ ਲਈ 5 ਸਰਕਾਰਾਂ ਹਰਕਤ ਵਿਚ— ਸਾਰੇ ਰਸਤੇ ਸੀਲ—ਦਿੱਲੀ ਵਿਚ ਦਫ਼ਾ 144 —ਯੂ.ਪੀ. ਵਿਚ ਚੌਕਸੀ—ਪੰਜਾਬ, ਹਰਿਆਣਾ ਤੇ ਰਾਜਸਥਾਨ ਦੀਆਂ ਸਰਕਾਰਾਂ ਨੇ ਵੀ ਪੇਸ਼ਬੰਦੀਆਂ ਕਰ ਲਈਆਂ।

## 23 ਨਵੰਬਰ

ਪੰਜਾਬ ਵਿਚ ਅਕਾਲੀਆਂ ਦੀਆਂ ਗ੍ਰਿਫ਼ਤਾਰੀਆਂ ਦਾ ਚੱਕਰ। 400 ਤੋਂ ਵੱਧ ਵਰਕਰ ਗ੍ਰਿਫ਼ਤਾਰ ਕੀਤੇ ਗਏ। ਜਲੰਧਰ, ਅੰਮ੍ਰਿਤਸਰ, ਹੁਸ਼ਿਆਰਪੁਰ, ਗੁਰਦਾਸਪੁਰ ਕਪੂਰਥਲਾ, ਫਗਵਾੜਾ, ਪਟਿਆਲਾ ਤੇ ਕਈ ਹੋਰ ਸ਼ਹਿਰਾਂ ਵਿਚ ਪੁਲਸ ਛਾਪੇ— ਬੱਸਾਂ, ਟਰੱਕਾਂ, ਤੇ ਕਾਰਾਂ ਦੀ ਚੈਕਿੰਗ—ਅਕਾਲੀਆਂ ਨੂੰ ਦਿੱਲੀ ਜਾਣ ਤੋਂ ਰੋਕਣ ਲਈ ਪੰਜਾਬ ਸਰਕਾਰ ਹਰਕਤ ਵਿਚ। ਬਹੁਤ ਸਾਰੇ ਅਕਾਲੀ ਵਰਕਰ ਅੰਡਰ-ਗਰਾਊਂਡ ਚਲੇ ਗਏ।

## 24 ਨਵੰਬਰ

ਅਕਾਲੀਆਂ ਦੀ ਫੜੋ-ਫੜੀ ਜਾਰੀ— ਗਿਣਤੀ 500 ਤਕ ਜਾ ਪਹੁੰਚੀ। ਹਰਿਆਣਾ ਵਿਚ ਵੀ 24 ਅਕਾਲੀ ਵਰਕਰ ਗ੍ਰਿਫ਼ਤਾਰ।

## 28 ਨਵੰਬਰ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ 37 ਅਕਾਲੀ ਵਿਧਾਇਕਾਂ ਤੇ ਪਾਰਲੀਮੈਂਟ ਦੇ 4 ਮੈਂਬਰਾਂ ਤੋਂ ਅਸਤੀਫ਼ੇ ਮੰਗ ਲਏ—30 ਨਵੰਬਰ ਤਕ ਅਸਤੀਫ਼ੇ ਭੇਜਣ ਦਾ ਆਦੇਸ਼। ਸੰਤ ਜੀ ਨੇ ਇਹ ਗੰਭੀਰ ਕਦਮ ਅਕਾਲੀ ਦਲ ਦੀਆਂ ਮੰਗਾਂ ਮੰਨਵਾਉਣ ਲਈ ਚੁੱਕਿਆ ਹੈ। ਉਹਨਾਂ ਕਿਹਾ ਕਿ "ਵੱਡੀਆਂ ਕੁਰਬਾਨੀਆਂ ਦੇਣ ਦਾ ਸਮਾਂ ਆ ਗਿਆ ਹੈ। ਨਹਿਰੂ

ਦੇ ਵਚਨ ਭੁੱਲ ਕੇ ਉਸ ਦੀ ਔਲਾਦ ਸਿੱਖਾਂ ਨਾਲ ਧੋਖਾ ਕਰ ਰਹੀ ਹੈ।"

## 29 ਨਵੰਬਰ : ਦਿੱਲੀ

"ਏਸ਼ਿਆਡ" ਦਾ ਸਜ-ਧਜ ਨਾਲ ਸ਼੍ਰੀਗਣੇਸ਼। ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੇ ਉਦਘਾਟਨ ਕੀਤਾ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਮਿਸ਼ਾਲ ਜਗਾਈ। 5000 ਗੁਬਾਰੇ ਤੇ 2000 ਕਬੂਤਰ ਉੜਾਏ ਗਏ। ਫਿਲਮ ਸਟਾਰ ਅਮਿਤਾਭ ਬੱਚਨ ਨੇ ਅੰਗਰੇਜ਼ੀ ਵਿਚ ਗੀਤ ਪੇਸ਼ ਕੀਤਾ। ਇਕ ਲੱਖ ਤੋਂ ਉਪਰ ਦਰਸ਼ਕ ਅਰੰਭਕ ਰਸਮ ਵਿਚ ਸ਼ਾਮਿਲ ਹੋਏ।

—ਇਕ ਝਾਕੀ ਇਹ ਵੀ :

ਨਹਿਰੂ ਸਟੇਡੀਅਮ ਵਿਚ 9 ਸਿੰਘਾਂ ਤੇ ਸਿੰਘਣੀਆਂ ਨੇ "ਜੋ ਬੋਲੇ ਸੋ ਨਿਹਾਲ" ਦੇ ਜੈਕਾਰੇ ਛੱਡੇ, ਨਾਅਰੇ ਲਾਏ, ਛਪੇ ਹੋਏ ਪਰਚੇ ਸੁੱਟੇ। ਇਹ ਦੇਖਦੇ ਹੀ ਚਿੱਟ-ਕੱਪੜੀਏ ਪੁਲਸੀਆਂ ਨੇ ਉਹਨਾਂ ਨੂੰ ਧੂਹ ਧੂਹ ਕੇ ਸਟੇਡੀਅਮ ਤੋਂ ਬਾਹਰ ਲੈ ਆਂਦਾ ਤੇ ਪੁਲਸ ਵੈਨ ਵਿਚ ਬਿਠਾ ਕੇ ਤਿਹਾੜ ਜੇਲ ਵਿਚ ਪਹੁੰਚਾ ਦਿਤਾ।

—ਦ੍ਰਿਸ਼ ਬਦਲਦਾ ਹੈ :

ਗੁਰਦੁਆਰਾ ਬੰਗਲਾ ਸਾਹਿਬ ਤੋਂ ਅਰਦਾਸਾ ਸੋਧ ਕੇ ਅਕਾਲੀਆਂ ਦਾ ਰੋਸ ਮਾਰਚ ਅਕਾਲੀ ਲੀਡਰ ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਐਮ. ਐਲ. ਏ. ਦੀ ਅਗਵਾਈ ਹੇਠ ਚਾਲੂ ਹੋਇਆ—ਬੰਗਲਾ ਸਾਹਿਬ ਦੇ ਚਾਰ ਚੁਫੇਰੇ ਦਿੱਲੀ ਪੁਲਸ ਨੇ ਘੇਰਾ ਪਾਇਆ ਹੈ—ਘੇਰਾ ਤੋੜ ਕੇ ਅਕਾਲੀ ਵਰਕਰ ਅਗੇ ਵਧਣੇ ਸ਼ੁਰੂ ਹੋ ਗਏ—ਨੇੜੇ ਹੀ ਪਟੇਲ ਚੌਕ ਵਿਚ ਪੁਲਸ ਦਾ ਜ਼ਬਰਦਸਤ ਬੰਦੋਬਸਤ ਹੈ ਜਿਸਨੇ ਜਲੂਸ ਨੂੰ ਅੱਗੇ ਵਧਣ ਤੋਂ ਰੋਕ ਦਿਤਾ—ਸਿੰਘ ਧਰਨਾ ਮਾਰ ਕੇ ਬੈਠ ਗਏ—ਇਸ ਤੋਂ ਬਾਅਦ ਸਿੰਘਾਂ ਨੇ ਆਪਣੇ ਆਪ ਨੂੰ ਗ੍ਰਿਫ਼ਤਾਰੀ ਵਾਸਤੇ ਪੇਸ਼ ਕਰ ਦਿਤਾ। ਦਿੱਲੀ ਦੀ ਮੋਰਚਾ ਪ੍ਰਬੰਧਕ ਕਮੇਟੀ ਨੇ 4 ਦਸੰਬਰ ਤਕ ਰੋਜ਼ਾਨਾ ਏਸੇ ਜਗ੍ਹਾ ਜਥੇ ਗ੍ਰਿਫ਼ਤਾਰ ਕਰਾਉਣ ਦੇ ਪ੍ਰੋਗਰਾਮ ਦਾ ਐਲਾਨ ਕਰ ਦਿਤਾ।

## 30 ਨਵੰਬਰ : ਅੰਮ੍ਰਿਤਸਰ

ਜਥੇਦਾਰ ਗੁਰਚਰਨ ਸਿੰਘ ਟੌਹੜਾ ਸਰਬ ਸਮਤੀ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ। ਕਮੇਟੀ ਵਲੋਂ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ ਤੇ ਅਕਾਲੀ ਮੰਗਾਂ ਨਾ ਮੰਨੀਆਂ ਜਾਣ ਤੇ ਦੁਖ ਦਾ ਪ੍ਰਗਟਾਵਾ ਕੀਤਾ।

## 3 ਦਸੰਬਰ : ਦਿੱਲੀ

ਦਿੱਲੀ ਪੁਲਸ ਨੇ ਸਰਦਾਰ ਹਰਬੰਸ ਸਿੰਘ ਮਨਚੰਦਾ ਤੇ ਬੀਬੀ ਨਿਰਲੇਪ ਕੌਰ ਨੂੰ ਗ੍ਰਿਫ਼ਤਾਰ ਕਰ ਲਿਆ ਜਿਨ੍ਹਾਂ "ਏਸ਼ਿਆਡ" ਦੇ ਅੰਤਮ ਦਿਨ 4 ਦਸੰਬਰ ਨੂੰ ਰੋਸ-ਵਿਖਾਵਾ ਕਰਨ ਲਈ ਇਕ ਵਡੇ ਜਥੇ ਦੀ ਅਗਵਾਈ ਕਰਨੀ ਸੀ।

## 4 ਦਸੰਬਰ : ਦਿੱਲੀ

"ਏਸ਼ਿਆਡ" ਦੇ ਆਖਰੀ ਦਿਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ 1400 ਅਕਾਲੀਆਂ ਨੇ ਗ੍ਰਿਫ਼ਤਾਰੀ ਦਿਤੀ। ਦਿੱਲੀ ਮੋਰਚਾ ਕਾਮਯਾਬੀ ਨਾਲ ਸਿਰੇ ਚੜ੍ਹਿਆ। ਸਰਦਾਰ ਬਾਦਲ ਨੇ ਐਲਾਨ ਕੀਤਾ ਕਿ "ਜਦ ਤਕ ਸਾਡੀਆਂ ਮੰਗਾਂ ਪਰਵਾਨ ਨਹੀਂ ਕੀਤੀਆਂ ਜਾਂਦੀਆਂ ਅੰਮ੍ਰਿਤਸਰ ਵਿਚ ਧਰਮਯੁੱਧ ਅੰਦੋਲਨ ਜਾਰੀ ਰਹੇਗਾ।"

## 5 ਦਸੰਬਰ : ਦਿੱਲੀ

"ਏਸ਼ਿਆਡ" ਮੋਰਚੇ ਦੇ ਸਬੰਧ ਵਿਚ ਫੜੇ ਗਏ ਸਾਰੇ ਅਕਾਲੀ ਲੀਡਰ ਅਤੇ ਵਰਕਰ ਰਿਹਾ ਕਰ ਦਿਤੇ ਗਏ।

## 10 ਦਸੰਬਰ : ਅੰਮ੍ਰਿਤਸਰ

ਅਕਾਲੀ ਲੀਡਰਾਂ ਦੀ ਮੀਟਿੰਗ। ਮੋਰਚਾ ਤੇਜ਼ ਕਰਨ ਦਾ ਫ਼ੈਸਲਾ ਕੀਤਾ। "ਧਰਮ-ਯੁੱਧ" ਦਾ ਅਗਲਾ ਐਕਸ਼ਨ ਪ੍ਰੋਗਰਾਮ ਬਣਾਉਣ ਲਈ ਸੰਤ ਲੌਂਗੋਵਾਲ ਨੂੰ ਅਧਿਕਾਰ ਦੇ ਦਿਤੇ ਗਏ। ਸੰਤ ਲੌਂਗੋਵਾਲ ਨੇ ਆਖਿਆ ਕਿ "ਏਸ਼ਿਆਈ ਖੇਡਾਂ ਦੌਰਾਨ ਸਰਕਾਰ ਵਲੋਂ ਸਿੱਖਾਂ ਦੀ ਆਵਾਜਾਈ ਤੇ ਲਾਈ ਗਈ ਪਾਬੰਦੀ ਸ਼ਰਮਨਾਕ ਤੇ ਗੈਰ-ਵਿਧਾਨਕ ਹੈ। ਸੰਤ ਜੀ ਨੇ ਇਹ ਵੀ ਦਸਿਆ ਕਿ ਅਕਾਲੀ ਦਲ ਦੀਆਂ ਮੰਗਾਂ ਤੋਂ ਦੂਜੇ ਸੂਬਿਆਂ ਦੇ ਲੋਕਾਂ ਨੂੰ ਜਾਣੂ ਕਰਾਉਣ ਲਈ 5 ਪਰਚਾਰ-ਟੀਮਾਂ ਭੇਜੀਆਂ ਜਾਣਗੀਆਂ।

## 11 ਦਸੰਬਰ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਆਖਿਆ ਕਿ 37 ਵਿਧਾਇਕਾਂ ਤੇ ਐਮ. ਪੀ. ਸਾਹਿਬਾਨ ਦੇ ਅਸਤੀਫ਼ੇ 26 ਜਨਵਰੀ ਨੂੰ ਸਬੰਧਤ ਅਧਿਕਾਰੀਆਂ ਅੱਗੇ ਪੇਸ਼ ਕੀਤੇ ਜਾਣਗੇ। ਅਗਲੇ ਐਕਸ਼ਨ ਦਾ ਐਲਾਨ ਵੀ 26 ਜਨਵਰੀ ਨੂੰ ਹੀ ਕੀਤਾ ਜਾਏਗਾ।"

## 23 ਦਸੰਬਰ : ਅੰਮ੍ਰਿਤਸਰ

ਗੁਰੂ ਰਾਮਦਾਸ ਲੰਗਰ ਦੇ ਵਿਸ਼ਾਲ ਹਾਲ ਵਿਚ ਸਾਬਕਾ ਸਿੱਖ ਫੌਜੀਆਂ ਦੀ ਕਨਵੈਨ-ਸ਼ਨ ਹੋਈ। ਰਿਟਾਇਰਡ ਫੌਜੀਆਂ ਨੇ ਅਕਾਲੀ ਦਲ ਦੀਆਂ ਮੰਗਾਂ ਦੀ ਮੁਕੰਮਲ ਹਮਾਇਤ ਕੀਤੀ।

# 1983

## 8 ਜਨਵਰੀ : ਅੰਮ੍ਰਿਤਸਰ

ਕੇਂਦਰ-ਅਕਾਲੀ ਵਾਰਤਾ ਮੁੜ ਸ਼ੁਰੂ ਕਰਨ ਲਈ ਕੇਂਦਰੀ ਗ੍ਰਹਿ ਮੰਤਰੀ ਸ੍ਰੀ ਪੀ.ਸੀ. ਸੇਠੀ ਨੇ ਇਕ ਖਾਸ ਏਲਚੀ ਹੱਥੀਂ ਲਿਖਤੀ ਸੱਦਾ-ਪੱਤਰ ਸੰਤ ਲੌਂਗੋਵਾਲ ਨੂੰ ਭੇਜਿਆ।

## 9 ਜਨਵਰੀ : ਅੰਮ੍ਰਿਤਸਰ

ਗੁਰੂ ਰਾਮਦਾਸ ਲੰਗਰ ਹਾਲ ਵਿਚ ਬੁੱਧੀ-ਜੀਵੀਆਂ ਦੀ ਕਨਵੈਨਸ਼ਨ ਹੋਈ ਜਿਸ ਵਲੋਂ ਅਕਾਲੀ ਮੰਗਾਂ ਦਾ ਸਮਰਥਨ ਕੀਤਾ ਗਿਆ।

## 15 ਜਨਵਰੀ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਕੇਂਦਰ-ਅਕਾਲੀ ਵਾਰਤਾਂ ਲਈ ਸ੍ਰੀ ਸੇਠੀ ਦਾ ਸੱਦਾ-ਪੱਤਰ ਪਰਵਾਨ ਕਰ ਲਿਆ ਪਰ ਗੱਲਬਾਤ ਕਰਨ ਲਈ ਦਿੱਲੀ ਜਾਣ ਦੀ ਥਾਂ ਚੰਡੀਗੜ੍ਹ ਪਹੁੰਚਣਾ ਮੰਨਿਆ।

—ਮੋਗਾ ਨੇੜੇ ਪਿੰਡ ਤਖਤੂਪੁਰਾ ਵਿਚ ਇਕ ਧਾਰਮਿਕ ਦੀਵਾਨ ਨੂੰ ਸੰਬੋਧਨ ਕਰਦਿਆਂ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਕਿਹਾ: "ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਬਦੋਬਦੀ ਦਾ ਵਿਚੋਲਾ ਬਣਿਆ ਫਿਰਦਾ ਹੈ। ਸਾਨੂੰ ਵਿਚੋਲਿਆਂ ਤੇ ਵਿਚੋਲਗੀ ਦੀ ਕੋਈ ਲੋੜ ਨਹੀਂ। ਕੇਂਦਰ ਨਾਲ ਹੁਣ ਸਾਡੀ ਸਿੱਧੀ ਗਲਬਾਤ ਹੋ ਰਹੀ ਹੈ।" ਜਥੇਦਾਰ ਟੌਹੜਾ ਨੇ ਆਪਣੇ ਭਾਸ਼ਨ ਵਿਚ ਇਹ ਵੀ ਕਿਹਾ ਕਿ ਕਮਿਊਨਿਸਟਾਂ ਤੇ ਜਨਸੰਘੀਆਂ ਨੇ ਅਕਾਲੀ ਦਲ ਦੀ ਪਿੱਠ ਵਿਚ ਛੁਰਾ ਮਾਰਿਆ ਹੈ।

## 16 ਜਨਵਰੀ : ਅੰਮ੍ਰਿਤਸਰ

ਧਰਮਯੁੱਧ ਮੋਰਚਾ ਡਿਕਟੇਟਰ ਸੰਤ ਲੌਂਗੋਵਾਲ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ ਦੇ ਪ੍ਰਧਾਨ, ਅਹੁਦੇਦਾਰਾਂ, ਐਗਜ਼ੈਕਟਿਵ ਮੈਂਬਰਾਂ ਤੇ ਮੈਂਬਰਾਂ ਪਾਸੋਂ 25 ਜਨਵਰੀ ਤਕ ਅਸਤੀਫ਼ੇ ਮੰਗ ਲਏ ।

## 21 ਜਨਵਰੀ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਆਖਿਆ ਕਿ "ਅਕਾਲੀ ਵਿਧਾਇਕਾਂ ਦੇ ਅਸਤੀਫੇ 26 ਜਨਵਰੀ ਦੀ ਥਾਂ 27 ਜਨਵਰੀ ਨੂੰ ਦਿਤੇ ਜਾਣਗੇ ।" ਇਹ ਤਬਦੀਲੀ ਕੇਂਦਰ ਵੱਲੋਂ ਗਲਬਾਤ ਲਈ ਮਿਲੇ ਨਵੇਂ ਸੱਦੇ ਦੀ ਰੋਸ਼ਨੀ ਵਿਚ ਕੀਤੀ ਗਈ ।

## 23 ਜਨਵਰੀ ਅੰਮ੍ਰਿਤਸਰ

ਅਕਾਲੀ ਹਾਈ ਕਮਾਨ ਦੀ ਮੀਟਿੰਗ ਹੋਈ । 4 ਘੰਟੇ ਦੀ ਵਿਚਾਰ-ਚਰਚਾ ਪਿੱਛੋਂ ਤਿੰਨ-ਧਿਰੀ ਮੀਟਿੰਗ ਵਿਚ ਸ਼ਾਮਲ ਹੋਣ ਦਾ ਫੈਸਲਾ ਕੀਤਾ । ਤਿੰਨ-ਧਿਰੀ ਵਾਰਤਾ ਵਿਚ ਭਾਗ ਲੈਣ ਲਈ ਦਲ ਵੱਲੋਂ ਤਿੰਨ ਪ੍ਰਤੀਨਿਧ ਨਾਮਜ਼ਦ ਕੀਤੇ ਗਏ !
1.ਸੁਰਜੀਤ ਸਿੰਘ ਬਰਨਾਲਾ 2. ਰਵੀਇੰਦਰ ਸਿੰਘ 3. ਬਲਵੰਤ ਸਿੰਘ ।

## 24 ਜਨਵਰੀ : ਦਿੱਲੀ

ਪੰਜਾਬ ਦੇ ਮਸਲੇ ਹਲ ਕਰਨ ਲਈ ਤਿੰਨ-ਧਿਰੀ ਮੀਟਿੰਗ ਹੋਈ ਜਿਸ ਦੀ ਪ੍ਰਧਾਨਗੀ ਕੇਂਦਰੀ ਗ੍ਰਹਿ ਮੰਤਰੀ ਸ੍ਰੀ ਪੀ.ਸੀ. ਸੇਠੀ ਨੇ ਕੀਤੀ । ਅਕਾਲੀ ਦਲ ਵੱਲੋਂ ਸਰਵ-ਸਰਦਾਰ ਸੁਰਜੀਤ ਸਿੰਘ ਬਰਨਾਲਾ, ਰਵੀਇੰਦਰ ਸਿੰਘ ਤੇ ਬਲਵੰਤ ਸਿੰਘ ਨੇ ਅਕਾਲੀ ਮੰਗਾਂ ਬਾਰੇ ਸਪਸ਼ਟੀਕਰਨ ਦਿਤੇ । ਸਰਕਾਰੀਨੁਮਾਇੰਦਿਆਂ ਵੱਲੋਂ ਧਾਰਮਿਕ ਮੰਗਾਂ ਮੰਨਣ ਤੇ ਕੇਂਦਰ-ਰਾਜ ਸਬੰਧਾਂ ਦਾ ਮਸਲਾ ਮਾਹਿਰਾਂ ਦੀ ਕਮੇਟੀ ਦੇ ਸਪੁਰਦ ਕਰਨ ਦਾ ਇਸ਼ਾਰਾ ਦਿਤਾ ਗਿਆ । ਕੈਬਨਿਟ ਸਬ ਕਮੇਟੀ ਨੇ ਅਪੋਜ਼ੀਸ਼ਨ ਨੁਮਾ-ਇੰਦਿਆਂ ਨਾਲ ਵੱਖਰੇ ਹੋ ਕੇ ਗਲਬਾਤ ਵੀ ਕੀਤੀ । ਅਪੋਜ਼ੀਸ਼ਨ ਪਾਰਟੀਆਂ ਦੇ ਕੁਝ ਪ੍ਰਤੀਨਿਧਾਂ ਨੇ ਅਕਾਲੀ ਮੰਗਾਂ ਦਾ ਵਿਰੋਧ ਕੀਤਾ : ਉਪਰੋਕਤ ਵਾਰਤਾ ਵਿਚ ਸਰਕਾਰ ਵਲੋਂ ਪੀ. ਸੀ. ਸੇਠੀ ਕੇਂਦਰੀ ਗ੍ਰਹਿ ਮੰਤਰੀ, ਵੈਂਕਟ ਰਮਨ ਰੱਖਿਆ ਮੰਤਰੀ, ਭੀਸ਼ਮ ਨਾਰਾਇਣ ਸਿੰਘ ਪਾਰਲੀਮਾਨੀ ਮਾਮਲਿਆਂ ਦਾ ਵਜ਼ੀਰ, ਪੀ. ਸੀ. ਅਲੈਗਜ਼ੇਂਡਰ ਪ੍ਰਧਾਨ ਮੰਤਰੀ ਦਾ ਪਰਸਨਲ ਸਕੱਤਰ, ਸਵਾਮੀ ਰਾਓ ਸਾਹਿਬ ਕੈਬਨਿਟ ਸਕੱਤਰ ਤੇ ਟੀ. ਐਨ. ਚਤਰਵੇਦੀ ਕੇਂਦਰੀ ਗ੍ਰਹਿ ਸਕੱਤਰ ਸ਼ਾਮਲ ਹੋਏ । ਅਪੋਜ਼ੀਸ਼ਨ ਪਾਰ-ਟੀਆਂ ਵੱਲੋਂ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ, ਡਾਕਟਰ ਸਰੂਪ ਸਿੰਘ, ਕੇ. ਪੀ. ਉੱਨੀਕ੍ਰਿਸ਼ਨਨ, ਮਧੂ ਡੰਡਵਤੇ, ਡਾਕਟਰ ਭਾਈ ਮਹਾਂਵੀਰ ਤੇ ਚੰਦਰਜੀਤ ਯਾਦਵ ਨੇ ਹਿੱਸਾ ਲਿਆ । ਅਕਾਲੀਆਂ ਵੱਲੋਂ ਸੁਰਜੀਤ ਸਿੰਘ ਬਰਨਾਲਾ, ਰਵੀਇੰਦਰ ਸਿੰਘ

ਤੇ ਬਲਵੰਤ ਸਿੰਘ ਮੌਜੂਦ ਸਨ।

## 25 . ਜਨਵਰੀ: ਦਿੱਲੀ

ਤਿੰਨ-ਧਿਰੀ ਵਾਰਤਾ ਅਧਵਾਟੇ ਰਹੀ। ਅਪੋਜ਼ੀਸ਼ਨ ਪ੍ਰਤੀਨਿਧਾਂ ਨੇ ਅਕਾਲੀ ਦਲ ਨੂੰ ਅਪੀਲ ਕੀਤੀ ਕਿ ਅਕਾਲੀ ਵਿਧਾਇਕ ਅਸਤੀਫ਼ੇ ਨਾ ਦੇਣ ਪਰ ਅਕਾਲੀ ਦਲ ਦੀ ਲੀਡਰਸ਼ਿਪ ਸਹਿਮਤ ਨਾ ਹੋਈ।

## 27 ਜਨਵਰੀ : ਅੰਮ੍ਰਿਤਸਰ

ਅਸਤੀਫ਼ੇ ਦੇਣ ਬਾਰੇ ਅਕਾਲੀ ਨੇਤਰਤਵ ਦਾ ਫ਼ੈਸਲਾ ਸੁਣਨ ਲਈ ਮੰਜੀ ਸਾਹਿਬ ਵਿਚ ਹਜ਼ਾਰਾਂ ਸਿੱਖਾਂ ਦਾ ਇਕੱਠ। ਅਕਾਲੀ ਲੀਡਰਾਂ ਨੇ ਅਸਤੀਫ਼ੇ ਦੇਣ ਤੇ ਦਿੱਲੀ ਚੋਣਾਂ ਦਾ ਬਾਈਕਾਟ ਕਰਨ ਦਾ ਫ਼ੈਸਲਾ ਕੀਤਾ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਵੀ ਅਸਤੀਫ਼ੇ ਦੇਣ ਦੇ ਹੱਕ ਵਿਚ ਰਾਏ ਦਿਤੀ। ਸਰਦਾਰ ਸੁਰਜੀਤ ਸਿੰਘ ਬਰਨਾਲਾ ਨੇ ਕਿਹਾ ਕਿ "ਅਸਤੀਫ਼ੇ ਦੇਣ ਤੋਂ ਬਿਨਾਂ ਸਾਡੇ ਲਈ ਕੋਈ ਹੋਰ ਚਾਰਾ ਨਹੀਂ ਸੀ"। ਸੰਤ ਲੌਂਗੋਵਾਲ ਨੇ ਐਲਾਨ ਕੀਤਾ ਕਿ "ਮੰਗਾਂ ਮੰਨੀਆਂ ਜਾਣ ਤਕ ਮੋਰਚਾ ਜਾਰੀ ਰਹੇਗਾ।"

—35 ਅਕਾਲੀ ਵਿਧਾਇਕ ਅਸਤੀਫ਼ੇ ਦੇਣ ਵਾਸਤੇ ਬੱਸ ਰਾਹੀਂ ਅੰਮ੍ਰਿਤਸਰ ਤੋਂ ਚੰਡੀਗੜ੍ਹ ਗਏ ਤੇ ਪੰਜਾਬ ਵਿਧਾਨ ਸਭਾ ਦੇ ਸਕੱਤਰ ਨੂੰ ਅਸਤੀਫ਼ੇ ਪੇਸ਼ ਕੀਤੇ। ਐਮ. ਪੀ. ਸਾਹਿਬਾਨ ਅਸਤੀਫ਼ੇ ਦੇਣ ਲਈ ਟਰੇਨ ਰਾਹੀਂ ਦਿੱਲੀ ਪਹੁੰਚੇ। ਇਹ ਗੱਲ ਵਰਨਣ ਯੋਗ ਹੈ ਕਿ ਅਸਤੀਫ਼ਿਆਂ ਉਤੇ ਅਗਲੇ ਮਹੀਨੇ ਦੀ ਤਾਰੀਖ਼ 21. 2. 1983 ਪਾਈ ਗਈ ਸੀ।

## 3 ਫ਼ਰਵਰੀ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਤਿੰਨ-ਧਿਰੀ ਵਾਰਤਾ ਵਿਚ ਹਿੱਸਾ ਲੈਣ ਲਈ ਕੇਂਦਰੀ ਗ੍ਰਿਹ ਮੰਤਰੀ ਸ੍ਰੀ ਪੀ. ਸੀ. ਸੇਠੀ ਦਾ ਨਵਾਂ ਸੱਦਾ ਪਰਵਾਨ ਕਰ ਲਿਆ ਤੇ ਇਸ ਬਾਰੇ ਵਿਚਾਰ ਕਰਨ ਲਈ 6 ਫ਼ਰਵਰੀ ਨੂੰ ਅਕਾਲੀ ਹਾਈਕਮਾਨ ਦੀ ਮੀਟਿੰਗ ਸੱਦ ਲਈ।

## 6 ਫਰਵਰੀ : ਅੰਮ੍ਰਿਤਸਰ

ਅਕਾਲੀ ਹਾਈਕਮਾਨ ਦੀ ਮੀਟਿੰਗ ਵਿਚ ਫ਼ੈਸਲਾ ਕੀਤਾ ਗਿਆ ਕਿ 8 ਫਰਵਰੀ ਨੂੰ ਹੋਣ ਵਾਲੀ ਤਿੰਨ-ਧਿਰੀ ਵਾਰਤਾ ਦੌਰਾਨ ਅਕਾਲੀ ਨੁਮਾਇੰਦੇ ਕਿਸੇ ਅਜਿਹੀ ਮੀਟਿੰਗ ਵਿਚ ਸ਼ਾਮਲ ਨਹੀਂ ਹੋਣਗੇ ਜਿਸ ਵਿਚ ਗੁਆਂਢੀ ਰਾਜਾਂ ਹਰਿਆਣਾ, ਹਿਮਾਚਲ ਤੇ

ਰਾਜਸਥਾਨ ਦੇ ਮੁਖ ਮੰਤਰੀ ਅਤੇ ਅਪੋਜ਼ੀਸ਼ਨ ਪਾਰਟੀਆਂ ਦੇ ਪ੍ਰਤੀਨਿਧ ਗਲਬਾਤ ਕਰਨ।

## 7 ਫਰਵਰੀ : ਅੰਮ੍ਰਿਤਸਰ

ਮੋਰਚਾ ਡਿਕਟੇਟਰ ਸੰਤ ਲੌਂਗੋਵਾਲ ਨੇ ਇਕ ਪੱਤਰਕਾਰ ਸੰਮੇਲਨ ਵਿਚ ਐਲਾਨ ਕੀਤਾ ਕਿ 8 ਫਰਵਰੀ ਦੀ ਤਿੰਨ-ਧਿਰੀ ਵਾਰਤਾ ਵਿਚ ਅਕਾਲੀ ਦਲ ਦੇ ਤਿੰਨ ਨੁਮਾਇੰਦੇ ਸੁਰਜੀਤ ਸਿੰਘ ਬਰਨਾਲਾ, ਰਵੀਇੰਦਰ ਸਿੰਘ ਤੇ ਬਲਵੰਤ ਸਿੰਘ ਹਿੱਸਾ ਲੈਣਗੇ। ਵਾਰਤਾ ਦੌਰਾਨ ਦਲ ਦੇ ਪ੍ਰਮੁਖ ਨੇਤਾ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਜਥੇਦਾਰ ਜਗਦੇਵ ਸਿੰਘ ਤਲਵੰਡੀ ਤੇ ਸਰਦਾਰ ਸੁਖਜਿੰਦਰ ਸਿੰਘ ਦਿੱਲੀ ਵਿਚ ਰਹਿਣਗੇ ਤਾਂ ਜੋ ਲੋੜ ਪੈਣ ਤੇ ਸਲਾਹ ਮਸ਼ਵਰਾ ਕਰ ਸਕਣ । ਸੰਤ ਜੀ ਨੇ ਦਲ ਦਾ ਇਹ ਫੈਸਲਾ ਵੀ ਦੁਹਰਾਇਆ ਕਿ ਅਕਾਲੀ ਦਲ ਪ੍ਰਤੀਨਿਧ ਮੰਡਲ ਮੁਖ ਮੰਤਰੀਆਂ ਤੇ ਅਪੋਜ਼ੀਸ਼ਨ ਆਗੂਆਂ ਦੀ ਗੱਲਬਾਤ ਵਿਚ ਸ਼ਾਮਲ ਨਹੀਂ ਹੋਵੇਗਾ।

## 21 ਫ਼ਰਵਰੀ : ਚੰਡੀਗੜ੍ਹ

ਅੱਜ ਅਕਾਲੀ ਵਿਧਾਇਕਾਂ ਤੇ ਐਮਪੀਆਂ ਦੇ ਅਸਤੀਫਿਆਂ ਦੇ ਲਾਗੂ ਹੋਣ ਦੀ ਮਿਤੀ ਹੈ। ਪੰਜਾਬ ਵਿਧਾਨ ਸਭਾ ਦੇ ਅਪੋਜ਼ੀਸ਼ਨ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਐਲਾਨ ਕੀਤਾ ਕਿ 'ਅੱਜ ਤੋਂ ਮੈਂ ਸਰਕਾਰ ਵਲੋਂ ਦਿਤੀਆਂ ਵਿਰੋਧੀ ਨੇਤਾ ਵਜੋਂ ਸਾਰੀਆਂ ਸਹੂਲਤਾਂ ਤਿਆਗ ਰਿਹਾ ਹਾਂ। ਅਕਾਲੀ ਹੁਣ ਵਿਧਾਨ ਸਭਾ ਦੇ ਮੈਂਬਰ ਨਹੀਂ ਰਹੇ ਇਸ ਲਈ ਉਹ ਪੰਜਾਬ ਵਿਧਾਨ ਸਭਾ ਵਜੋਂ ਸਥਾਪਿਤ ਕਮੇਟੀਆਂ ਦੀ ਕਿਸੇ ਮੀਟਿੰਗ ਵਿਚ ਸ਼ਾਮਲ ਨਹੀਂ ਹੋਣਗੇ।

## 22 ਫ਼ਰਵਰੀ : ਅੰਮ੍ਰਿਤਸਰ

ਅਕਾਲੀ ਹਾਈਕਮਾਨ ਦੀ ਮੀਟਿੰਗ ਵਿਚ ਸੰਤ ਲੌਂਗੋਵਾਲ ਨੇ ਆਖਿਆ ਕਿ "ਹੁਣ ਹੋਰ ਵਾਰਤਾ ਬੇਅਰਥ ਹੈ। ਮੋਰਚਾ ਤੇਜ਼ ਕਰ ਦਿਤਾ ਜਾਏਗਾ।" ਅਕਾਲੀ ਦਲ ਵਲੋਂ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਤੋਂ ਅਸਤੀਫੇ ਦੀ ਮੰਗ ਕੀਤੀ ਗਈ। ਇਹ ਫ਼ੈਸਲਾ ਵੀ ਹੋਇਆ ਕਿ ਇਸ ਸਿਲਸਿਲੇ ਵਿਚ ਅਕਾਲੀ ਐਮ. ਐਲ. ਏ. ਤੇ ਐਮ. ਪੀ. ਦਿੱਲੀ ਜਾ ਕੇ ਰਾਸ਼ਟਰਪਤੀ ਨੂੰ ਮਿਲਣਗੇ।

## 27 ਫਰਵਰੀ : ਦਿੱਲੀ

ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਨੇ ਸਿੱਖਾਂ ਦੀਆਂ ਧਾਰਮਿਕ ਮੰਗਾਂ ਮੰਨਣ ਦਾ

ਇਕ-ਤਰਫ਼ਾ ਐਲਾਨ ਕਰ ਦਿਤਾ। ਸ੍ਰੀਮਤੀ ਗਾਂਧੀ ਨੇ ਇਹ ਐਲਾਨ ਗੁਰਦੁਆਰਾ ਬੰਗਲਾ ਸਾਹਿਬ ਵਿਚ ਇਕ ਵਿਸ਼ਾਲ ਪੰਥਕ ਇਕੱਠ ਨੂੰ ਸੰਬੋਧਨ ਕਰਦਿਆਂ ਕੀਤਾ। ਸ੍ਰੀਮਤੀ ਗਾਂਧੀ ਨੇ ਹੇਠ ਲਿਖੀਆਂ ਧਾਰਮਕ ਮੰਗਾਂ ਬਾਰੇ ਆਖਿਆ ਕਿ :

—ਗੋਲਡਨ ਟੈਂਪਲ ਦਾ ਗੁਰਬਾਣੀ ਪ੍ਰੋਗਰਾਮ ਜਲੰਧਰ ਰੇਡੀਓ ਸਟੇਸ਼ਨ ਤੋਂ ਰੀਲੇਅ ਕੀਤਾ ਜਾਵੇਗਾ।

—ਦਰਬਾਰ ਸਾਹਿਬ ਅੰਮ੍ਰਿਤਸਰ ਦੇ ਆਸ ਪਾਸ ਦੇ ਖੇਤਰ 'ਚੋਂ ਮੀਟ, ਸ਼ਰਾਬ ਤੇ ਸਿਗਰਿਟਾਂ ਦੀਆਂ ਦੁਕਾਨਾਂ ਉਠਾ ਦਿਤੀਆਂ ਜਾਣਗੀਆਂ।

—ਸਿੱਖਾਂ ਨੂੰ ਹਵਾਈ ਸਫ਼ਰ ਵਿਚ 9 ਇੰਚ ਦੀ ਕਿਰਪਾਨ ਲਿਜਾਣ ਦੀ ਖੁੱਲ੍ਹ ਹੋਵੇਗੀ।

—ਆਲ ਇੰਡੀਆ ਗੁਰਦੁਵਾਰਾ ਐਕਟ ਬਣਾਉਣ ਬਾਰੇ ਸਬੰਧਤ ਰਾਜ ਸਰਕਾਰਾਂ ਦੀਆਂ ਗੁਰਦੁਆਰਾ ਕਮੇਟੀਆਂ ਨਾਲ ਗੱਲਬਾਤ ਕੀਤੀ ਜਾਏਗੀ।

ਅੰਮ੍ਰਿਤਸਰ ਵਿਚ ਦੁਰਗਿਆਣਾ ਮੰਦਰ ਲਾਗਿਉਂ ਵੀ ਨਸ਼ੀਲੀਆਂ ਚੀਜ਼ਾਂ ਦੀ ਵਿਕਰੀ ਹਟਾ ਦਿਤੀ ਜਾਏਗੀ। ਪ੍ਰਧਾਨ ਮੰਤਰੀ ਨੇ ਆਪਣੀ ਤਕਰੀਰ ਵਿਚ ਸਿੱਖਾਂ ਦੀ ਭਰਪੂਰ ਸ਼ਲਾਘਾ ਕੀਤੀ। ਦੀਵਾਨ ਵਿਚ ਕੇਂਦਰੀ ਮੰਤਰੀ ਸਰਦਾਰ ਬੂਟਾ ਸਿੰਘ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਰਧਾਨ ਸਰਦਾਰ ਹਰਬੰਸ ਸਿੰਘ ਮਨਚੰਦਾ, ਮਾਸਟਰ ਅਕਾਲੀ ਦਲ ਦੇ ਪ੍ਰਧਾਨ ਜਥੇਦਾਰ ਰਛਪਾਲ ਸਿੰਘ ਤੇ ਪੰਥਕ ਪਾਰਟੀ ਦੇ ਨੇਤਾ ਸਰਦਾਰ ਤੇਜਵੰਤ ਸਿੰਘ ਮੌਜੂਦ ਸਨ। ਸਰਦਾਰ ਬੂਟਾ ਸਿੰਘ ਨੇ ਇਸ ਪੰਥਕ ਇਕੱਠ ਦੀ ਸਟੇਜ ਤੋਂ ਐਲਾਨ ਕੀਤਾ ਕਿ ਗੁਰਦੁਆਰਾ ਸੀਸ ਗੰਜ ਲਾਗਲੀ ਕੁਤਵਾਲੀ ਦਾ ਬਾਕੀ ਰਹਿੰਦਾ ਹਿੱਸਾ ਵੀ ਮਈ ਵਿਚ ਗੁਰਦੁਆਰਾ ਕਮੇਟੀ ਨੂੰ ਸੌਂਪ ਦਿਤਾ ਜਾਏਗਾ।

## 28 ਫਰਵਰੀ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਆਖਿਆ ਕਿ "ਮੋਰਚਾ ਉਸ ਵਕਤ ਤਕ ਜਾਰੀ ਰਹੇਗਾ ਜਦ ਤਕ ਦਲ ਦੀਆਂ ਸਾਰੀਆਂ ਮੰਗਾਂ ਨਹੀਂ ਮੰਨੀਆਂ ਜਾਂਦੀਆਂ।" ਸੰਤ ਜੀ ਨੇ ਇੰਦਰਾ ਵੱਲੋਂ ਧਾਰਮਿਕ ਮੰਗਾਂ ਮੰਨੀਆਂ ਜਾਣ ਦੇ ਇਕ-ਤਰਫ਼ਾ ਐਲਾਨ ਤੇ ਟਿੱਪਣੀ ਕਰਦਿਆਂ ਇਸ ਨੂੰ "ਫ਼ਰਾਡ" ਆਖਿਆ। ਨਾਲ ਹੀ ਸੰਤ ਜੀ ਨੇ ਸਿੱਖਾਂ ਦੀਆਂ ਹੇਠ ਲਿਖੀਆਂ 8 ਮੰਗਾਂ ਦਾ ਚਾਰਟਰ ਜਾਰੀ ਕੀਤਾ :

1. ਆਲ ਇੰਡੀਆ ਗੁਰਦੁਆਰਾ ਐਕਟ ਦੀ ਸਥਾਪਨਾ ਕੀਤੀ ਜਾਏ।
2. ਅੰਮ੍ਰਿਤਧਾਰੀ ਸਿੰਘਾਂ ਉਤੇ ਬਣੇ ਝੂਠੇ ਕੇਸ ਵਾਪਸ ਲੈ ਕੇ ਉਹਨਾਂ ਨੂੰ ਰਿਹਾ ਕੀਤਾ ਜਾਏ।
3. ਚੰਡੀਗੜ੍ਹ ਤੇ ਦੂਜੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਵਿਚ ਤੁਰੰਤ ਸ਼ਾਮਲ ਕੀਤੇ ਜਾਣ। ਇਸ ਵਿਚ ਪਿੰਡ ਨੂੰ ਇਕਾਈ ਮੰਨ ਕੇ ਤੇ ਇਲਾਕਿਆਂ ਦੇ ਜੁੜਵੇਂ ਹੋਣ ਦਾ ਆਧਾਰ ਮੰਨ ਕੇ ਇਲਾਕਿਆਂ ਦਾ ਪੁਨਰ-ਗਠਨ ਕੀਤਾ ਜਾਏ।
4. ਪੰਜਾਬ ਦੇ ਦਰਿਆਵਾਂ ਦੇ ਪਾਣੀ ਦੀ ਗ਼ਲਤ ਵੰਡ ਰੱਦ ਕਰ ਕੇ ਫੈਸਲੇ ਲਈ ਪਾਣੀਆਂ ਦਾ ਕੇਸ ਸੁਪਰੀਮ ਕੋਰਟ ਦੇ ਹਵਾਲੇ ਕੀਤਾ ਜਾਏ।
5. ਪੰਜਾਬ ਦੇ ਹੈਡ-ਵਰਕਸਾਂ ਦਾ ਕੰਟਰੋਲ ਪੰਜਾਬ ਨੂੰ ਸੌਂਪਿਆ ਜਾਏ।
6. ਭਾਰਤ ਵਿਚ ਸਹੀ ਫ਼ੈਡਰਲ ਦਾ ਢਾਂਚਾ ਸਥਾਪਤ ਕਰ ਕੇ ਅਨੰਦਪੁਰ ਸਾਹਿਬ ਦੇ ਮਤੇ ਅਨੁਸਾਰ ਪੰਜਾਬ ਸਮੇਤ ਦੇਸ਼ ਦੇ ਸਾਰੇ ਸੂਬਿਆਂ ਨੂੰ ਖ਼ੁਦਮੁਖਤਾਰੀ ਦਿਤੀ ਜਾਵੇ।
7. ਪੰਜਾਬ ਦੇ ਗੁਆਂਢੀ ਰਾਜਾਂ ਵਿਚ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਪ੍ਰਾਪਤ ਹੋਵੇ।
8. ਉੱਤਰ ਪ੍ਰਦੇਸ਼ ਅਤੇ ਹਰਿਆਣੇ ਵਿਚ ਪੰਜਾਬੀ ਕਿਸਾਨਾਂ ਦਾ ਉਜਾੜਾ ਰੋਕ ਕੇ ਜ਼ਮੀਨ ਉਤੇ ਉਹਨਾਂ ਦੀ ਮਾਲਕੀ ਪੱਕੀ ਕੀਤੀ ਜਾਵੇ।

## 2 ਮਾਰਚ : ਦਿੱਲੀ

ਰਾਸ਼ਟਰਪਤੀ ਭਵਨ ਵਿਚ 36 ਅਕਾਲੀ ਵਿਧਾਇਕਾਂ ਤੇ 4 ਐਮਪੀਆਂ ਨੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨਾਲ ਮੁਲਾਕਾਤ ਕੀਤੀ। ਸਿੱਖ ਮੰਗਾਂ ਬਾਰੇ ਮੈਮੋਰੈਂਡਮ ਦਿਤਾ ਤੇ ਅਸਤੀਫ਼ਾ ਦੇਣ ਦੀ ਮੰਗ ਕੀਤੀ। ਗਲਬਾਤ 2 ਘੰਟੇ ਤਕ ਚਲਦੀ ਰਹੀ। ਗਿਆਨੀ ਜੀ ਨੇ ਅਸਤੀਫ਼ਾ ਦੇਣ ਦੀ ਮੰਗ ਰੱਦ ਕਰਦਿਆਂ ਇਸ ਨੂੰ ਸਿਖ ਪਰੰਪਰਾਵਾਂ ਤੋਂ ਉਲਟ ਦੱਸਿਆ।

## 5 ਮਾਰਚ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਰਦਾਰ ਹਰਬੰਸ ਸਿੰਘ ਮਨਚੰਦਾ ਨੂੰ ਪਾਰਟੀ ਵਿਚੋਂ ਤੇ ਪਾਰਟੀ ਦੀ ਮੁਢਲੀ ਮੈਂਬਰੀ ਤੋਂ 6 ਸਾਲ ਲਈ ਖਾਰਜ ਕਰ ਦਿਤਾ। ਸਰਦਾਰ ਮਨਚੰਦਾ ਉਪਰ ਪਾਰਟੀ-ਵਿਰੋਧੀ ਕਾਰਵਾਈਆਂ ਦਾ ਦੋਸ਼ ਲਾਇਆ ਗਿਆ ਕਿਉਂਕਿ ਉਹਨਾਂ ਵੱਲੋਂ ਗੁਰਦੁਆਰਾ ਬੰਗਲਾ

ਸਾਹਿਬ ਵਿਚ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦਾ ਸਵਾਗਤੀ ਪ੍ਰਬੰਧ ਕੀਤਾ ਗਿਆ ਸੀ ਤੇ ਸ੍ਰੀਮਤੀ ਗਾਂਧੀ ਨੂੰ 'ਜੀ ਆਇਆਂ' ਕਿਹਾ ਗਿਆ ਸੀ।

## 12 ਮਾਰਚ : ਅੰਮ੍ਰਿਤਸਰ

ਅਕਾਲੀ ਦਲ ਦੀ ਮਹੱਤਵ-ਪੂਰਨ ਮੀਟਿੰਗ। ਤਿੰਨ ਨੁਕਾਤੀ ਪ੍ਰੋਗਰਾਮ ਉਲੀਕਿਆ ਗਿਆ : 1. 21 ਮਾਰਚ ਤੋਂ ਸਿਆਸੀ ਕਾਨਫਰੰਸਾਂ ਕਰਨ ਦਾ ਦੌਰ 2. 4 ਅਪ੍ਰੈਲ ਨੂੰ ਪੰਜਾਬ ਪੱਧਰ ਤੇ 'ਸੜਕ ਰੋਕੋ' ਐਕਸ਼ਨ 3. 14 ਅਪ੍ਰੈਲ ਨੂੰ ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਵਿਚ ਸ੍ਰੀ ਅਕਾਲ ਤਖਤ ਸਾਹਿਬ ਅੱਗੇ ਮਰਜੀਵੜਿਆਂ ਦੀ ਸਹੁੰ ਚੁਕਾਈ ਦਾ ਅਰੰਭਕ ਸਮਾਗਮ। ਮਰਜੀਵੜੇ ਭਰਤੀ ਕਰਨ ਦਾ ਟੀਚਾ ਇਕ ਲੱਖ।

## 21 ਮਾਰਚ : ਦਿੱਲੀ

ਲੋਕ ਸਭਾ ਵਿਚ ਸਰਕਾਰ ਵੱਲੋਂ ਪ੍ਰਗਟਾਵਾ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ 60 ਹਾਮੀਆਂ ਦੇ ਅਸਲ੍ਹਾ ਲਾਈਸੈਂਸ ਕੈਂਸਲ ਕਰ ਦਿਤੇ ਗਏ।

## 24 ਮਾਰਚ : ਦਿੱਲੀ

ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵੱਲੋਂ ਕੇਂਦਰ ਅਤੇ ਰਾਜਾਂ ਦੇ ਸਬੰਧਾਂ ਤੇ ਮੁੜ ਵਿਚਾਰ ਲਈ ਸਰਕਾਰੀਆ ਕਮਿਸ਼ਨ ਦੀ ਨਿਯੁਕਤੀ। ਸੁਪਰੀਮ ਕੋਰਟ ਦੇ ਰਿਟਾਇਰਡ ਜੱਜ ਸ੍ਰੀ ਆਰ. ਐਸ. ਸਰਕਾਰੀਆ ਦੀ ਚੇਅਰਮੈਨਸ਼ਿਪ ਹੇਠ ਬਣਾਇਆ ਗਿਆ। ਇਹ ਕਮਿਸ਼ਨ ਸੰਵਿਧਾਨਕ ਢਾਂਚੇ ਵਿਚ ਹੀ ਉਚਿਤ ਤਬਦੀਲੀਆਂ ਦੀ ਸਿਫਾਰਸ਼ ਕਰੇਗਾ।

## 25 ਮਾਰਚ : ਅੰਮ੍ਰਿਤਸਰ

ਸੰਤ ਲੌਂਗੋਵਾਲ ਵੱਲੋਂ ਸਰਕਾਰੀਆ ਕਮਿਸ਼ਨ ਦਾ ਸਵਾਗਤ। ਸੰਤ ਜੀ ਨੇ ਮੰਗ ਕੀਤੀ ਕਿ ਕਮਿਸ਼ਨ ਸਮਾਂ-ਬੱਧ ਹੋਵੇ, ਕਮਿਸ਼ਨ ਦੀਆਂ ਸਿਫਾਰਸ਼ਾਂ ਤੇ ਅਮਲ ਕੀਤਾ ਜਾਵੇ ਅਤੇ ਚੰਡੀਗੜ੍ਹ ਪੰਜਾਬ ਨੂੰ ਦੇ ਕੇ ਬਾਕੀ ਰਹਿੰਦੇ ਇਲਾਕਾਈ ਝਗੜਿਆਂ ਲਈ ਵੀ ਕਮਿਸ਼ਨ ਬਣਾਇਆ ਜਾਵੇ।

## 27 ਮਾਰਚ : ਅੰਮ੍ਰਿਤਸਰ

ਪੁਲਸ ਵਲੋਂ ਦਰਬਾਰ ਸਾਹਿਬ ਦੀ ਨਾਕਾਬੰਦੀ ਕਾਰਨ ਗੋਲਡਨ ਟੈਂਪਲ ਕੰਪਲੈਕਸ

ਵਿਚ ਖਿਚਾਅ। ਸ਼੍ਰੋਮਣੀ ਕਮੇਟੀ ਦੀ ਟਰਾਲੀ ਰੋਕਣ ਤੇ ਸਿੰਘਾਂ ਨੇ ਧਰਨਾ ਦਿਤਾ।

## 28 ਮਾਰਚ : ਅੰਮ੍ਰਿਤਸਰ

ਸੰਤ ਲੌਂਗੋਵਾਲ ਦੀ ਪੁਲਸ ਅਧਿਕਾਰੀਆਂ ਨੂੰ ਵਾਰਨਿੰਗ ਕਿ 24 ਘੰਟੇ ਦੇ ਅੰਦਰ ਅੰਦਰ ਬੈਰੀਅਰ ਹਟਾਏ ਜਾਣ ਨਹੀਂ ਤਾਂ ਅਕਾਲੀ ਵਰਕਰ ਇਹਨਾਂ ਰੁਕਾਵਟਾਂ ਨੂੰ ਜ਼ਬਰਦਸਤੀ ਹਟਾ ਦੇਣਗੇ। ਜ਼ਿਲਾ ਪ੍ਰਸ਼ਾਸਨ ਯਰਕ ਗਿਆ। ਦਰਬਾਰ ਸਾਹਿਬ ਦੇ ਆਸ-ਪਾਸ ਦੀਆਂ ਸਾਰੀਆਂ ਰੁਕਾਵਟਾਂ ਹਟਾ ਦਿਤੀਆਂ। ਆਉਣ ਜਾਣ ਵਾਲੀਆਂ ਗੱਡੀਆਂ ਦੀ ਤਲਾਸ਼ੀ ਲੈਣ ਦਾ ਹੁਕਮ ਵੀ ਵਾਪਸ ਲੈ ਲਿਆ।

## 4 ਅਪ੍ਰੈਲ

ਅਕਾਲੀ ਦਲ ਦਾ "ਰਸਤਾ ਰੋਕੋ" ਐਕਸ਼ਨ ਪ੍ਰੋਗਰਾਮ ਸਫਲ। ਜਗ੍ਹਾ ਜਗ੍ਹਾ ਅਕਾਲੀ ਵਰਕਰਾਂ ਤੇ ਪੁਲਸ ਵਿਚ ਟਕਰਾਓ। ਕਈ ਜਗ੍ਹਾ ਗੋਲੀ ਚੱਲੀ। ਕਈ ਵਰਕਰ ਤੇ ਨਿਰਦੋਸ਼ ਵਿਅਕਤੀ ਮਰੇ।

## 7 ਅਪ੍ਰੈਲ : ਅੰਮ੍ਰਿਤਸਰ

ਕਾਂਗਰਸ (ਆਈ) ਦੇ ਨੇਤਾ ਸ਼ਾਂਤੀ ਮਾਰਚ ਨਾ ਕਰ ਸਕੇ। ਸ਼ਹਿਰੀਆਂ ਨੇ ਮਾਰਚ ਦੀ ਅਗਵਾਈ ਕਰਨ ਆਏ ਸਿਹਤ ਮੰਤਰੀ ਸ੍ਰੀ ਜੁਗਿੰਦਰ ਪਾਂਡੇ ਨੂੰ ਧੱਕੇ ਮਾਰ ਕੇ ਉਸ ਦੀ 'ਸਿਹਤ' ਠੀਕ ਕਰ ਦਿਤੀ। ਪਾਂਡੇ ਚੰਡੀਗੜ੍ਹ ਦੌੜ ਗਿਆ।

## 7 ਅਪ੍ਰੈਲ : ਅੰਮ੍ਰਿਤਸਰ

ਸੰਤ ਲੌਂਗੋਵਾਲ ਦੀ ਪ੍ਰਧਾਨਗੀ ਹੇਠ ਅਕਾਲੀ ਆਗੂਆਂ ਦੀ ਮੀਟਿੰਗ ਹੋਈ। 'ਰਸਤਾ ਰੋਕੋ' ਅੰਦੋਲਨ ਦਾ ਜਾਇਜ਼ਾ ਲਿਆ ਗਿਆ। ਜਬਰ ਦਾ ਟਾਕਰਾ ਸ਼ਾਂਤੀ ਨਾਲ ਕਰ ਕੇ ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਅਕਾਲੀ ਵਰਕਰਾਂ ਤੇ ਆਮ ਲੋਕਾਂ ਦਾ ਧੰਨਵਾਦ ਕੀਤਾ ਗਿਆ। ਵਿਸਾਖੀ ਦੇ ਦਿਨ ਮਰਜੀਵੜਿਆਂ ਦੀ ਸਹੁੰ-ਚੁਕਾਈ ਤੇ ਭਰਤੀ ਬਾਰੇ ਵੀ ਸਲਾਹ ਮਸ਼ਵਰਾ ਕੀਤਾ ਗਿਆ।

## 8 ਅਪ੍ਰੈਲ : ਅੰਮ੍ਰਿਤਸਰ

ਸੰਤ ਲੌਂਗੋਵਾਲ ਦੀ ਅਕਾਲੀ ਵਰਕਰਾਂ ਤੇ ਪੰਜਾਬੀਆਂ ਨੂੰ ਅਪੀਲ : "ਪੰਜਾਬ ਸਰਕਾਰ ਵੱਲੋਂ ਬੇਗੁਨਾਹ ਪੰਜਾਬੀਆਂ ਨੂੰ ਮਾਰਨ ਵਿਰੁੱਧ ਰੋਸ ਪ੍ਰਗਟ ਕਰਨ ਲਈ 17 ਅਪ੍ਰੈਲ ਨੂੰ ਸੋਗ ਦਿਨ ਮਨਾਓ।" ਸੰਤ ਜੀ ਨੇ 1 ਲੱਖ ਮਰਜੀਵੜਿਆਂ ਦੀ

ਫੋਰਸ ਬਣਾਉਣ ਦਾ ਵੀ ਐਲਾਨ ਕੀਤਾ।

## 13 ਅਪ੍ਰੈਲ : ਅੰਮ੍ਰਿਤਸਰ

ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ 33000 ਮਰਜੀਵੜਿਆਂ ਨੂੰ ਧਰਮ-ਯੁੱਧ ਵਿਚ ਆਪਾ-ਵਾਰਨ ਦੀ ਸਹੁੰ ਚੁਕਾਈ।

## 17 ਅਪ੍ਰੈਲ

'ਰਸਤਾ ਰੋਕੋ' ਅੰਦੋਲਨ ਦੇ ਸ਼ਹੀਦਾਂ ਦੀ ਯਾਦ ਨਮਿਤ ਦੁਨੀਆ ਭਰ ਵਿਚ 'ਸੋਗ ਦਿਨ' ਮਨਾਇਆ ਗਿਆ। ਅਖੰਡ ਪਾਠਾਂ ਦੇ ਭੋਗ ਪਾਏ ਗਏ। ਕਸੂਰਵਾਰ ਅਫ਼ਸਰਾਂ ਦੀ ਤਬਦੀਲੀ ਤੇ ਦਰਬਾਰਾ ਸਰਕਾਰ ਨੂੰ ਡਿਸਮਿੱਸ ਕਰਨ ਦੀ ਮੰਗ ਕੀਤੀ ਗਈ।

— ਬੰਬਈ ਦੇ ਸਿੰਘਾਂ ਨੇ ਪੰਜਾਬ ਪੁਲਸ ਦੇ ਜ਼ੁਲਮ ਵਿਰੁੱਧ ਜ਼ੋਰਦਾਰ ਰੋਸ ਮੁਜ਼ਾਹਰਾ ਕੀਤਾ।

— ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਪਟਿਆਲਾ, ਕਪੂਰਥਲਾ, ਸੰਗਰੂਰ, ਬਠਿੰਡਾ, ਫਿਰੋਜ਼ਪੁਰ, ਫ਼ਰੀਦਕੋਟ ਤੇ ਜਗ੍ਹਾ ਜਗ੍ਹਾ ਦੀਵਾਨ ਸਜਾ ਕੇ 'ਰਸਤਾ ਰੋਕੋ' ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ।

## 1 ਮਈ

'ਰਸਤਾ ਰੋਕੋ' ਸ਼ਹੀਦਾਂ ਦੀਆਂ ਅਸਥੀਆਂ ਦਾ ਜਲੂਸ ਚਾਲੂ। ਅੱਜ ਨਥਾਣਾ ਜ਼ਿਲਾ ਬਠਿੰਡਾ ਤੋਂ ਚਲ ਕੇ ਬਾਘਾ ਪੁਰਾਣਾ, ਮਲਸੀਆਂ, ਸੁਲਤਾਨਪੁਰ, ਜਲੰਧਰ, ਫਗਵਾੜਾ, ਲੁਧਿਆਣਾ, ਕੁੱਪ ਕਲਾਂ, ਮਲੇਰ ਕੋਟਲਾ, ਨਾਭਾ, ਪਟਿਆਲਾ ਤੇ ਰੋਪੜ ਰਸਤੇ ਚਾਰ ਰਾਤਾਂ ਸਫ਼ਰ ਵਿਚ ਗੁਜ਼ਾਰਨ ਪਿਛੋਂ 5 ਮਈ ਨੂੰ ਕੀਰਤਪੁਰ ਸਾਹਿਬ ਪਹੁੰਚ ਕੇ ਪਤਾਲਪੁਰੀ ਦੇ ਅਸਥਾਨ ਤੇ ਅਸਥੀਆਂ ਜਲ-ਪਰਵਾਹ ਕਰਨ ਦਾ ਪ੍ਰੋਗਰਾਮ।

## 5 ਮਈ : ਕੀਰਤਪੁਰ

'ਰਸਤਾ ਰੋਕੋ' ਸ਼ਹੀਦਾਂ ਦੀਆਂ ਅਸਥੀਆਂ ਦਾ ਜਲੂਸ ਪਤਾਲਪੁਰੀ ਪੁੱਜਾ। ਹਜ਼ਾਰਾਂ ਸਿੱਖਾਂ ਦਾ ਭਾਰੀ ਇਕੱਠ। ਗੁਰਮਰਯਾਦਾ ਮੁਤਾਬਿਕ ਅਸਥੀਆਂ ਸਤਲੁਜ ਨਦੀ ਵਿਚ ਵਹਾਈਆਂ ਗਈਆਂ। ਇਸ ਤੋਂ ਪਹਿਲਾਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਹਰਚਰਨ ਸਿੰਘ ਮਹਾਲੋਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਪੰਜਾਬ ਦੇ ਸਾਬਕ ਮੁਖ ਮੰਤਰੀ

ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ।

## 12 ਮਈ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਚੰਡੀਗੜ੍ਹ ਦੀ ਤਕਸੀਮ ਬਾਰੇ ਕੇਂਦਰ ਦਾ ਫਾਰਮੂਲਾ ਰੱਦ ਕਰ ਦਿਤਾ। ਸੰਤ ਜੀ ਨੇ ਅਕਾਲੀ ਦਲ ਦੇ ਦਾਅਵੇ ਨੂੰ ਦੁਹਰਾਉਂਦਿਆਂ ਕਿਹਾ ਕਿ ਚੰਡੀਗੜ੍ਹ ਪੰਜਾਬ ਦਾ ਹੈ। ਆਪ ਨੇ ਇਹ ਸਪਸ਼ਟੀਕਰਨ ਵੀ ਕੀਤਾ ਕਿ ਨਿਰੰਕਾਰੀਆਂ ਦੇ ਕਤਲਾਂ ਨਾਲ ਅਕਾਲੀ ਦਲ ਦਾ ਕੋਈ ਸਬੰਧ ਨਹੀਂ।

## 25 ਮਈ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਐਲਾਨ ਕੀਤਾ ਕਿ "ਜੇ ਕੇਂਦਰ ਸਰਕਾਰ ਅਕਾਲੀ ਦਲ ਦੇ ਅੰਦੋਲਨ ਪਿੱਛੇ ਪਾਕਿਸਤਾਨ ਦਾ ਹੱਥ ਸਾਬਤ ਕਰ ਦੇਵੇ ਤਾਂ ਮੈਂ ਅਕਾਲੀ ਦਲ ਦੀ ਪ੍ਰਧਾਨਗੀ ਛੱਡ ਦਿਆਂਗਾ।"

## 14 ਜੂਨ : ਦਿੱਲੀ

ਕੇਂਦਰ ਸਰਕਾਰ ਨੇ ਗੁਰਦੁਆਰਾ ਸੀਸ ਗੰਜ ਲਾਗਲੀ ਕੋਤਵਾਲੀ ਦਾ ਬਾਕੀ ਰਹਿੰਦਾ ਹਿੱਸਾ ਵੀ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕਰ ਦਿਤਾ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਵਸ ਮਨਾਉਣ ਲਈ ਗੁਰਦੁਆਰਾ ਸੀਸ ਗੰਜ ਦੇ ਨੇੜੇ ਹੀ ਗਾਂਧੀ ਗਰਾਊਂਡ ਵਿਚ ਸਜਾਏ ਗਏ ਭਾਰੀ ਦੀਵਾਨ ਦੀ ਸਟੇਜ ਤੋਂ ਕੋਤਵਾਲੀ ਦੀਆਂ ਚਾਬੀਆਂ ਕੇਂਦਰੀ ਮੰਤਰੀ ਸਰਦਾਰ ਬੂਟਾ ਸਿੰਘ ਨੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਰਦਾਰ ਹਰਬੰਸ ਸਿੰਘ ਮਨਚੰਦਾ ਨੂੰ ਪੇਸ਼ ਕੀਤੀਆਂ। ਸੰਗਤ ਨੇ 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਦੀ ਗੂੰਜ ਵਿਚ ਚਾਬੀਆਂ ਦੀ ਸਪੁਰਦਗੀ ਦਾ ਸਵਾਗਤ ਕੀਤਾ। ਉਸ ਵਕਤ ਜਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਸ੍ਰੀ ਰਾਜੀਵ ਗਾਂਧੀ ਵੀ ਦੀਵਾਨ ਵਿਚ ਹਾਜ਼ਰ ਸਨ।

## 20 ਜੂਨ : ਅੰਮ੍ਰਿਤਸਰ

ਸੱਚਖੰਡਵਾਸੀ ਜਥੇਦਾਰ ਸੰਤੋਖ ਸਿੰਘ ਦੇ ਪੁੱਤਰ ਸਰਦਾਰ ਮਨਜੀਤ ਸਿੰਘ ਪ੍ਰਧਾਨ ਆਲ ਇੰਡੀਆ ਯੂਥ ਅਕਾਲੀ ਦਲ (ਮਾਸਟਰ) ਤੇ ਦਿੱਲੀ ਦੇ ਸਨਅਤੀ ਲੀਡਰ ਸਰਦਾਰ ਅਵਤਾਰ ਸਿੰਘ 'ਆਟੋ ਪਿੰਨ' ਦੀ ਪਰੇਰਨਾ ਹੇਠ ਜਥੇਦਾਰ ਹਰਬੰਸ ਸਿੰਘ ਫਰੰਟੀਅਰ ਦੀ ਅਗਵਾਈ ਹੇਠਲਾ ਸ਼੍ਰੋਮਣੀ ਅਕਾਲੀ ਦਲ (ਮਾਸਟਰ ਤਾਰਾ ਸਿੰਘ) ਸ਼੍ਰੋਮਣੀ ਅਕਾਲੀ ਦਲ (ਲੌਂਗੋਵਾਲ) ਵਿਚ ਸ਼ਾਮਲ ਹੋ ਗਿਆ। ਸ਼ਮੂਲੀਅਤ ਦਾ

ਸਵਾਗਤ ਕਰਦਿਆਂ ਸੰਤ ਹਰਚੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਤੇ ਧਰਮਯੁੱਧ ਮੋਰਚਾ ਡਿਕਟੇਟਰ ਨੇ ਆਖਿਆ ਕਿ ਮਾਸਟਰ ਦਲ ਦੇ ਸ਼੍ਰੋਮਣੀ ਅਕਾਲੀ ਦਲ ਵਿਚ ਵਿਲੀਨ ਹੋ ਜਾਣ ਨਾਲ ਪੰਥਕ ਏਕਤਾ ਹੋਰ ਵੀ ਮਜ਼ਬੂਤ ਹੋਈ ਹੈ।

—ਅਕਾਲੀ ਦਲ ਹਾਈਕਮਾਨ ਦੀ ਮੀਟਿੰਗ ਵਿਚ ਕੇਂਦਰੀ ਗ੍ਰਿਹ ਮੰਤਰੀ ਸ੍ਰੀ ਪੀ. ਸੀ. ਸੇਠੀ ਦੇ ਤਾਜ਼ਾ ਸੱਦਾ-ਪੱਤਰ 'ਤੇ ਵਿਚਾਰ-ਵਟਾਂਦਰਾ ਕੀਤਾ ਗਿਆ।

## 21 ਜੂਨ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਪੰਜਾਬ ਮਸਲੇ ਦੇ ਹਲ ਲਈ ਸੇਠੀ ਦਾ ਸੱਦਾ-ਪੱਤਰ ਠੁਕਰਾ ਦਿਤਾ। ਸੇਠੀ ਦਾ 'ਸੱਦਾ' ਸੰਤ ਲੌਂਗੋਵਾਲ ਨੇ ਤੇ ਸੰਤ ਦਾ 'ਜਵਾਬ' ਸ੍ਰੀ ਸੇਠੀ ਨੇ ਪ੍ਰੈਸ ਨੂੰ ਰੀਲੀਜ਼ ਕਰ ਦਿਤਾ।

## 30 ਜੂਨ : ਜਲੰਧਰ

ਨਿਹੰਗ ਜਥੇਦਾਰ ਬਾਬਾ ਨਿਹਾਲ ਸਿੰਘ 'ਹਰੀਆਂ ਬੇਲਾਂ ਵਾਲੇ' ਨੇ ਕਰਫਿਊ ਦੌਰਾਨ ਗੁਰਦੁਆਰਾ ਸੋਦਲ ਸਾਹਿਬ 'ਤੇ ਸਵਾ ਸੋ ਫੁੱਟ ਉਚਾ ਨਿਹੰਗ ਸਿੰਘਾਂ ਦਾ ਨੀਲਾ ਨਿਸ਼ਾਨ ਸਾਹਿਬ ਲਹਿਰਾ ਦਿਤਾ।

## 2 ਜੁਲਾਈ

— ਪੁਲਸ ਨੇ ਗੋਲੀ ਚਲਾ ਕੇ ਬਾਬਾ ਬਕਾਲਾ ਵਿਚ 3 ਨਿਹੰਗ ਸਿੰਘ ਸ਼ਹੀਦ ਕਰ ਦਿਤੇ।

—ਪੁਲਸ ਗੋਲੀ ਨਾਲ ਤਰਨਤਾਰਨ ਵਿਚ 1 ਸਿੰਘ ਸ਼ਹੀਦ।

## 4 ਜੁਲਾਈ : ਅੰਮ੍ਰਿਤਸਰ

ਸੰਤ ਲੌਂਗੋਵਾਲ ਦਾ ਐਲਾਨ : "ਸੋਦਲ ਗੁਰਦੁਆਰਾ ਜਲੰਧਰ ਚੋਂ ਨਿਸ਼ਾਨ ਸਾਹਿਬ ਨਹੀਂ ਉਤਾਰਿਆਂ ਜਾਏਗਾ।

## 16 ਜੁਲਾਈ : ਅੰਮ੍ਰਿਤਸਰ

ਸੰਤ ਲੌਂਗੋਵਾਲ ਦੀ ਸਮੂਹ ਸਿਖ ਪੰਥ ਨੂੰ ਅਪੀਲ : "ਧਰਮਯੁੱਧ ਮੋਰਚੇ ਦੀ ਵਰ੍ਹੇ-ਗੰਢ ਦਾ ਦਿਨ 4 ਅਗਸਤ 1983 'ਅਰਦਾਸ ਦਿਵਸ' ਵਜੋਂ ਮਨਾਇਆ ਜਾਏ।"

ਸੰਤ ਜੀ ਨੇ ਅਕਾਲੀ ਆਗੂਆਂ ਨੂੰ ਆਦੇਸ਼ ਦਿਤਾ ਕਿ 1 ਅਗਸਤ ਤੋਂ 14 ਅਗਸਤ ਤਕ ਅਕਾਲੀ ਕਾਨਫਰੰਸਾਂ ਕੀਤੀਆਂ ਜਾਣ। ਇਹ ਵੀ ਕਿਹਾ ਕਿ ਅਗਲੇ ਪ੍ਰੋਗਰਾਮ ਦਾ ਐਲਾਨ 15 ਅਗਸਤ ਨੂੰ ਹੀ ਕੀਤਾ ਜਾਏਗਾ।

## 22 ਜੁਲਾਈ : ਅੰਮ੍ਰਿਤਸਰ

ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੂੰ ਹੁਕਮ ਦਿਤਾ ਕਿ 26 ਜੁਲਾਈ ਨੂੰ ਤਖਤ ਸਾਹਿਬ 'ਤੇ ਹਾਜ਼ਿਰ ਹੋ ਕੇ ਤਲਵੰਡੀ ਦਲ ਵੱਲੋਂ 28 ਜੁਲਾਈ ਨੂੰ ਸੱਦੀ ਗਈ ਵਖਰੀ ਮੀਟਿੰਗ ਬਾਰੇ ਸਪਸ਼ਟੀਕਰਨ ਕੀਤਾ ਜਾਏ।

## 23 ਜੁਲਾਈ : ਅੰਮ੍ਰਿਤਸਰ

ਜਥੇਦਾਰ ਜਗਦੇਵ ਸਿੰਘ ਤਲਵੰਡੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ (ਤੱਤਾ) ਨੇ ਆਪਣੇ ਦਲ ਵੱਲੋਂ 28 ਜੁਲਾਈ ਨੂੰ ਬੁਲਾਈ ਗਈ ਮੀਟਿੰਗ ਕੈਂਸਲ ਕਰ ਦਿਤੀ ਜਿਸ ਕਾਰਨ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਉਹਨਾਂ ਨੂੰ ਦਿਤਾ ਗਿਆ ਪੇਸ਼ੀ ਦਾ ਹੁਕਮ ਵੀ ਰੋਕ ਲਿਆ ਗਿਆ।

## 25 ਜੁਲਾਈ : ਅੰਮ੍ਰਿਤਸਰ

ਸੰਤ ਲੌਂਗੋਵਾਲ ਵਲੋਂ ਪਾਰਲੀਮੈਂਟ ਦੇ ਮੈਂਬਰਾਂ ਨੂੰ ਖੁਲ੍ਹੀ ਚਿੱਠੀ ਲਿਖੀ ਗਈ ਜਿਸ ਰਾਹੀਂ ਸਿੱਖਾਂ ਨਾਲ ਕੀਤੇ ਗਏ ਵਾਅਦੇ ਪੂਰੇ ਕਰਾਉਣ 'ਤੇ ਜ਼ੋਰ ਦਿਤਾ ਗਿਆ ਤੇ ਅਕਾਲੀ ਦਲ ਦੀਆਂ 12 ਮੰਗਾਂ ਦਾ ਚਾਰਟਰ ਵੀ ਪੇਸ਼ ਕੀਤਾ ਗਿਆ।

## 1 ਅਗਸਤ : ਅੰਮ੍ਰਿਤਸਰ

ਰਾਤ 10 ਵਜੇ ਅਕਾਲੀ ਹਾਈਕਮਾਨ ਦੀ ਹੰਗਾਮੀ ਮੀਟਿੰਗ ਸ਼ੁਰੂ ਹੋਈ ਜਿਸ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਸਰਦਾਰ ਸੁਰਜੀਤ ਸਿੰਘ ਬਰਨਾਲਾ, ਸਰਦਾਰ ਬਲਵੰਤ ਸਿੰਘ ਸਾਬਕ ਖ਼ਜ਼ਾਨਾ ਮੰਤਰੀ ਤੇ ਸਰਦਾਰ ਸੁਖਜਿੰਦਰ ਸਿੰਘ ਸਾਬਕਾ ਸਿਖਿਆ ਮੰਤਰੀ ਨੇ ਹਿੱਸਾ ਲਿਆ। ਨਿਹੰਗ ਜਥੇਦਾਰ ਬਾਬਾ ਕਾਹਨ ਸਿੰਘ ਜੀ, ਸਰਦਾਰ ਲਹਿਣਾ ਸਿੰਘ ਤੁੜ ਐਮ. ਪੀ. ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਐਮ. ਐਲ. ਏ. ਤੇ ਸਰਦਾਰ ਪ੍ਰੇਮ ਸਿੰਘ ਲਾਲਪੁਰਾ ਐਮ. ਐਲ. ਏ. ਵਿਸ਼ੇਸ਼ ਸੱਦੇ 'ਤੇ ਸ਼ਾਮਲ ਹੋਏ।

## 4 ਅਗਸਤ : ਅੰਮ੍ਰਿਤਸਰ

ਧਰਮਯੁੱਧ ਮੋਰਚੇ ਦੀ ਵਰ੍ਹੇਗੰਢ ਦੇ ਦਿਨ ਸੰਤ ਲੌਂਗੋਵਾਲ ਨੇ ਪੱਤਰਕਾਰਾਂ ਨਾਲ

ਗੱਲਬਾਤ ਕਰਦਿਆਂ ਪੰਥ ਨੂੰ ਅਪੀਲ ਕੀਤੀ ਕਿ "ਸਿੱਖ ਕੌਮ ਧਰਮਯੁੱਧ ਮੋਰਚੇ ਵਿਚ ਸਰਗਰਮੀ ਨਾਲ ਹਿੱਸਾ ਲਵੇ।" ਸੰਤ ਜੀ ਨੇ ਆਖਿਆ ਕਿ "ਅਕਾਲੀ ਦਲ ਨਿਸ਼ਾਨੇ ਦੀ ਪ੍ਰਾਪਤੀ ਲਈ ਦ੍ਰਿੜ੍ਹ ਹੈ। ਪੰਥ ਦੀ ਜਿੱਤ ਯਕੀਨੀ ਹੈ। ਧਰਮਯੁੱਧ ਮੋਰਚੇ ਦੇ ਇਕ ਸਾਲ ਦੌਰਾਨ ਅਕਾਲੀ ਦਲ ਨੇ ਸ਼ਾਨਦਾਰ ਪ੍ਰਾਪਤੀਆਂ ਕੀਤੀਆਂ ਹਨ। ਸਭ ਤੋਂ ਵੱਡੀ ਪ੍ਰਾਪਤੀ 'ਪੰਥਕ ਏਕਤਾ' ਹੈ।" ਖ਼ਾਲਿਸਤਾਨ ਬਾਰੇ ਪੁਛੇ ਗਏ ਇਕ ਸਵਾਲ ਦੇ ਜਵਾਬ ਵਿਚ ਸੰਤ ਜੀ ਨੇ ਭੁਲੇਖੇ ਦੂਰ ਕਰਦਿਆਂ ਦਸਿਆ ਕਿ ਡਾਕਟਰ ਜਗਜੀਤ ਸਿੰਘ ਚੌਹਾਨ ਤੇ ਉਸ ਵਲੋਂ ਕੀਤੀ ਜਾ ਰਹੀ ਖ਼ਾਲਿਸਤਾਨ ਦੀ ਮੰਗ ਨਾਲ ਅਕਾਲੀ ਦਲ ਦਾ ਕੋਈ ਸਬੰਧ ਨਹੀਂ।

# ਮੋਰਚੇ ਦੀ ਰਫ਼ਤਾਰ

## ਛੇਵਾਂ ਪੜਾਅ:
## ਭਾਈ ਅਮਰੀਕ ਸਿੰਘ ਦੀ ਰਿਹਾਈ
## (6.8.1983) ਤੋਂ
## ਨਵੇਂ ਸਾਲ 1984 ਦੀ ਪੂਰਵ–ਸੰਧਿਆ
## (31.12. 1983) ਤਕ

## 6 ਅਗਸਤ : ਅੰਮ੍ਰਿਤਸਰ

ਅਦਾਲਤ ਨੇ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਤੇ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਚੌਕ ਦੇ ਇਨਚਾਰਜ ਬਾਬਾ ਠਾਰਾ ਸਿੰਘ ਨੂੰ ਬਰੀ ਕਰ ਦਿਤਾ। ਫੈਸਲਾ ਸੁਣਨ ਲਈ ਜ਼ਿਲਾ ਕਚਹਿਰੀ ਵਿਚ ਸੰਤ ਭਿੰਡਰਾਂਵਾਲੇ ਦੇ ਸੈਂਕੜੇ ਸੇਵਕ ਪਹੁੰਚ ਗਏ ਸਨ ਜਿਹਨਾਂ ਨੇ ਆਪਣੇ ਆਗੂਆਂ ਦੀ ਰਿਹਾਈ ਦਾ ਹੁਕਮ ਸੁਣਦਿਆਂ ਹੀ ਉਹਨਾਂ ਨੂੰ ਜਲੂਸ ਦੀ ਸ਼ਕਲ ਵਿਚ ਦਰਬਾਰ ਸਾਹਿਬ ਲੈ ਆਂਦਾ ਤੇ ਪੁਲਸ ਵਲੋਂ ਉਹਨਾਂ ਨੂੰ ਕਿਸੇ ਹੋਰ ਕੇਸ ਵਿਚ ਗ੍ਰਿਫਤਾਰ ਕਰਨ ਦਾ ਯਤਨ ਅਸਫਲ ਬਣਾ ਦਿਤਾ।

ਭਾਈ ਅਮਰੀਕ ਸਿੰਘ ਨੂੰ ਪਿਛਲੇ ਸਾਲ 19 ਜੁਲਾਈ ਨੂੰ ਗ੍ਰਿਫਤਾਰ ਕੀਤਾ ਗਿਆ ਸੀ ਤੇ ਬਾਬਾ ਠਾਰਾ ਸਿੰਘ ਨੂੰ ਦੋ ਦਿਨ ਪਿਛੋਂ ਯਾਨੀ 21 ਜੁਲਾਈ ਨੂੰ।

ਭਾਈ ਅਮਰੀਕ ਸਿੰਘ ਤੇ "ਫੈਡਰੇਸ਼ਨ" ਦੇ ਇਕ ਹੋਰ ਸਰਗਰਮ ਵਰਕਰ ਸਰਦਾਰ ਹਰਪਾਲ ਸਿੰਘ ਤੇ 27 ਜੂਨ 1982 ਨੂੰ ਨਿਰੰਕਾਰੀ ਮੁਖੀ ਜੁਗਿੰਦਰ ਸਿੰਘ 'ਸ਼ਾਂਤ' ਤੇ ਗੋਲੀਆਂ ਚਲਾਉਣ ਦਾ ਦੋਸ਼ ਲਾਇਆ ਗਿਆ ਸੀ ਸੈਸ਼ਨ ਜੱਜ ਸ਼੍ਰੀ ਬੀ. ਐਲ. ਚੋਪੜਾ ਨੇ ਭਾਈ ਅਮਰੀਕ ਸਿੰਘ ਤੇ ਸਰਦਾਰ ਹਰਪਾਲ ਸਿੰਘ ਦੋਨਾਂ ਨੂੰ ਬਰੀ ਕਰਦਿਆਂ ਕਿਹਾ ਕਿ ਇਸਤਗਾਸਾ ਦੋਸ਼ ਸਾਬਤ ਨਹੀਂ ਕਰ ਸਕਿਆ ਇਹ ਗੱਲ ਵੀ ਵਰਨਣ ਯੋਗ ਹੈ ਕਿ ਨਿਰੰਕਾਰੀ 'ਸ਼ਾਂਤ' ਕਾਤਲਾਨਾ ਹਮਲੇ ਵਿਚ ਬਚ ਗਿਆ ਸੀ।

ਇਸ ਤੋਂ ਪਹਿਲਾਂ ਚੀਫ ਜੁਡੀਸ਼ਲ ਮੈਜਿਸਟਰੇਟ ਸ਼੍ਰੀ ਆਰ. ਡੀ. ਸਿੰਗਲਾ ਨੇ ਵੀ ਇਹਨਾਂ ਦੋਹਾਂ ਨੂੰ 'ਫੈਡਰੇਸ਼ਨ' ਦੇ ਹੋਰ ਸਰਗਰਮ ਵਰਕਰਾਂ ਸਰਵ-ਸਰਦਾਰ ਅਮਰਜੀਤ ਸਿੰਘ ਚਵਾਲਾ, ਹਰਮਿੰਦਰ ਸਿੰਘ ਗਿੱਲ, ਸੁਰਿੰਦਰ ਸਿੰਘ ਵਲੀਪੁਰ ਤੇ ਮੇਜਰ ਬਖਤਾਵਰ ਸਿੰਘ ਸਮੇਤ ਸਥਾਨਕ ਜੇਲ ਵਿਚ 15.10.82 ਨੂੰ ਟੈਂਟ ਤੇ ਟ੍ਰੈਕਟਰ ਸਾੜਨ ਦੇ ਦੋਸ਼ ਤੋਂ ਬਰੀ ਕਰ ਦਿਤਾ ਸੀ।

## 7 ਅਗਸਤ : ਅੰਮ੍ਰਿਤਸਰ

ਸ਼੍ਰੋਮਣੀ ਅਕਾਲੀ ਦਲ ਦੇ ਸਕੱਤਰ ਸਰਦਾਰ ਗੁਰਚਰਨ ਸਿੰਘ ਨੇ ਇਕ ਪ੍ਰੈਸ ਬਿਆਨ ਵਿਚ ਆਖਿਆ ਕਿ "ਆਲ ਇੰਡੀਆ ਸਿਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ

ਭਾਈ ਅਮਰੀਕ ਸਿੰਘ ਤੇ ਗੁਰਦੁਆਰਾ ਗੁਰਦਸ਼ਰਨ ਪ੍ਰਕਾਸ਼ ਦੇ ਮੈਨੇਜਰ ਬਾਬਾ ਠਾਰਾ ਸਿੰਘ ਦੀ ਰਿਹਾਈ ਸ਼੍ਰੋਮਣੀ ਅਕਾਲੀ ਦਲ ਦੀ ਸ਼ਾਨਦਾਰ ਜਿੱਤ ਹੈ। ਪੰਜਾਬ ਸਰਕਾਰ ਭਾਈ ਅਮਰੀਕ ਸਿੰਘ ਤੇ ਬਾਬਾ ਠਾਰਾ ਸਿੰਘ ਦੇ ਖਿਲਾਫ਼ ਕੋਈ ਦੋਸ਼ ਸਾਬਤ ਨਹੀਂ ਕਰ ਸਕੀ ਇਸ ਲਈ ਸਰਕਾਰ ਨੂੰ ਤੁਰੰਤ ਮੁਸਤਫ਼ੀ ਹੋ ਜਾਣਾ ਚਾਹੀਦਾ ਹੈ।" ਸਰਦਾਰ ਗੁਰਚਰਨ ਸਿੰਘ ਨੇ ਦਸਿਆ ਕਿ ਸੰਤ ਲੌਂਗੋਵਾਲ ਨੇ ਕੇਂਦਰੀ ਸਰਕਾਰ ਅਗੇ ਜਿਹੜੀਆਂ ਮੰਗਾਂ ਪੇਸ਼ ਕੀਤੀਆਂ ਸਨ ਉਹਨਾਂ ਵਿਚ ਭਾਈ ਅਮਰੀਕ ਸਿੰਘ ਤੇ ਬਾਬਾ ਠਾਰਾ ਸਿੰਘ ਦੀ ਰਿਹਾਈ ਦੀ ਮੰਗ ਵੀ ਸੀ। ਹਰਿਆਣਾ ਅਕਾਲੀ ਦਲ ਦੇ ਨੇਤਾ ਜਥੇਦਾਰ ਕਰਤਾਰ ਸਿੰਘ ਟੱਕਰ ਨੇ ਵੀ ਪੰਥਕ ਆਗੂਆਂ ਦੀ ਰਿਹਾਈ ਦਾ ਸਵਾਗਤ ਕੀਤਾ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਵਧਾਈ ਦਿਤੀ। ਜਥੇਦਾਰ ਟੱਕਰ ਨੇ ਖ਼ੁਸ਼ੀ ਦਾ ਪ੍ਰਗਟਾਵਾ ਕਰਨ ਲਈ ਅੰਬਾਲੇ ਵਿਚ ਸੰਗਤ ਨੂੰ ਲੱਡੂ ਵੰਡੇ।

ਲੁਧਿਆਣਾ ਵਿਚ ਭਾਈ ਅਮਰੀਕ ਸਿੰਘ ਤੇ ਬਾਬਾ ਠਾਰਾ ਸਿੰਘ ਦੀ ਰਿਹਾਈ ਦੀ ਖ਼ਬਰ ਪੜ੍ਹਦਿਆਂ ਹੀ ਸਰਵ-ਸਰਦਾਰ ਆਤਮਾ ਸਿੰਘ ਸਾਗਰ, ਸੰਤ ਸਿੰਘ ਗੁਜਰਖਾਨੀ, ਸਰਦੂਲ ਸਿੰਘ ਬੜੂੰਦੀ, ਗੁਰਦੇਵ ਸਿੰਘ ਦਾਖਾ, ਭਾਨ ਸਿੰਘ ਭੰਮਟ, ਠੇਕੇਦਾਰ ਸੂਰਜਣ ਸਿੰਘ, ਸੰਤ ਜਗੀਰ ਸਿੰਘ ਅਖਾੜਾ, ਸੰਤ ਹਾਕਮ ਸਿੰਘ ਅਖਾੜਾ, ਬਾਬਾ ਕੁੰਦਨ ਸਿੰਘ ਕਲੇਰਾਂ, ਸੰਤ ਸੁਰਜੀਤ ਸਿੰਘ ਰਾਣੂਆਂ, ਸੰਤ ਅਵਤਾਰ ਸਿੰਘ ਬਾਲੀਆਂ, ਸੰਤ ਨਿਰਮਲ ਸਿੰਘ ਤੁੰਮਲ ਤੇ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੇ ਅਤਿਅੰਤ ਖੁਸ਼ੀ ਦਾ ਪ੍ਰਗਟਾਵਾ ਕੀਤਾ। ਕਈਆਂ ਪਿੰਡਾਂ ਵਿਚ ਲੱਡੂ ਵੰਡੇ ਗਏ। ਕਈਆਂ ਗੁਰਦੁਆਰਾਂ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਗਈ। ਅਖਾੜਾ ਪਿੰਡ ਦੇ ਗੁਰਦੁਆਰਿਆਂ ਵਿਚ ਦੀਪਮਾਲਾ ਹੋਈਆਂ।

ਅੰਮ੍ਰਿਤਸਰ ਵਿਚ ਸ਼੍ਰੋਮਣੀ ਅਕਾਲੀ ਦਲ (ਤੱਤਾ) ਦੇ ਦਫ਼ਤਰ ਸਕੱਤਰ ਸਰਦਾਰ ਦਿਆਲ ਸਿੰਘ ਨੇ ਇਕ ਪ੍ਰੈਸ-ਨੋਟ ਜਾਰੀ ਕੀਤਾ ਕਿ "ਭਾਈ ਅਮਰੀਕ ਸਿੰਘ ਤੇ ਬਾਬਾ ਠਾਰਾ ਸਿੰਘ ਦੀ ਰਿਹਾਈ ਕਾਰਨ ਸੰਤ ਜਰਨੈਲ ਸਿੰਘ 'ਖ਼ਾਲਸਾ' ਭਿੰਡਰਾਂ ਵਾਲਿਆਂ ਦੀ ਸ਼ਾਨਦਾਰ ਫਤਹਿ ਹੋਈ ਹੈ ਤੇ ਸਿਖ ਕੌਮ ਵਿਚ ਇਹਨਾਂ ਰਿਹਾ-ਈਆਂ ਕਾਰਨ ਖ਼ੁਸ਼ੀ ਦੀ ਲਹਿਰ ਦੌੜ ਗਈ ਹੈ।" ਸਰਦਾਰ ਦਿਆਲ ਸਿੰਘ ਨੇ ਇਹ ਬਿਆਨ ਜਥੇਦਾਰ ਜਗਦੇਵ ਸਿੰਘ ਤਲਵੰਡੀ ਨਾਲ ਸੰਪਰਕ ਪੈਦਾ ਕਰਨ ਪਿੱਛੋਂ ਰੀਲੀਜ਼ ਕੀਤਾ।

6 ਅਗਸਤ 1983 ਨੂੰ ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਚ ਪੰਥਕ ਆਗੂਆਂ ਭਾਈ ਅਮਰੀਕ ਸਿੰਘ ਤੇ ਬਾਬਾ ਠਾਰਾ ਸਿੰਘ ਦਾ ਸ਼ਾਨਦਾਰ ਸਵਾ-ਗਤ ਕੀਤਾ ਗਿਆ, ਦੋਹਾਂ ਨੂੰ ਹਾਰਾਂ ਨਾਲ ਲੱਦ ਦਿਤਾ ਗਿਆ। ਸਵਾਗਤੀ ਸਮਾਰੋਹ

ਵਿਚ ਜਥੇਦਾਰ ਤ੍ਰਿਲੋਚਨ ਸਿੰਘ ਬਬਰ ਮਜ਼ਾਰਾ, ਸਰਦਾਰ ਗੁਰਦਿਆਲ ਸਿੰਘ ਮੂੰਗਾ ਰਿਟਾਇਰਡ ਪੀ. ਸੀ ਐਸ. ਜਥੇਦਾਰ ਹਰਬੰਸ ਸਿੰਘ ਲੰਧੀਵਾਲਾ, ਜਥੇਦਾਰ ਅਵਤਾਰ ਸਿੰਘ, ਜਥੇਦਾਰ ਜੀਵਨ ਸਿੰਘ ਮਿਹਰਾਜ, ਜਥੇਦਾਰ ਹਰਦਿਤ ਸਿੰਘ, ਜਥੇਦਾਰ ਦਰਸ਼ਨ ਸਿੰਘ ਈਸਾਪੁਰ, ਡਾਕਟਰ ਗੁਲਾਬ ਸਿੰਘ ਫੁੱਲ ਤੇ ਸਰਦਾਰ ਹਰਜੀਤ ਸਿੰਘ ਠੱਠੀਖਾਰਾ ਸ਼ਾਮਲ ਸਨ। ਇਹਨਾਂ ਸਾਰਿਆਂ ਨੇ ਮਿਲ ਕੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਵਧਾਈ ਦਿਤੀ।

ਭਾਈ ਅਮਰੀਕ ਸਿੰਘ ਨੇ ਪੀ. ਟੀ. ਆਈ. ਦੇ ਰਿਪੋਰਟਰ ਨੂੰ ਦੱਸਿਆ ਕਿ ਕੱਲ ਉਹਨਾਂ ਨੂੰ ਹੇਠਲੀ ਅਦਾਲਤ ਵਲੋਂ ਰਿਹਾ ਕੀਤਾ ਗਿਆ ਸੀ। ਇਸ ਸਬੰਧ ਵਿਚ ਕੇਂਦਰ ਅਤੇ ਸੰਤ ਜਰਨੈਲ ਸਿੰਘ ਭਿੰਡਰਾ ਵਾਲੇ ਵਿਚਾਲੇ ਕੋਈ ਖੁਫੀਆਂ ਸਮਝੌਤਾ ਨਹੀਂ ਹੋਇਆ ਤੇ ਨਾ ਹੀ ਸਰਕਾਰ ਨੇ ਉਹਨਾਂ ਪ੍ਰਤੀ ਆਪਣਾ ਰਵਈਆ ਨਰਮ ਕੀਤਾ ਜਾਂ ਹਮਦਰਦੀ ਵਿਖਾਈ। ਭਾਈ ਅਮਰੀਕ ਸਿੰਘ ਨੇ ਇਲਜ਼ਾਮ ਲਾਇਆ ਕਿ ਜੇਲ ਵਿਚ ਬੰਦ ਰਹਿਣ ਦੇ ਦੌਰਾਨ ਉਹਨਾਂ ਨਾਲ ਬੜੀ ਸਖਤੀ ਕੀਤੀ ਗਈ ਜਦੋਂ ਕਿ ਕਈ ਵਾਰ ਤਾਂ ਉਹਨਾਂ ਨੂੰ 'ਖ਼ਤਮ' ਕਰਨ ਦਾ ਵੀ ਯਤਨ ਕੀਤਾ ਗਿਆ। ਉਹਨਾਂ ਨੇ ਰਿਹਾ ਹੋਣ ਪਿਛੋਂ ਪ੍ਰੈਸ ਲਈ ਦਿਤੇ ਇਸ ਪਹਿਲੇ ਬਿਆਨ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੇ ਹੋਰ ਸਿਖ ਸੰਗਤਾਂ ਦਾ ਧੰਨਵਾਦ ਕੀਤਾ ਜਿਨ੍ਹਾਂ ਨੇ ਉਹਨਾਂ ਦੀ ਰਿਹਾਈ ਲਈ ਸੰਘਰਸ਼ ਕੀਤਾ। ਉਹਨਾਂ ਨੇ ਐਲਾਨ ਕੀਤਾ ਕਿ 'ਫੈਡਰੇਸ਼ਨ' ਅਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਅਤੇ ਗ੍ਰਿਫ਼ਤਾਰ ਸਿੰਘਾਂ ਦੀ ਰਿਹਾਈ ਲਈ ਅਕਾਲੀ ਦਲ ਦੇ ਹੁਕਮ ਅਨੁਸਾਰ ਕੰਮ ਕਰਦੀ ਰਹੇਗੀ।

## 8 ਅਗਸਤ : ਅੰਮ੍ਰਿਤਸਰ

ਸ੍ਰੀ ਅਕਾਲ ਤਖਤ ਸਾਹਿਬ 'ਤੇ ਭਾਈ ਅਮਰੀਕ ਸਿੰਘ ਪ੍ਰਧਾਨ ਆਲ ਇੰਡੀਆ ਸਿਖ ਸਟੂਡੈਂਟਸ ਫੈਡਰੇਸ਼ਨ, ਭਾਈ ਠਾਰਾ ਸਿੰਘ ਇਨਚਾਰਜ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਚੌਕ ਮਹਿਤਾ ਅਤੇ ਰਿਹਾ ਹੋ ਕੇ ਆਏ 14 ਹੋਰ ਸਿੰਘਾਂ ਦਾ ਸਨਮਾਨ ਕੀਤਾ ਗਿਆ। ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਉਹਨਾਂ ਸਾਰਿਆਂ ਨੂੰ ਸਿਰੋਪਾ ਬਖਸ਼ਿਸ਼ ਕੀਤੇ। ਇਸ ਮੌਕੇ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਹਾਜ਼ਿਰ ਸਨ। ਜਦ ਇਹ ਸਨਮਾਨ ਕੀਤਾ ਜਾ ਰਿਹਾ ਸੀ ਤਾਂ ਭਾਰੀ ਗਿਣਤੀ ਵਿਚ ਸਿਖ ਸੰਗਤਾਂ ਵੀ ਇਕੱਤਰ ਹੋ ਗਈਆਂ। ਸਿੰਘ ਸਾਹਿਬ ਗਿਆਨੀ

ਕ੍ਰਿਪਾਲ ਸਿੰਘ ਜੀ ਨੇ ਉਹਨਾਂ ਦੀਆਂ ਸੇਵਾਵਾਂ ਦੀ ਸ਼ਲਾਘਾ ਕਰਦੇ ਹੋਏ ਕਿਹਾ ਕਿ ਉਹਨਾਂ ਨੇ ਸਿਖ ਪੰਥ ਲਈ ਜੇਲ੍ਹਾਂ ਦੀਆਂ ਮੁਸੀਬਤਾਂ ਬਰਦਾਸ਼ਤ ਕੀਤੀਆਂ ਹਨ। ਸੰਤ ਲੌਂਗੋਵਾਲ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ "ਭਾਈ ਅਮਰੀਕ ਸਿੰਘ, ਬਾਬਾ ਠਾਰਾ ਸਿੰਘ ਤੇ ਉਹਨਾਂ ਦੇ ਹੋਰ ਸਾਥੀਆਂ ਵਿਰੁੱਧ ਕੋਈ ਦੋਸ਼ ਸਾਬਤ ਨਹੀਂ ਹੋ ਸਕਿਆ। ਇਹਨਾਂ ਸਾਰਿਆਂ ਨੂੰ ਝੂਠੇ ਕੇਸਾਂ ਵਿਚ ਫਸਾਇਆ ਗਿਆ ਸੀ। ਇਹ ਕੇਸ ਅਦਾਲਤ ਵਿਚ ਸਾਬਤ ਨਹੀਂ ਹੋ ਸਕੇ ਕਿਉਂਕਿ ਇਹਨਾਂ ਦੀ ਬੁਨਿਆਦ ਗ਼ਲਤ ਸੀ। ਇਸ ਲਈ ਪੰਜਾਬ ਦੀ ਮੌਜੂਦਾ ਸਰਕਾਰ ਨੂੰ ਅਸਤੀਫ਼ਾ ਦੇ ਦੇਣਾ ਚਾਹੀਦਾ ਹੈ। ਅਖ਼ਲਾਕੀ ਤੌਰ ਤੇ ਇਸ ਸਰਕਾਰ ਨੂੰ ਕਾਇਮ ਰਹਿਣ ਦਾ ਕੋਈ ਹੱਕ ਨਹੀਂ।"। ਸੰਤ ਜੀ ਨੇ ਦੋਸ਼ ਲਾਇਆ ਕਿ ਰਾਜ ਵਿਚ ਤਸ਼ੱਦਦ ਦੀਆਂ ਜੋ ਘਟਨਾਵਾਂ ਹੋ ਰਹੀਆਂ ਹਨ ਉਹਨਾਂ ਲਈ ਸਰਕਾਰ ਜ਼ਿੰਮੇਵਾਰ ਹੈ। ਸੰਤ ਲੌਂਗੋਵਾਲ ਨੇ ਇਹ ਮੰਗ ਮੁੜ ਦੁਹਰਾਈ ਕਿ ਇਹਨਾਂ ਘਟਨਾਵਾਂ ਦੀ ਕਮਿਸ਼ਨ ਰਾਹੀਂ ਪੜਤਾਲ ਕਰਾਈ ਜਾਏ। ਉਹਨਾਂ ਇਹ ਵੀ ਕਿਹਾ ਕਿ ਜਦ ਅਕਾਲੀ ਦਲ ਸੱਤਾ ਵਿਚ ਆਵੇਗਾ ਤਾਂ ਉਹ ਕਮਿਸ਼ਨ ਮੁਕੱਰਰ ਕਰੇਗਾ ਤਾਂ ਜੋ ਇਹਨਾਂ ਘਟਨਾਵਾਂ ਪਿੱਛੇ ਜੋ ਹੱਥ ਹੈ ਉਸਦਾ ਲੋਕਾਂ ਨੂੰ ਪਤਾ ਲਗ ਸਕੇ। ਅਜਿਹੀ ਇਨਕੁਆਇਰੀ ਸਰਦਾਰ ਦਰਬਾਰਾ ਸਿੰਘ ਵਿਰੁੱਧ ਵੀ ਕਰਵਾਈ ਜਾਏਗੀ। ਸੰਤ ਜੀ ਨੇ ਕਿਹਾ ਕਿ ਸਿੱਖਾਂ ਨੇ ਦੇਸ਼ ਦੀ ਆਜ਼ਾਦੀ ਲਈ ਭਾਰੀ ਕੁਰਬਾਨੀਆਂ ਕੀਤੀਆਂ ਹਨ ਅਤੇ ਹੁਣ ਉਸ ਦੀ ਰੱਖਿਆ ਲਈ ਵੀ ਕੁਰਬਾਨੀਆਂ ਦੇ ਰਹੇ ਹਨ। ਅਕਾਲੀ ਦਲ ਦੇਸ਼ ਤੋਂ ਵੱਖਰਾ ਹੋਣ ਲਈ ਨਹੀਂ, ਰਾਜਾਂ ਨੂੰ ਵੱਧ ਅਧਿਕਾਰ ਦਿਵਾਉਣ ਲਈ ਲੜ ਰਿਹਾ ਹੈ। ਸੰਤ ਲੌਂਗੋਵਾਲ ਨੇ ਇਹ ਐਲਾਨ ਵੀ ਕੀਤਾ ਕਿ "ਜਦ ਤਕ ਅਕਾਲੀ ਦਲ ਦੀਆਂ ਸਾਰੀਆਂ ਮੰਗਾਂ ਨਹੀਂ ਮੰਨੀਆਂ ਜਾਂਦੀਆਂ, ਅਸੀਂ ਆਪਣੀ ਜਦੋ-ਜਿਹਦ ਜਾਰੀ ਰੱਖਾਂਗੇ। ਸਾਡੀਆਂ ਮੰਗਾਂ ਵਿਚ ਸਿੱਖਾਂ ਲਈ ਵੱਖਰੇ ਪਰਸਨੇਲ ਲਾਅ ਤੇ ਬੇਗੁਨਾਹ ਲੋਕਾਂ ਦੀ ਰਿਹਾਈ ਦੀ ਮੰਗ ਵੀ ਸ਼ਾਮਲ ਹੈ।"

—ਇਸ ਮੌਕੇ ਤੇ ਸੰਤ ਭਿੰਡਰਾਂਵਾਲੇ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ "ਮੋਰਚੇ ਦੀ ਸਫਲਤਾ ਲਈ ਇਕੱਠੇ ਰਹਿਣਾ ਚਾਹੀਦਾ ਹੈ। ਸਾਡਾ ਜਥਾ ਅਨੰਦਪੁਰ ਸਾਹਿਬ ਦੇ ਮਤੇ ਦੀ ਪੂਰਤੀ ਅਤੇ ਗ੍ਰਿਫ਼ਤਾਰ ਸਿੰਘਾਂ ਦੀ ਰਿਹਾਈ ਲਈ ਧਰਮਯੁੱਧ ਮੋਰਚੇ ਨੂੰ ਪੂਰਾ ਮਿਲਵਰਤਣ ਦਿੰਦਾ ਰਹੇਗਾ।"

## 14 ਅਗਸਤ : ਅੰਮ੍ਰਿਤਸਰ

**ਗੁਰੂ ਨਾਨਕ ਨਿਵਾਸ ਵਿਚ ਅਕਾਲੀ ਹਾਈਕਮਾਨ ਦੀ ਦੋ ਘੰਟੇ ਮੀਟਿੰਗ। ਅਗਲੇ**

ਐਕਸ਼ਨ ਪ੍ਰੋਗਰਾਮ ਬਾਰੇ ਵਿਚਾਰਾਂ ਕੀਤੀਆਂ। ਪੰਜਾਬ ਵਿਚ ਇਕ ਦਿਨ ਲਈ ਸਰਕਾਰੀ 'ਕੰਮ ਰੋਕੋ' ਦੀ ਕਾਲ ਦੇਣ ਦਾ ਫੈਸਲਾ।

## 15 ਅਗਸਤ : ਅੰਮ੍ਰਿਤਸਰ

ਸੰਤ ਲੌਂਗੋਵਾਲ ਵਲੋਂ ਨਵੇਂ ਐਕਸ਼ਨ ਪ੍ਰੋਗਰਾਮ ਦਾ ਐਲਾਨ : '29 ਅਗਸਤ ਸੋਮਵਾਰ ਨੂੰ ਸਵੇਰੇ 10 ਵਜੇ ਤੋਂ ਸ਼ਾਮ 5 ਵਜੇ ਤਕ, ਜ਼ਿਲਾ ਹੈੱਡ ਕੁਆਰਟਰਾਂ ਵਿਚ ਜ਼ਿਲਾ ਪ੍ਰਸ਼ਾਸਨ ਦਾ ਕੰਮ ਠਪ ਕਰ ਦਿਤਾ ਜਾਏਗਾ। ਸੰਤ ਜੀ ਨੇ ਇਹ ਵੀ ਕਿਹਾ ਕਿ ਸਾਰੇ ਪੰਜਾਬੀ ਵਿਧਾਇਕਾਂ ਵਲੋਂ ਕੇਂਦਰ ਸਰਕਾਰ ਨੂੰ ਮੈਮੋਰੈਂਡਮ ਪੇਸ਼ ਕੀਤਾ ਜਾਏਗਾ। ਇਹ ਭੇਤ ਵੀ ਖੋਲ੍ਹਿਆ ਕਿ ਲੁਧਿਆਣੇ ਨੇੜੇ 'ਪੁਲਸ ਮੁਕਾਬਲੇ' ਵਿਚ ਮਾਰੇ ਜਾਣ ਵਾਲੇ 4 ਨੌਜਵਾਨ ਬੇਗੁਨਾਹ ਸਨ।

## 25 ਅਗਸਤ : ਲੁਧਿਆਣਾ

ਅੱਜ ਮਸ਼ਹੂਰ ਮੁਕੱਦਮੇ 'ਲਾਲਾ ਜਗਤ ਨਾਰਾਇਣ ਕਤਲ ਕੇਸ' ਦੇ ਫ਼ੈਸਲੇ ਦੀ ਤਰੀਕ ਸੀ। ਸੈਸ਼ਨ ਕੋਰਟ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਸੇਵਕਾਂ ਤੇ ਸਿਖ ਸੰਗਤਾਂ ਨਾਲ ਭਰੀ ਪਈ ਸੀ। ਅਦਾਲਤ ਦੇ ਕਮਰੇ ਵਿਚ ਤਿਲ ਸੁੱਟਣ ਲਈ ਜਗ੍ਹਾ ਨਹੀਂ ਸੀ। ਫ਼ਾਜ਼ਲ ਜੱਜ ਨੇ ਕੇਸ ਦਾ ਫ਼ੈਸਲਾ ਸੁਣਾਉਂਦੇ ਹੋਏ ਸੰਤ ਭਿੰਡਰਾਂ ਵਾਲੇ ਦੇ ਭਤੀਜੇ ਸਰਦਾਰ ਸਵਰਨ ਸਿੰਘ ਨੂੰ ਬਰੀ ਕਰ ਦਿਤਾ ਤੇ ਸਰਦਾਰ ਨਛੱਤਰ ਸਿੰਘ ਨੂੰ ਉਮਰ ਕੈਦ ਦਾ ਹੁਕਮ ਦਿਤਾ। ਫੈਸਲਾ ਸੁਣਦੇ ਹੀ ਸਿੰਘਾਂ ਨੇ ਜੋਸ਼ ਵਿਚ ਆ ਕੇ 'ਬੋਲੇ ਸੋ ਨਿਹਾਲ ਦੇ ਜੈਕਾਰੇ' ਛੱਡੇ। ਸਾਰਾ ਮਾਹੌਲ ਜੈਕਾਰਿਆਂ ਦੀ ਆਵਾਜ਼ ਨਾਲ ਗੂੰਜ ਉਠਿਆ।

## 27 ਅਗਸਤ

ਧਰਮਯੁੱਧ ਮੋਰਚੇ ਦਾ 'ਕੰਮ ਰੋਕੋ' ਅੰਦੋਲਨ ਫੇਲ ਕਰਨ ਲਈ ਪੰਜਾਬ ਪੁਲਸ ਨੇ ਅਕਾਲੀ ਵਰਕਰਾਂ ਦੀਆਂ ਗ੍ਰਿਫਤਾਰੀਆਂ ਸ਼ੁਰੂ ਕਰ ਦਿਤੀਆਂ, ਜਗ੍ਹਾ ਜਗ੍ਹਾ ਛਾਪੇ ਮਾਰੇ, ਬਹੁਤ ਸਾਰੇ ਅਕਾਲੀ ਵਰਕਰ ਅੰਡਰ-ਗਰਾਊਂਡ ਚਲੇ ਗਏ। ਪੰਜਾਬ ਸਰਕਾਰ ਨੇ 29 ਅਗਸਤ ਨੂੰ ਸਾਰੇ ਵਿਦਿਅਕ ਅਦਾਰੇ ਬੰਦ ਰਖਣ ਦਾ ਹੁਕਮ ਜਾਰੀ ਕਰ ਦਿਤਾ।

## 29 ਅਗਸਤ

ਪੰਜਾਬ ਦੇ ਹਰ ਜ਼ਿਲਾ ਹੈੱਡ-ਕੁਆਰਟਰ ਵਿਚ ਅਕਾਲੀ ਵਰਕਰਾਂ ਤੇ ਸਿੱਖ ਸੰਗਤਾਂ

ਨੇ ਜ਼ਿਲਾ ਕਚਹਿਰੀਆਂ ਦਾ ਘੇਰਾਓ ਕੀਤਾ। ਸਰਕਾਰੀ ਕੰਮ ਪੂਰੀ ਤਰ੍ਹਾਂ ਠੱਪ ਕਰ ਦਿਤਾ। ਸਟਾਫ ਹਾਜ਼ਿਰ ਨਹੀਂ ਹੋ ਸਕਿਆ।

## 30 ਅਗਸਤ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਐਲਾਨ ਕੀਤਾ ਕਿ 'ਕੰਮ ਰੋਕੋ' ਐਕਸ਼ਨ ਦੇ ਦੂਜੇ ਪੜਾਅ ਤੇ ਬੜੀ ਛੇਤੀ ਅਮਲ ਕੀਤਾ ਜਾਏਗਾ, ਗ਼ੈਰ-ਅਕਾਲੀ ਵਿਧਾਇਕਾਂ ਤੇ ਐਮਪੀਆਂ ਪਾਸੋਂ ਅਕਾਲੀ ਮੰਗ-ਪੱਤਰ ਤੇ ਦਸਖ਼ਤ ਕਰਵਾਏ ਜਾਣਗੇ ਤੇ ਇਨਕਾਰ ਕਰਨ ਵਾਲਿਆਂ ਦਾ ਘਿਰਾਓ ਕੀਤਾ ਜਾਏਗਾ।

## 3 ਸਤੰਬਰ : ਅੰਮ੍ਰਿਤਸਰ

ਗੁਰੂ ਨਾਨਕ ਨਿਵਾਸ ਵਿਚ ਸੰਤ ਭਿੰਡਰਾਂਵਾਲੇ ਵੱਲੋਂ ਸੱਦੀ ਗਈ 'ਸੱਚੇ ਸੁੱਚੇ ਸਿੱਖਾਂ ਦੀ' ਦੋ-ਰੋਜ਼ਾ ਕਨਵੈਨਸ਼ਨ ਸ਼ੁਰੂ ਹੋਈ। ਜਥੇਦਾਰ ਜਗਦੇਵ ਸਿੰਘ ਤਲਵੰਡੀ 50 ਵਰਕਰਾਂ ਸਮੇਤ ਸ਼ਾਮਲ ਹੋਏ। ਇਕ ਦਰਜਣ ਦੇ ਲਗਭਗ ਰਿਟਾਇਰਡ ਫੌਜੀ ਤੇ ਸਿਵਲ ਅਫ਼ਸਰਾਂ ਨੇ ਵੀ ਹਿੱਸਾ ਲਿਆ ਜਿਨ੍ਹਾਂ ਵਿਚੋਂ ਮੇਜਰ ਜਨਰਲ ਸੁਬੇਗ ਸਿੰਘ, ਲੈਫਟੀਨੈਂਟ ਜਨਰਲ ਨਰਿੰਦਰ ਸਿੰਘ ਭੁੱਲਰ, ਮੇਜਰ ਜਰਨਲ ਜਸਵੰਤ ਸਿੰਘ ਭੁੱਲਰ, ਬ੍ਰਿਗੇਡੀਅਰ ਮਹਿੰਦਰ ਸਿੰਘ ਤੇ ਗੁਰਤੇਜ ਸਿੰਘ ਆਈ. ਏ. ਐਸ. ਦੇ ਨਾਂ ਵਰਨਣ-ਯੋਗ ਹਨ। ਉੱਥੇ ਪੰਜਾਬੀ ਪਤਰਕਾਰ ਤੇ ਬੁਲਾਰੇ ਸਰਦਾਰ ਭਰਪੂਰ ਸਿੰਘ ਬਲਬੀਰ ਸਾਬਕ ਐਡੀਟਰ 'ਅਕਾਲੀ ਪੱਤ੍ਰਕਾ' ਵੀ ਹਾਜ਼ਰ ਸਨ। ਪ੍ਰਧਾਨਗੀ ਸੰਤ ਜਰਨੈਲ ਸਿੰਘ ਜੀ ਨੇ ਕੀਤੀ। ਸੰਤ ਜੀ ਨੇ ਬੁਲਾਰਿਆਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ "ਕੋਈ ਵੀ ਬੁਲਾਰਾ ਕਿਸੇ ਦੇ ਵਿਰੁੱਧ ਨਾ ਬੋਲੇ ਤੇ ਨਾਂ ਹੀ ਮੋਰਚੇ ਬਾਰੇ ਵਾਦ-ਵਿਵਾਦ ਵਾਲਾ ਮਸਲਾ ਉਠਾਏ। ਅਨੰਦਪੁਰ ਮਤੇ ਤੇ ਸਿੱਖ ਪਰਸਨਲ ਲਾਅ ਦੇ ਚਾਨਣੇ ਵਿਚ ਹੀ ਪੰਥਕ ਮਸਲਿਆਂ ਤੇ ਵਿਚਾਰ ਪੇਸ਼ ਕੀਤੇ ਜਾਣ।"

## 4 ਸਤੰਬਰ : ਅੰਮ੍ਰਿਤਸਰ

ਗੁਰੂ ਨਾਨਕ ਨਿਵਾਸ ਵਿਚ ਹੋ ਰਹੀ 'ਸੱਚੇ ਸੁੱਚੇ ਸਿੱਖਾਂ ਦੀ ਕਨਵੈਨਸ਼ਨ' ਨੂੰ ਸੰਬੋਧਨ ਕਰਨ ਵਾਲੇ ਸੱਜਣਾਂ ਨੇ ਸੰਤ ਭਿੰਡਰਾਂਵਾਲੇ ਵੱਲੋਂ ਲਾਈ ਗਈ ਪਾਬੰਦੀ ਦੀ ਪ੍ਰਵਾਹ ਨਾ ਕੀਤੀ। ਗਰਮ ਖ਼ਿਆਲੀ ਤੇ ਤਲਵੰਡੀ-ਦਲੀਏ ਬੁਲਾਰਿਆਂ ਨੇ ਸੰਤ ਅਕਾਲੀ ਨੇਤਰਤਵ ਵਿਰੁਧ ਆਪਣੇ ਦਿਲ ਦੀ ਹਵਾੜ ਕੱਢੀ ਤੇ ਮੋਰਚੇ ਦੀ ਰਫ਼ਤਾਰ ਸਬੰਧੀ ਅਸੰਤੁਸ਼ਟਤਾ ਪਰਗਟ ਕੀਤੀ। ਜਥੇਦਾਰ ਜਗਦੇਵ ਸਿੰਘ ਤਲਵੰਡੀ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ ਅਕਾਲੀ ਲੀਡਰ ਮੋਰਚੇ ਨੂੰ ਗ਼ਲਤ ਰਾਹ ਤੇ ਲਿਜਾ ਰਹੇ ਹਨ।

## 5 ਸਤੰਬਰ : ਅੰਮ੍ਰਿਤਸਰ

ਸੰਤ ਲੌਂਗੋਵਾਲ ਦੀ ਪ੍ਰਧਾਨਗੀ ਹੇਠ ਜ਼ਿਲਾ ਅਕਾਲੀ ਜਥੇਦਾਰਾਂ ਦੀ ਮੀਟਿੰਗ 2 ਵਜੇ ਤੋਂ 7 ਵਜੇ ਸ਼ਾਮ ਤਕ ਚਲਦੀ ਰਹੀ। ਬਾਦਲ ਧੜੇ ਦੇ ਜਥੇਦਾਰਾਂ ਨੇ ਗਰਮ-ਖ਼ਿਆਲੀਆਂ ਤੇ ਤਲਵੰਡੀ-ਦਲੀਆਂ ਵਿਰੁੱਧ ਭੜਾਸ ਕਢਕੇ ਮਾਹੌਲ ਨੂੰ ਗਰਮ ਕਰ ਦਿਤਾ। ਮੀਟਿੰਗ ਵਿਚ ਸਰਕਾਰ ਤੇ ਵੀ ਤਿੱਖੇ ਹਮਲੇ ਕੀਤੇ ਗਏ। ਪਾਸ ਕੀਤੇ ਗਏ ਮਤਿਆਂ 'ਚੋਂ ਇਕ ਵਿਚ ਇਹ ਕਿਹਾ ਗਿਆ ਕਿ "ਸਰਕਾਰ ਨੇ ਕੁਝ ਖਰੀਦੇ ਹੋਏ ਵਿਅਕਤੀਆਂ ਰਾਹੀਂ ਦਲ ਦੀ ਵਿਸ਼ਾਲ ਏਕਤਾ ਵਿਚ ਫੁੱਟ ਪਾਉਣ ਅਤੇ ਫਿਰਕੂ-ਫਸਾਦ ਕਰਾਉਣ ਦੀ ਨਿਖੇਧੀ ਯੋਗ ਕਾਰਵਾਈ ਕੀਤੀ ਹੈ।" ਮੀਟਿੰਗ ਵਿਚ ਹਿੱਸਾ ਲੈਣ ਵਾਲਿਆਂ ਦੀ ਬਹੁ-ਗਿਣਤੀ ਨੇ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੂੰ ਅਕਾਲੀ ਦਲ ਚੋਂ ਕੱਢਣ ਦੀ ਜ਼ੋਰਦਾਰ ਮੰਗ ਕੀਤੀ ਜਿਸ ਕਾਰਨ ਜਥੇਦਾਰ ਸ਼ਿਵ ਸਿੰਘ ਖ਼ੁਸ਼ੀਪੁਰ ਵਾਕ-ਆਊਟ ਕਰ ਗਏ।

—ਭਿੰਡਰਾਂਵਾਲਾ ਕੈਂਪ ਨੇ 3-4 ਸਤੰਬਰ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਪ੍ਰਧਾਨਗੀ ਹੇਠ ਹੋਈ ਸੱਚੇ ਸੁੱਚੇ ਸਿੱਖਾਂ ਦੀ ਕਨਵੈਨਸ਼ਨ ਦਾ ਇਕ ਮਹੱਤਵ-ਪੂਰਨ ਮਤਾ ਪ੍ਰੈਸ ਨੂੰ ਰਿਲੀਜ਼ ਕੀਤਾ ਜਿਸ ਵਿਚ ਕਿਹਾ ਗਿਆ ਹੈ ਕਿ ਮੋਰਚੇ ਨੂੰ ਨਰਮ ਕਰਨ ਦੇ ਯਤਨ ਤੇ ਮੰਗਾਂ ਵਿਚ ਫਰਕ ਪਾਉਣ ਅਤੇ ਉਹਨਾਂ ਨੂੰ ਘਟਾਉਣ ਦੀ ਰੁਚੀ ਖਤਰਨਾਕ ਹੈ। ਅਨੰਦਪੁਰ ਸਾਹਿਬ ਮਤੇ ਦੀ ਪ੍ਰਾਪਤੀ ਤਕ ਮੌਜੂਦਾ ਮੋਰਚਾ ਜਾਰੀ ਰਹੇਗਾ।"

—ਅੱਜ ਰਾਤੀਂ ਤੇਜਾ ਸਿੰਘ ਸਮੁੰਦਰੀ ਹਾਲ ਦੀ ਬਿਲਡਿੰਗ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਲਈ ਰਾਖਵੇਂ ਕਮਰੇ ਅੰਦਰ ਸੰਤ ਲੌਂਗੋਵਾਲ ਤੇ ਸੰਤ ਭਿੰਡਰਾਂਵਾਲੇ ਵਿਚ 2 ਘੰਟੇ ਤਕ ਲੰਮੀ 'ਗੁਫਤਗੂ' ਹੋਈ। ਦੋਹਾਂ ਸੰਤਾਂ ਨੇ ਗਿਲੇ-ਸ਼ਿਕਵੇ ਕੀਤੇ, ਗ਼ਲਤ-ਫ਼ਹਿਮੀਆਂ ਹਟਾਈਆਂ ਤੇ ਅੰਤ ਵਿਚ ਮਿਲ ਕੇ ਚਲਣ ਦਾ ਇਕਰਾਰ ਕਰਕੇ ਇਕ ਦੂਜੇ ਨੂੰ ਫ਼ਤਹਿ ਬੁਲਾਈ। 'ਜਬ ਗਲੇ ਮਿਲ ਗਏ; ਸਬ ਗਿਲੇ ਜਾਤੇ ਰਹੇ' ਦੇ ਸ਼ਾਇਰਾਨਾ ਖ਼ਿਆਲ ਅਨੁਸਾਰ ਦੱਸਿਆ ਜਾਂਦਾ ਹੈ ਕਿ ਦੋਹਾਂ ਸੰਤਾਂ ਦੇ ਸਾਰੇ ਮਤਭੇਦ ਦੂਰ ਹੋ ਗਏ ਹਨ।

## 11 ਸਤੰਬਰ : ਲੁਧਿਆਣਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਪ੍ਰੈਸ-ਕਾਨਫਰੰਸ ਵਿਚ ਇਹ ਭੇਤ ਖੋਲ੍ਹਿਆ ਕਿ ਪਾਇਲ ਦੇ ਥਾਣੇ ਵਿਚ 4

ਨੌਜਵਾਨਾਂ ਤੇ ਇਕ ਚਸ਼ਮਦੀਦ ਗਵਾਹ ਨੂੰ ਕਤਲ ਕੀਤਾ ਗਿਆ ਅਤੇ ਬਾਅਦ ਵਿਚ ਝੂਠਾ 'ਪੁਲਸ ਮੁਕਾਬਲਾ' ਬਣਾ ਦਿਤਾ। ਜਥੇਦਾਰ ਟੌਹੜਾ ਨੇ ਮੰਗ ਕੀਤੀ ਕਿ ਉਪਰੋਕਤ ਜੁਰਮ ਦੇ ਸਬੰਧੀ ਵਿੱਕਾ ਵਜ਼ੀਰ ਬੇਅੰਤ ਸਿੰਘ ਨੂੰ ਤੁਰੰਤ ਗ੍ਰਿਫ਼ਤਾਰ ਕੀਤਾ ਜਾਏ ਤੇ ਮੁਖ ਮੰਤਰੀ ਦਰਬਾਰਾ ਸਿੰਘ ਅਸਤੀਫ਼ਾ ਦੇਵੇ।...ਧਰਮਯੁੱਧ ਮੋਰਚੇ ਦਾ ਜ਼ਿਕਰ ਕਰਦਿਆਂ ਉਹਨਾਂ ਦਸਿਆ ਕਿ ਮੋਰਚਾ ਸਫਲਤਾ ਨਾਲ ਅੱਗੇ ਵਧ ਰਿਹਾ ਹੈ, ਅਕਾਲੀ ਦਲ ਵਿਚ ਮੁਕੰਮਲ ਏਕਤਾ ਹੈ।

## 12 ਸਤੰਬਰ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਸ਼੍ਰੋਮਣੀ ਅਕਾਲੀ ਦਲ ਦੇ ਵਿਦੇਸ਼ੀ ਯੂਨਿਟਾਂ ਨੂੰ ਅਪੀਲ ਕੀਤੀ ਕਿ ਭਾਰਤੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਵਿਦੇਸ਼ੀ ਦੌਰੇ ਦੌਰਾਨ ਜਿਸ ਸ਼ਹਿਰ ਵਿਚ ਵੀ ਉਹ ਜਾਣ, ਉਹਨਾਂ ਵਿਰੁੱਧ ਵਿਖਾਵੇ ਕੀਤੇ ਜਾਣ।

## 15 ਸਤੰਬਰ : ਅੰਮ੍ਰਿਤਸਰ

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਇਕ ਪ੍ਰੈਸ-ਇੰਟਰਵੀਊ ਵਿਚ ਕਿਹਾ ਕਿ "ਪਿਛਲੇ ਦਿਨਾਂ ਵਿਚ ਮੇਰੇ 'ਤੇ ਤਿੰਨ ਵਾਰ ਕਾਤਲਾਨਾ ਹਮਲਾ ਕਰਨ ਦਾ ਯਤਨ ਕੀਤਾ ਗਿਆ ਪਰ ਹਰ ਵਾਰ ਵਾਹਿਗੁਰੂ ਦੀ ਅਪਾਰ ਕਿਰਪਾ ਦੁਆਰਾ ਬਚਾਅ ਹੋ ਗਿਆ। ਮੇਰੀ ਜਾਨ ਲੈਣ ਦਾ ਪਹਿਲਾ ਯਤਨ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਹੋਇਆ। ਹਮਲਾ-ਆਵਰ ਦਰਬਾਰ ਸਾਹਿਬ ਦੀਆਂ ਪੌੜੀਆਂ ਪਾਸ ਮੇਰੀ ਉਡੀਕ ਕਰ ਰਿਹਾ ਸੀ। ਸੇਵਕਾਂ ਨੂੰ ਸ਼ੱਕ ਪਿਆ ਤੇ ਉਹਨਾਂ ਨੇ ਉਸ ਨੂੰ ਪਿਸਤੌਲ ਕੱਢਣ ਤੋਂ ਪਹਿਲਾਂ ਹੀ ਫੜ ਲਿਆ। ਉਸ ਵਿਅਕਤੀ ਨੂੰ 'ਗੁਰੂ ਨਾਨਕ ਨਿਵਾਸ' ਲਿਆਂਦਾ ਗਿਆ। ਉਸ ਨੇ ਮੰਨਿਆ ਕਿ ਉਹ ਕਤਲ ਦੀ ਸਾਜ਼ਸ਼ ਵਿਚ ਸ਼ਾਮਲ ਸੀ। ਉਸ ਨੂੰ ਵਾਰਨਿੰਗ ਦੇ ਕੇ ਜਾਣ ਦਿਤਾ ਗਿਆ। ਦੂਜੀ ਵਾਰ ਹਮਲਾ-ਆਵਰ ਨੇ ਗੁਰੂ ਨਾਨਕ ਨਿਵਾਸ ਦੇ ਕਮਰਾ ਨੰਬਰ 47 ਤਕ ਮੇਰਾ ਪਿੱਛਾ ਕੀਤਾ ਪਰ ਰਾਹ ਵਿਚ ਉਸ ਦਾ ਪਿਸਤੌਲ ਡਿਗ ਪਿਆ। ਤੀਜੀ ਵਾਰ ਮੈਨੂੰ ਗੁਰਦੁਆਰਾ ਮੰਜੀ ਸਾਹਿਬ ਵਿਚ ਕਤਲ ਕਰਨ ਦਾ ਯਤਨ ਕੀਤਾ ਗਿਆ। ਮੈਨੂੰ ਵਾਹਿਗੁਰੂ ਤੇ ਭਰੋਸਾ ਹੈ ਤੇ ਵਾਹਿਗੁਰੂ ਮੇਰੇ ਅੰਗ ਸੰਗ ਸਹਾਈ ਹੋ ਕੇ ਮੇਰੀ ਰੱਖਿਆ ਕਰਦਾ ਹੈ।"

## 20 ਸਤੰਬਰ : ਅੰਮ੍ਰਿਤਸਰ

ਮੰਜੀ ਸਾਹਿਬ ਹਾਲ ਵਿਚ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਪ੍ਰਤੀ-ਨਿਧ ਕਨਵੈਨਸ਼ਨ ਹੋਈ ਜਿਸ ਵਿਚ ਪੰਜਾਬ ਦੇ ਹਰ ਜ਼ਿਲੇ ਤੇ ਪੰਜਾਬ ਤੋਂ

ਬਾਹਰ ਦੇ ਸੂਬਿਆਂ ਦੇ ਡੈਲੀਗੇਟ ਸ਼ਾਮਲ ਹੋਏ। ਜੈਕਾਰਿਆਂ ਨਾਲ ਪਰਵਾਨਗੀ ਦੇ ਕੇ ਡੈਲੀਗੇਟਾਂ ਨੇ ਸਰਬ ਸੰਮਤੀ ਨਾਲ ਭਾਈ ਅਮਰੀਕ ਸਿੰਘ ਨੂੰ "ਫੈਡਰੇਸ਼ਨ' ਦਾ ਪ੍ਰਧਾਨ ਤੇ ਸਰਦਾਰ ਹਰਮਿੰਦਰ ਸਿੰਘ ਸੰਧੂ ਨੂੰ ਜਨਰਲ ਸਕੱਤਰ ਚੁਣਿਆ। ਇਸ ਦੇ ਨਾਲ ਹੀ ਪ੍ਰਧਾਨ ਸਾਹਿਬ ਨੂੰ ਅਹੁਦੇਦਾਰ ਤੇ 'ਮੈਂਬਰ' ਨਾਮਜ਼ਦ ਕਰਨ ਦੇ ਮੁਕੰਮਲ ਅਧਿਕਾਰ ਦੇ ਦਿਤੇ ਗਏ।

—ਸਿਖ ਵਿਦਿਆਰਥੀਆਂ ਦੇ ਵਿਸ਼ਾਲ ਇਕੱਠ ਨੂੰ ਸੰਬੋਧਨ ਕਰਦਿਆਂ ਸੰਤ ਲੌਂਗੋਵਾਲ ਨੇ ਆਖਿਆ : "ਆਜ਼ਾਦੀ ਦੀ ਮੌਜੂਦਾ ਲੜਾਈ ਦਾ ਨਿਸ਼ਾਨਾ ਅਨੰਦਪੁਰ ਸਾਹਿਬ ਦੇ ਮਤੇ ਅਨੁਸਾਰ ਪੰਜਾਬ ਵਿਚ ਖ਼ਾਲਸੇ ਦਾ ਮੁਕੰਮਲ ਬੋਲਬਾਲਾ ਕਰਨਾ ਹੈ। ਖ਼ਾਲਸਾ ਪੰਥ 13 ਅਪ੍ਰੈਲ 1999 ਨੂੰ ਆਜ਼ਾਦ ਹੋ ਜਾਏਗਾ।"

—ਜਥੇਦਾਰ ਜਗਦੇਵ ਸਿੰਘ ਤਲਵੰਡੀ ਨੇ ਆਪਣੇ ਭਾਸ਼ਨ ਵਿਚ ਕਿਹਾ : "ਅਕਾਲੀਆਂ ਵਿਚ ਫੁੱਟ ਦਾ ਪਰਚਾਰ ਕੇਵਲ ਸਰਕਾਰ ਕਰ ਰਹੀ ਹੈ। ਮੋਰਚਾ ਅਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਤਕ ਜਾਰੀ ਰਹੇਗਾ" ਕਿਉਂਕਿ ਦਲ ਦੇ ਲੀਡਰਾਂ ਨੇ ਅਜਿਹਾ ਕਰਨ ਦੀ ਸੌਂਹ ਖਾਧੀ ਹੋਈ ਹੈ।

—ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਗਰਮ ਤਕਰੀਰ ਕੀਤੀ। ਆਪ ਜੀ ਨੇ ਫੁਰਮਾਇਆ ਕਿ "ਜਦ ਤਕ ਅਸੀਂ ਮਹਿਸੂਸ ਨਹੀਂ ਕਰਦੇ ਕਿ ਅਸੀਂ ਗੁਲਾਮ ਹਾਂ ਓਦੋਂ ਤਕ ਅਸੀਂ ਆਜ਼ਾਦੀ ਪ੍ਰਾਪਤ ਨਹੀਂ ਕਰ ਸਕਦੇ।...ਮੈਨੂੰ ਅਤੇ ਕੁਛ ਹੋਰਨਾਂ ਨੂੰ 'ਸਰਕਾਰ ਦੇ ਏਜੰਟ' ਤੇ 'ਪੰਥ ਦੇ ਗੱਦਾਰ' ਕਹਿਣਾ ਇਕ ਡੂੰਘੀ ਸਾਜ਼ਸ਼ ਹੈ।...ਸਿੱਖ ਨੌਜਵਾਨਾਂ ਨੂੰ ਮੇਰੀ ਇਹ ਅਪੀਲ ਹੈ ਕਿ ਉਹ ਆਪਣੇ ਆਪ ਨੂੰ ਹਥਿਆਰਬੰਦ ਲੜਾਈ ਲਈ ਤਿਆਰ ਕਰਨ ਅਤੇ ਮੋਟਰ ਸਾਈਕਲ ਤੇ ਹਥਿਆਰ ਖ਼ਰੀਦਣ।"

—ਭਾਈ ਅਮਰੀਕ ਸਿੰਘ ਨੇ ਅਕਾਲੀ ਲੀਡਰਾਂ ਨੂੰ ਅਪੀਲ ਕੀਤੀ ਕਿ ਉਹ ਉਦੋਂ ਤਕ ਕੇਂਦਰ ਨਾਲ ਕੋਈ ਸਮਝੌਤਾ ਨਾ ਕਰਨ ਜਦੋਂ ਤਕ ਸਰਕਾਰ ਅਨੰਦਪੁਰ ਦਾ ਮਤਾ ਨਹੀਂ ਮੰਨਦੀ।

## 3 ਅਕਤੂਬਰ : ਲੰਡਨ

ਭਾਰਤੀ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਦੇ ਅਮਰੀਕੀ ਦੌਰੇ ਦੇ ਸਿਲਸਲੇ ਵਿਚ ਇੰਗਲੈਂਡ ਆਉਣ ਤੇ ਵਲੈਤ-ਵਾਸੀ ਸਿੱਖਾਂ ਨੇ ਬਰਤਾਨੀਆਂ ਵਿਚ ਹਿੰਦੁਸਤਾਨ ਦੇ ਹਾਈਕਮਿਸ਼ਨਰ ਦੇ ਦਫ਼ਤਰ ਸਾਹਮਣੇ ਜ਼ਬਰਦਸਤ ਮੁਜ਼ਾਹਰਾ ਕੀਤਾ ਤੇ ਸਿੱਖ ਮੰਗਾਂ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ।

—ਪੰਜਾਬ ਵਿਚ ਤਿੰਨ ਉਘੇ ਪੰਥਕ ਆਗੂ ਜਥੇਦਾਰ ਜਗਦੇਵ ਸਿੰਘ ਤਲਵੰਡੀ, ਸਰਦਾਰ ਸੁਖਜਿੰਦਰ ਸਿੰਘ ਸਾਬਕ ਸਿਖਿਆ ਮੰਤਰੀ ਤੇ ਸਰਦਾਰ ਭਰਪੂਰ ਸਿੰਘ ਬਲਬੀਰ ਸਾਬਕ ਐਡੀਟਰ 'ਅਕਾਲੀ ਪੱਤ੍ਰਕਾ' ਕੌਮੀ ਸੁਰੱਖਿਆ ਐਕਟ ਅਧੀਨ ਗ੍ਰਿਫ਼ਤਾਰ ਕੀਤੇ ਗਏ।

## 9 ਨਵੰਬਰ : ਅੰਮ੍ਰਿਤਸਰ

ਸ਼੍ਰੋਮਣੀ ਅਕਾਲੀ ਦਲ (ਤਲਵੰਡੀ) ਦੇ ਮੁਖ ਦਫ਼ਤਰ ਦੇ ਇਨਚਾਰਜ ਸਰਦਾਰ ਦਿਆਲ ਸਿੰਘ ਨੇ ਦਲ ਦੇ ਐਕਟਿੰਗ ਪ੍ਰਧਾਨ ਸਰਦਾਰ ਰਣਧੀਰ ਸਿੰਘ ਚੀਮਾ ਵੱਲੋਂ 13 ਨਵੰਬਰ ਨੂੰ ਦਲ ਦਾ ਜਨਰਲ ਅਜਲਾਸ ਬੁਲਾਇਆ ਤੇ ਇਸ ਸਿਲਸਲੇ ਵਿਚ ਬਾਕਾਇਦਾ ਦਸਖ਼ਤੀ ਸੱਦਾ-ਪੱਤਰ ਜਾਰੀ ਕੀਤੇ।

—ਤਲਵੰਡੀ ਦਲ ਦੀ ਉਪਰੋਕਤ ਕਾਰਵਾਈ ਦੇ ਪ੍ਰਤੀਕਰਮ ਵਜੋਂ ਸੰਤ ਲੌਂਗੋਵਾਲ ਨੇ ਕਿਹਾ : "ਤਲਵੰਡੀ ਗਰੁੱਪ ਸਹੀ ਗਲਤ ਜੋ ਵੀ ਚਾਹੇ ਕਰੇ, ਅਸੀਂ ਨਹੀਂ ਰੋਕਾਂਗੇ।"

## 13 ਨਵੰਬਰ : ਅੰਮ੍ਰਿਤਸਰ

ਸ਼੍ਰੋਮਣੀ ਅਕਾਲੀ ਦਲ (ਤਲਵੰਡੀ) ਦੇ ਮੁਖ ਦਫ਼ਤਰ ਵਿਚ ਸਰਦਾਰ ਰਣਧੀਰ ਸਿੰਘ ਚੀਮਾ ਐਕਟਿੰਗ ਪ੍ਰਧਾਨ ਦੀ ਪ੍ਰਧਾਨਗੀ ਹੇਠ ਦਲ ਦਾ ਜਨਰਲ ਅਜਲਾਸ ਹੋਇਆ ਜਿਸ ਵਿਚ 300 ਦੇ ਲਗਭਗ ਡੈਲੀਗੇਟ ਸ਼ਾਮਲ ਹੋਏ। ਜਨਰਲ ਹਾਊਸ ਵਲੋਂ ਜਥੇਦਾਰ ਜਗਦੇਵ ਸਿੰਘ ਤਲਵੰਡੀ ਦੀ ਲੀਡਰਸ਼ਿਪ ਉਤੇ ਪੂਰਨ ਭਰੋਸਾ ਪਰਗਟ ਕੀਤਾ ਗਿਆ। ਇਕ ਮਤੇ ਰਾਹੀਂ ਜਥੇਦਾਰ ਜਗਦੇਵ ਸਿੰਘ ਤਲਵੰਡੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ (ਤੱਤਾ), ਸਰਦਾਰ ਸੁਖਜਿੰਦਰ ਸਿੰਘ ਤੇ ਸਰਦਾਰ ਭਰਪੂਰ ਸਿੰਘ ਬਲਬੀਰ ਨੂੰ ਕੌਮੀ ਸੁਰੱਖਿਆ ਐਕਟ ਅਧੀਨ ਗ੍ਰਿਫ਼ਤਾਰ ਕੀਤੇ ਜਾਣ ਦੀ ਜ਼ੋਰਦਾਰ ਨਿਖੇਧੀ ਕੀਤੀ ਗਈ। ਇਕ ਹੋਰ ਮਤੇ ਰਾਹੀਂ ਸਰਕਾਰ ਨੂੰ ਖ਼ਬਰਦਾਰ ਕੀਤਾ ਗਿਆ ਕਿ ਉਹ ਦਰਬਾਰ ਸਾਹਿਬ ਵਿਚ ਦਖਲ ਦੇਣ ਤੋਂ ਬਾਜ਼ ਰਹੇ। ਇਹਨਾਂ ਤੋਂ ਇਲਾਵਾ ਇਕ ਅਹਿਮ ਮਤੇ ਰਾਹੀਂ ਧਰਮਯੁੱਧ ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਅਪੀਲ ਕੀਤੀ ਗਈ ਕਿ 26 ਜਨਵਰੀ 1984 ਦਾ ਦਿਨ 'ਕਾਲਾ ਦਿਨ' ਦੇ ਤੌਰ ਤੇ ਮਨਾਇਆ ਜਾਏ ਤੇ ਮੋਰਚਾ ਤੇਜ਼ ਕੀਤਾ ਜਾਏ।

## 20 ਨਵੰਬਰ : ਅੰਮ੍ਰਿਤਸਰ

ਦੋ ਦਿਨ ਪਹਿਲਾਂ ਤਰਨਤਾਰਨ ਨੇੜੇ ਪਿੰਡ ਖੱਬੇ ਰਾਜਪੂਤਾਂ ਕੋਲ ਇਕ ਬੱਸ ਵਿਚ ਮਾਰੇ ਗਏ 4 ਨਿਰਦੋਸ਼ ਹਿੰਦੂਆਂ ਦੇ ਕਤਲਾਂ ਤੋਂ ਪਰਭਾਵਤ ਹੋ ਕੇ ਸੰਤ ਲੌਂਗੋਵਾਲ ਨੇ ਕਿਹਾ ਕਿ "ਨਿਹੱਥੇ ਅਤੇ ਮਜ਼ਲੂਮਾਂ ਤੇ ਹਮਲਾ ਕਰਨ ਵਾਲੇ ਸਿੱਖੀ ਸਿਧਾਂਤਾਂ ਦੇ ਦੁਸ਼ਮਣ ਹਨ।" ਸੰਤ ਜੀ ਨੇ ਪੰਜਾਬ ਦੇ ਲੋਕਾਂ ਦੀ ਸੌਂ ਚੁਕੀ ਅਣਖ ਨੂੰ ਹਲੂਣਾ ਦੇਣ ਲਈ ਆਖਿਆ : 'ਪੰਜਾਬੀਓ ! ਤਰਨਤਾਰਨ ਘਟਨਾ ਵਰਗੇ ਜ਼ੁਲਮ ਕਿਉਂ ਬਰਦਾਸ਼ਤ ਕਰਦੇ ਹੋ ?" ਇਸ ਦੇ ਨਾਲ ਹੀ ਆਪ ਨੇ ਨਿਹੰਗ ਅਜੀਤ ਸਿੰਘ, ਜਿਸ ਨੇ ਸ੍ਰੀ ਹਰਬੰਸ ਲਾਲ ਭਾਟੀਆ ਨਾਮੀ ਇਕ ਹਿੰਦੂ ਮੁਸਾਫਰ ਨੂੰ ਆਪਣੀ ਛਾਤੀ ਨਾਲ ਲਾ ਕੇ ਬਚਾਅ ਲਿਆ ਸੀ, ਦੀ ਸ਼ਲਾਘਾ ਕੀਤੀ ਕਿ ਉਸ ਨੇ ਇਕ ਸੱਚੇ ਸਿੱਖ ਵਾਂਗ ਕੰਮ ਕੀਤਾ ਹੈ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਵੀ ਤਰਨਤਾਰਨ ਘਟਨਾ ਦੀ ਜ਼ੋਰਦਾਰ ਨਿੰਦਿਆ ਕੀਤੀ ਤੇ ਇਸ ਨੂੰ ਸਿੱਖੀ ਅਸੂਲਾਂ ਤੋਂ ਉਲਟ ਦੱਸਿਆ।

## 23 ਨਵੰਬਰ : ਅੰਮ੍ਰਿਤਸਰ

ਧਰਮਯੁੱਧ ਮੋਰਚਾ ਡਿਕਟੇਟਰ ਸੰਤ ਲੌਂਗੋਵਾਲ ਨੇ ਦਿੱਲੀ ਵਿਚ ਹੋ ਰਹੀ ਕਾਮਨਵੈਲਥ ਮੁਲਕਾਂ ਦੇ ਸਰਬਰਾਹਾਂ ਦੀ ਕਾਨਫਰੰਸ ਵਿਚ ਹਿੱਸਾ ਲੈਣ ਆਏ ਨੁਮਾਇੰਦਿਆਂ ਨੂੰ ਜਾਰੀ ਕੀਤੀ ਗਈ ਇਕ 'ਅਪੀਲ' ਵਿਚ ਕਿਹਾ ਕਿ ਸਿੱਖਾਂ ਨੂੰ ਉਹਨਾਂ ਦੇ ਹੱਕ ਦਿਵਾਉਣ ਲਈ ਕਾਮਨਵੈਲਥ ਮੁਲਕ ਉਹਨਾਂ ਦੀ ਮਦਦ ਕਰਨ। ਕਿਤਾਬਚੇ ਦੀ ਸ਼ਕਲ ਵਿਚ ਛਾਪੀ ਗਈ ਇਹ ਅਪੀਲ 'ਚੋਗਮ' ਦੇ ਮਹਿਮਾਨਾਂ ਤਕ ਪਹੁੰਚਾਉਣ ਤੋਂ ਇਲਾਵਾ ਪ੍ਰੈਸ ਨੂੰ ਵੀ ਰੀਲੀਜ਼ ਕਰ ਦਿਤੀ ਗਈ।

## 24 ਨਵੰਬਰ : ਦਿੱਲੀ

ਮਿਸਤਰੀ ਰਣਜੀਤ ਸਿੰਘ, ਨਿਰੰਕਾਰੀ ਮੁਖੀ ਬਾਬਾ ਗੁਰਬਚਨ ਸਿੰਘ ਦੇ ਕਤਲ ਦਾ ਮੁਖ ਦੋਸ਼ੀ, ਸੀ. ਬੀ. ਆਈ. ਨੇ ਗ੍ਰਿਫਤਾਰ ਕਰ ਲਿਆ।

## 25 ਨਵੰਬਰ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਦਿੱਲੀ ਦੇ ਸਿੱਖਾਂ ਨੂੰ ਸੁਨੇਹਾ ਭੇਜਿਆ ਕਿ ਸਰਦਾਰ ਰਣਜੀਤ ਸਿੰਘ ਦੀ ਹਰ ਤਰ੍ਹਾਂ ਮਦਦ ਕੀਤੀ ਜਾਏ। ਸੰਤ ਜੀ ਨੇ ਸਿੱਖ ਪੰਥ ਨੂੰ ਅਪੀਲ ਵੀ ਕੀਤੀ ਕਿ ਗੁਰਦੁਆਰਿਆਂ ਵਿਚ ਰਣਜੀਤ ਸਿੰਘ ਦੀ ਚੜ੍ਹਦੀ ਕਲਾ ਲਈ ਅਰਦਾਸਾਂ

ਕੀਤੀਆਂ ਜਾਣ।

—ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਕਿਹਾ ਕਿ ਉਹ ਸਰਦਾਰ ਰਣਜੀਤ ਸਿੰਘ ਨੂੰ ਸੋਨੇ ਨਾਲ ਤੋਲਣ ਲਈ ਵਚਨ-ਬੱਧ ਹਨ ਤੇ ਜਦ ਉਹ ਰਿਹਾ ਹੋ ਕੇ ਆਉਣਗੇ ਤਾਂ ਮੈਂ ਉਹਨਾਂ ਨੂੰ ਸੋਨੇ ਨਾਲ ਤੋਲਾਂਗਾ।

## 29 ਨਵੰਬਰ : ਅੰਮ੍ਰਿਤਸਰ

ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਹਾਊਸ ਦਾ ਅਜਲਾਸ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਹੋਇਆ ਜਿਸ ਵਿਚ 467 ਵਿਚੋਂ 457 ਡੈਲੀਗੇਚ ਹਾਜ਼ਰ ਹੋਏ। ਹਾਊਸ ਵਲੋਂ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਲੀਡਰਸ਼ਿਪ ਵਿਚ ਸੰਪੂਰਨ ਵਿਸ਼-ਵਾਸ ਪਰਗਟ ਕੀਤਾ ਗਿਆ ਤੇ ਸੰਤ ਜੀ ਨੂੰ ਸਰਬ-ਸੰਮਤੀ ਨਾਲ ਅਗਲੇ ਦੋ ਸਾਲਾਂ ਲਈ ਪ੍ਰਧਾਨ ਚੁਣ ਲਿਆ ਗਿਆ। ਸੰਤ ਲੌਂਗੋਵਾਲ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਆਖਿਆ ਕਿ ਅਕਾਲੀ ਦਲ ਵਾਰਤਾ ਰਾਹੀਂ ਮਸਲੇ ਹੱਲ ਕਰਨ ਦੇ ਹੱਕ ਵਿਚ ਹੈ ਤੇ ਮੰਗਾਂ ਮੰਨਵਾਉਣ ਲਈ ਅਕਾਲੀ ਦਲ ਵਲੋਂ ਸਰਕਾਰ ਨੂੰ 26 ਜਨਵਰੀ 1984 ਤਕ ਅਲਟੀਮੇਟਮ ਦੇ ਦਿਤਾ ਗਿਆ ਹੈ। ਅਜਲਾਸ ਵਲੋਂ ਧਰਮਯੁੱਧ ਮੋਰਚਾ ਚਾਲੂ ਰੱਖਣ ਦੀ ਪੁਸ਼ਟੀ ਕੀਤੀ ਗਈ ਤੇ ਇਕ ਦਰਜਣ ਦੇ ਕਰੀਬ ਮਤੇ ਪਾਸ ਕੀਤੇ ਗਏ ਜਿਨ੍ਹਾਂ ਵਿਚ ਹਿੰਸਕ ਘਟਨਾਵਾਂ ਦੀ ਨਿਖੇਧੀ ਕੀਤੀ, ਤਸ਼ੱਦਦ ਦੀਆਂ ਵਾਰਦਾਤਾਂ ਲਈ ਸਰਕਾਰ ਨੂੰ ਜ਼ਿੰਮੇਦਾਰ ਠਹਿਰਾਇਆ ਗਿਆ, ਅਜਿਹੀਆਂ ਘਟਨਾਵਾਂ ਦੀ ਜੁਡੀਸ਼ਲ ਪੜਤਾਲ ਕਰਾਉਣ ਦੀ ਮੰਗ ਕੀਤੀ ਗਈ, ਸਰਕਾਰ 'ਤੇ ਹਰੀਜਨਾਂ ਨਾਲ ਭੈੜਾ ਵਰਤਾਓ ਕਰਨ ਦਾ ਦੋਸ਼ ਲਾਇਆ ਗਿਆ, ਕੌਮੀ ਸੁਰੱਖਿਆ ਐਕਟ ਦੀ ਗ਼ਲਤ ਵਰਤੋਂ ਦੀ ਨਿਖੇਧੀ ਕੀਤੀ ਗਈ, ਅੰਮ੍ਰਿਤਧਾਰੀ ਨਿਰਦੋਸ਼ ਸਿੱਖਾਂ ਤੇ ਅੱਤਿਆਚਾਰ ਬੰਦ ਕਰਨ ਲਈ ਜ਼ੋਰ ਦਿਤਾ ਗਿਆ ਤੇ ਗੰਨੇ ਦਾ ਭਾਅ 30ਰੁਪਏ ਕੁਇੰਟਲ ਕਰਨ ਦੀ ਮੰਗ ਕੀਤੀ ਗਈ।

## 30 ਨਵੰਬਰ : ਅੰਮ੍ਰਿਤਸਰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਲਾਨਾ ਅਜਲਾਸ ਵਿਚ ਜਥੇਦਾਰ ਗੁਰਚਰਨ ਸਿੰਘ ਟੌਹੜਾ 13ਵੀਂ ਵਾਰ ਸਰਬ-ਸੰਮਤੀ ਨਾਲ ਪ੍ਰਧਾਨ ਚੁਣੇ ਗਏ। ਅਜਲਾਸ ਵਲੋਂ ਸ਼ਹੀਦ ਸਿੰਘਾਂ ਤੇ ਸੱਚਖੰਡ-ਸਿਧਾਰੇ ਵਿਸ਼ੇਸ਼ ਵਿਅਕਤੀਆਂ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ, ਧਰਮਯੁੱਧ ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਦੀਆਂ ਪੰਥਕ ਸੇਵਾਵਾਂ ਦੀ ਸ਼ਲਾਘਾ ਕੀਤੀ ਗਈ ਤੇ ਸਰਕਾਰ ਨੂੰ

ਤਾੜਨਾ ਕੀਤੀ ਗਈ ਕਿ ਉਹ ਨਿਰਦੋਸ਼ ਸਿੰਘਾਂ ਉਪਰ ਜਬਰ ਕਰਨ ਦੀ ਨੀਤੀ ਦਾ ਤਿਆਗ ਕਰੇ ।

## 1 ਦਸੰਬਰ : ਅੰਮ੍ਰਿਤਸਰ

ਖਾਲਸਾ ਕਾਲਜ ਦੇ ਵਿਆਰਥੀਆਂ ਵਲੋਂ ਚੁਰੂ (ਰਾਜਸਥਾਨ) ਵਿਚ ਗੁਰਦੁਆਰਾ ਸਾੜੇ ਜਾਣ ਵਿਰੁਧ ਰੋਸ-ਹੜਤਾਲ। ਟ੍ਰੈਫਿਕ ਜਾਮ ਕੀਤਾ। ਦੋ ਬੱਸਾਂ ਸਾੜੀਆਂ। ਵਿਦਿਆਰਥੀਆਂ ਤੇ ਪੁਲਸ ਟਕਰਾਓ ਤੇ ਪਥਰਾਓ ।

## 2 ਦਸੰਬਰ : ਤਰਨਤਾਰਨ

ਰਾਜਸਥਾਨ ਵਿਚ ਸਾੜੇ ਗਏ ਗੁਰਦੁਆਰੇ ਦੇ ਪ੍ਰਤੀਕਰਮ ਵਜੋਂ ਵਿਦਿਆਰਥੀਆਂ ਵਲੋਂ ਜ਼ਬਰਦਸਤ ਮੁਜ਼ਾਹਰਾ। 3 ਬੱਸਾਂ ਅਗਵਾ ਕੀਤੀਆਂ। ਇਕ ਬੱਸ ਨੂੰ ਅੱਗ ਲਾਈ।

## 3 ਦਸੰਬਰ : ਦਿੱਲੀ

ਦਿੱਲੀ ਪੁਲਸ ਦੀ ਮਦਦ ਨਾਲ ਮਨਚੰਦਾ ਧੜੇ ਨੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ’ਤੇ ਕਬਜ਼ਾ ਕੀਤਾ। ਪੁਲਸੀਆਂ ਨੇ ਗੁਰਦੁਆਰਾ ਸੀਸ ਗੰਜ ਵਿਚ ਦਾਖਲ ਹੋ ਕੇ 100 ਅਕਾਲੀ ਫੜੇ ।

## 5 ਦਸੰਬਰ : ਅੰਮ੍ਰਿਤਸਰ

ਸੰਤ ਲੌਂਗੋਵਾਲ ਵਲੋਂ ਸਿਖ ਜਗਤ ਨੂੰ ਅਪੀਲ : ਭਾਰਤ ਸਰਕਾਰ ਦੀ ਸਿਖ-ਵਿਰੋਧੀ ਨੀਤੀ ਦੇ ਖਿਲਾਫ਼ 16 ਦਸੰਬਰ ਨੂੰ “ਰੋਸ ਦਿਵਸ” ਮਨਾਇਆ ਜਾਏ ।

## ਦਿੱਲੀ

ਲੋਕ ਸਭਾ ਵਿਚ ਹੰਗਾਮਾ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਵਿਰੁੱਧ ਧੂਆਂਧਾਰ ਬਹਿਸ ਸੰਤ ਭਿੰਡਰਾਂਵਾਲੇ ਵਿਰੁੱਧ ਐਕਸ਼ਨ ਲੈਣ ਲਈ ਸਰਕਾਰ ਤੇ ਅਪੋਜ਼ੀਸ਼ਨ ਦੋਨੋਂ ਸਹਿਮਤ। ਬਹੁਤ ਸਾਰੇ ਮੈਂਬਰਾਂ ਨੇ ਮੰਗ ਕੀਤੀ ਕਿ ਸੰਤ ਭਿੰਡਰਾਂਵਾਲੇ ਨੂੰ ਗ੍ਰਿਫ਼ਤਾਰ ਕੀਤਾ ਜਾਏ। ਕੇਂਦਰੀ ਗ੍ਰਹਿ ਮੰਤਰੀ ਸ੍ਰੀ ਸੇਠੀ ਨੇ ਜਥੇਦਾਰ ਟੌਹੜਾ ਨੂੰ ਅਪੀਲ ਕੀਤੀ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ, ਜਿਸ ਤੇ ਕਈ ਕੇਸ ਦਰਜ ਹੋ ਚੁਕੇ ਹਨ, ਗੁਰੂ ਨਾਨਕ ਨਿਵਾਸ ਚੋਂ ਕੱਢ ਦਿਤਾ ਜਾਏ ਤੇ ਕਿਹਾ ਜਾਏ ਕਿ ਉਹ ਆਪਣੇ ਆਪ ਨੂੰ ਸਬੰਧਤ ਪੁਲਸ ਅਧਿਕਾਰੀਆਂ ਦੇ ਹਵਾਲੇ ਕਰ ਦੇਵੇ ।

## 6 ਦਸੰਬਰ : ਅੰਮ੍ਰਿਤਸਰ

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਗੁਰੂ ਨਾਨਕ ਨਿਵਾਸ 'ਚੋਂ ਕੱਢਣ ਦੀ ਸੇਠੀ ਦੀ ਮੰਗ ਅਕਾਲੀ ਮੁਖੀਆਂ ਨੇ ਰੱਦ ਕਰ ਦਿਤੀ। ਸੰਤ ਲੌਂਗੋਵਾਲ ਨੇ ਕਿਹਾ ਕਿ "ਸੇਠੀ ਦੀ ਅਪੀਲ ਅਯੋਗ ਤੇ ਸਿੱਖੀ ਦੇ ਪਰਚਾਰ 'ਤੇ ਪਾਬੰਦੀ ਲਾਉਣ ਦੇ ਤੁੱਲ ਹੈ।" ਜਥੇਦਾਰ ਟੌਹੜਾ ਨੇ ਆਖਿਆ ਕਿ "ਸੰਤ ਭਿੰਡਰਾਂਵਾਲੇ ਨੇ ਕੋਈ ਅਪਰਾਧ ਨਹੀਂ ਕੀਤਾ।" ਟੌਹੜਾ ਸਾਹਿਬ ਨੇ ਇਹ ਗੱਲ ਵੀ ਸਪਸ਼ਟ ਕਰ ਦਿਤੀ ਕਿ ਕਤਲਾਂ ਬਾਰੇ ਹੁਕਮਨਾਮਾ ਜਾਰੀ ਕਰਨ ਦੀ ਕੋਈ ਤੁਕ ਨਹੀਂ, ਗੁਰਮਤਿ ਕੈਂਪਾਂ ਵਿਚ ਹਥਿਆਰਾਂ ਦੀ ਸਿੱਖਿਆ ਨਹੀਂ ਦਿਤੀ ਜਾਂਦੀ।

## 12 ਦਸੰਬਰ : ਇੰਦੌਰ

ਐਸ. ਜੀ. ਪੀ. ਸੀ. ਚੀਫ਼ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਇਕ ਪੱਤਰਕਾਰ ਸੰਮੇਲਨ ਨੂੰ ਸੰਬੋਧਨ ਕਰਦਿਆਂ ਆਖਿਆ ਕਿ "ਕੇਂਦਰੀ ਸਰਕਾਰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਖਤਮ ਕਰਨਾ ਚਾਹੁੰਦੀ ਹੈ ਪਰ ਸ਼੍ਰੋਮਣੀ ਕਮੇਟੀ ਸਰਕਾਰ ਦੀ ਇਸ ਕੋਸ਼ਿਸ਼ ਨੂੰ ਸਫਲ ਨਹੀਂ ਹੋਣ ਦੇਵੇਗੀ। ਸੰਤ ਭਿੰਡਰਾਂਵਾਲੇ ਸਿੱਖ ਪੰਥ ਦੇ ਮਹਾਨ ਧਰਮ-ਪਰਚਾਰਕ ਹਨ। ਭਿੰਡਰਾਂਵਾਲੇ ਅਕਾਲੀ ਦਲ ਦੇ ਮੈਂਬਰ ਨਹੀਂ ਪਰ ਦਲ ਉਹਨਾਂ ਦਾ ਕਾਫੀ ਸਨਮਾਨ ਕਰਦਾ ਹੈ। ਭਿੰਡਰਾਂਵਾਲੇ ਵਿਰੁੱਧ ਜੋ ਕੇਸ ਬਣਾਏ ਗਏ ਹਨ ਉਹ ਕਿਸੇ ਵੀ ਵਿਅਕਤੀ ਵਿਰੁੱਧ ਸਿਆਸੀ ਬਦਲੇ ਦੀ ਭਾਵਨਾ ਨਾਲ ਬਣਾਏ ਜਾ ਸਕਦੇ ਹਨ। ਮੈਨੂੰ ਪਤਾ ਲੱਗਾ ਹੈ ਕਿ ਸੰਤ ਭਿੰਡਰਾਂਵਾਲੇ ਨੂੰ ਦਰਬਾਰ ਸਾਹਿਬ ਵਿਚੋਂ ਕਾਬੂ ਕਰਨ ਲਈ ਕਮਾਂਡੋ ਦਸਤਿਆਂ ਨੂੰ ਯੂ. ਪੀ. ਵਿਚ ਟਰੇਨਿੰਗ ਦਿਤੀ ਗਈ ਹੈ ਪਰ ਸਰਕਾਰ ਦੀਆਂ ਇਨ੍ਹਾਂ ਕੋਸ਼ਿਸ਼ਾਂ ਨੂੰ ਨਾਕਾਮ ਬਣਾ ਦਿਤਾ ਜਾਏਗਾ।'

## 14 ਦਸੰਬਰ : ਅੰਮ੍ਰਿਤਸਰ

ਤਲਵੰਡੀ ਦਲ ਦੇ ਦਫ਼ਤਰ ਸਕੱਤਰ ਸਰਦਾਰ ਦਿਆਲ ਸਿੰਘ, ਜਨਰਲ ਸਕੱਤਰ ਸਰਦਾਰ ਦਰਸ਼ਨ ਸਿੰਘ ਈਸਾਪੁਰ, ਪ੍ਰੈਸ ਸਕੱਤਰ ਸਰਦਾਰ ਅਰਜਨ ਸਿੰਘ ਬੁੱਧੀਰਾਜਾ ਤੇ ਪ੍ਰਾਪੇਗੰਡਾ ਸਕੱਤਰ ਜਥੇਦਾਰ ਤ੍ਰਿਲੋਚਨ ਸਿੰਘ ਬਬਰ ਮਜ਼ਾਰਾ ਨੇ ਇਕ ਸਾਂਝੇ ਪ੍ਰੈਸ ਬਿਆਨ ਵਿਚ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ (ਤਲਵੰਡੀ) ਆਪਣੀ ਵੱਖਰੀ ਹਸਤੀ ਕਾਇਮ ਰਖੇਗਾ। ਦਲ ਨੇ ਕਦੇ ਵੀ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਾਲੇ ਅਕਾਲੀ ਦਲ ਵਿਚ ਸ਼ਾਮਲ ਹੋਣ ਦਾ ਫ਼ੈਸਲਾ ਨਹੀਂ ਕੀਤਾ। ਪਰ ਪਾਰਟੀ

ਨੇ ਇਹ ਫ਼ੈਸਲਾ ਕੀਤਾ ਸੀ ਕਿ ਧਰਮਯੁੱਧ ਮੋਰਚੇ ਦੌਰਾਨ ਸਿੱਖ ਪੰਥ ਇਕ ਮੰਚ 'ਤੇ ਇਕੱਠਾ ਹੋਣਾ ਚਾਹੀਦਾ ਹੈ। ਇਸ ਉਦੇਸ਼ ਲਈ ਸੰਤ ਲੌਂਗੋਵਾਲ ਨੂੰ ਸਰਬ-ਸੰਮਤੀ ਨਾਲ ਮੋਰਚੇ ਦਾ ਡਿਕਟੇਟਰ ਚੁਣਿਆ ਗਿਆ ਅਤੇ ਸਾਡੀ ਪਾਰਟੀ ਮੋਰਚੇ ਦੀ ਹਮਾ-ਇਤ ਤੇ ਡਿਕਟੇਟਰ ਦੇ ਹੱਥ ਮਜ਼ਬੂਤ ਕਰਨ ਲਈ ਵਚਨਬੱਧ ਹੈ।"

## 15 ਅਗਸਤ : ਅੰਮ੍ਰਿਤਸਰ

ਅੱਜ ਧਰਮਯੁੱਧ ਮੋਰਚੇ ਦੀ ਰਣਨੀਤੀ ਵਿਚ ਉਸ ਵਕਤ ਨਵਾਂ ਮੋੜ ਆਇਆ ਜਦ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਜੱਥੇ ਸਮੇਤ ਗੁਰੂ ਨਾਨਕ ਨਿਵਾਸ ਖ਼ਾਲੀ ਕਰ ਕੇ ਸ੍ਰੀ ਅਕਾਲ ਤਖਤ ਸਾਹਿਬ ਚਲੇ ਗਏ। ਸੰਤ ਭਿੰਡਰਾਂਵਾਲੇ ਨੇ 'ਨਿਵਾਸ' ਦੀ ਰਿਹਾਇਸ਼ ਤਿਆਗਣ ਦਾ ਫ਼ੈਸਲਾ 'ਬਬਰਾਂ' ਨਾਲ ਹੋਏ ਝਗੜੇ ਪਿਛੋਂ ਕੀਤਾ। 'ਬਬਰ ਖਾਲਸਾ' ਦੇ ਨੌਜਵਾਨਾਂ ਨੇ ਗੁਰੂ ਨਾਨਕ ਨਿਵਾਸ ਦੇ ਦੋ ਕਮਰਿਆਂ ਤੇ ਕਬਜ਼ਾ ਕਰ ਲਿਆ ਸੀ। ਸੰਤ ਲੌਂਗੋਵਾਲ ਨੇ ਇਸ ਝਗੜੇ ਵਾਲੇ ਮਾਮਲੇ ਵਿਚ ਦਖਲ ਦੇਣਾ ਮੁਨਾਸਬ ਨਾ ਸਮਝਿਆ ਤੇ ਬਬਰਾਂ ਨੇ ਸੰਤ ਭਿੰਡਰਾਂਵਾਲੇ ਵਲੋਂ ਕਮਰੇ ਖਾਲੀ ਕਰਾਉਣ ਲਈ ਦਿਤੇ ਗਏ 4 ਘੰਟੇ ਦੇ ਅਲਟੀਮੇਟਮ ਦੀ ਕੋਈ ਪਰਵਾਹ ਨਾ ਕੀਤੀ। ਇਸ ਤੋਂ ਬਾਅਦ ਸੰਤ ਜਰਨੈਲ ਸਿੰਘ ਜੀ ਨੇ ਗੁਰੂ ਨਾਨਕ ਨਿਵਾਸ ਵਿਚ ਸੰਭਾਵਿਤ ਖ਼ੂਨ-ਖਰਾਬਾ ਰੋਕਣ ਤੇ ਝਗੜੇ ਦਾ ਬਹਾਨਾ ਬਣਾ ਕੇ ਪੁਲਸ ਦਾਖਲੇ ਦੀ ਸਜ਼ਸ਼ ਫੇਲਕਰਨ ਲਈ ਖ਼ੁਦ ਪਿਛੇ ਹਟ ਜਾਣਾ ਮੁਨਾਸਬ ਸਮਝਿਆ।

## 16 ਅਗਸਤ : ਅੰਮ੍ਰਿਤਸਰ

ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੇ 'ਬਬਰ ਖਾਲਸਾ' ਵਿਚ ਸੁਲਾਹ-ਸਫ਼ਾਈ ਕਰਾਉਣ ਦੀ ਕੋਸ਼ਿਸ਼ ਕੀਤੀ, ਇਸ ਸਿਲਸਲੇ ਵਿਚ ਸੰਤ ਲੌਂਗੋਵਾਲ ਨੂੰ ਮਿਲੇ ਤੇ ਸੰਤ ਭਿੰਡਰਾਂਵਾਲੇ ਨੂੰ ਵੀ ਗੁਰੂ ਨਾਨਕ ਨਿਵਾਸ ਵਿਚ ਵਾਪਸ ਜਾਣ ਲਈ ਪਰੇਰਿਆ ਪਰ ਸੰਤ ਭਿੰਡਰਾਂਵਾਲੇ ਨੇ ਵਾਪਸ ਜਾਣ ਤੋਂ ਇਨਕਾਰ ਕਰ ਦਿਤਾ। ਇਕ ਪ੍ਰੈਸ ਰਿਪੋਰਟਰ ਨੇ ਜਦ ਜਥੇਦਾਰ ਟੌਹੜਾ ਤੋਂ ਪੁਛਿਆ ਕਿ ਭਿੰਡਰਾਂਵਾਲੇ ਵਾਪਸ ਜਾਣ ਲਈ ਮੰਨੇ ਜਾਂ ਨਹੀਂ ਉਹਨਾਂ ਜਵਾਬ ਦਿਤਾ ਕਿ "ਸੰਤ ਭਿੰਡਰਾਂਵਾਲੇ ਬਾਦਸ਼ਾਹ ਹਨ, ਉਹਨਾਂ ਲਈ ਦਰਬਾਰ ਸਾਹਿਬ ਕੰਪਲੈਕਸ ਦੇ ਸਾਰੇ ਦਰਵਾਜ਼ੇ ਖੁੱਲ੍ਹੇ ਹਨ, ਜਿਥੇ ਜੀਅ ਚਾਹੇ ਰਹਿ ਸਕਦੇ ਹਨ।

— ਭਿੰਡਰਾਂਵਾਲੇ ਸੰਤਾਂ ਨੇ ਪ੍ਰੋਗਰਾਮ ਬਣਾ ਲਿਆ ਹੈ ਕਿ ਉਹ ਦਿਨ ਵੇਲੇ ਲੰਗਰ ਗੁਰੂ ਰਾਮਦਾਸ ਦੀ ਬਿਲਡਿੰਗ ਵਿਚ ਰਿਹਾ ਕਰਨਗੇ ਤੇ ਰੈਣ-ਬਸੇਰੇ ਲਈ ਸ੍ਰੀ

ਅਕਾਲ ਤਖ਼ਤ ਸਾਹਿਬ ਚਲੇ ਜਾਇਆ ਕਰਨਗੇ। ਜਥੇ ਦੀ ਰਹਾਇਸ਼ ਦਾ ਪ੍ਰਬੰਧ ਲੰਗਰ-ਅਸਥਾਨ ਦੀ ਇਮਾਰਤ ਵਿਚ ਹੀ ਕਰ ਦਿਤਾ ਗਿਆ ਹੈ। ਸੰਤ ਜੀ ਨੇ ਗੁਰੂ ਨਾਨਕ ਨਿਵਾਸ ਵਾਂਗ ਲੰਗਰ-ਅਸਥਾਨ ਨੂੰ ਵੀ ਕਿਲ੍ਹੇ ਦੀ ਸ਼ਕਲ ਵਿਚ ਤਬਦੀਲ ਕਰ ਦਿਤਾ ਹੈ। 'ਲੰਗਰ' ਦੀ ਸਿਖਰਲੀ ਛੱਤ ਤੇ ਬੈਠ ਕੇ ਉਹ ਸੰਗਤਾਂ ਦੇ ਦਰਸ਼ਨ ਕਰਦੇ, ਧਰਮਯੁੱਧ ਲਈ ਜਥੇ ਤੋਰਦੇ ਤੇ ਮੋਰਚੇ ਦੀ ਅਗਵਾਈ ਕਰਦੇ ਹਨ।

## 18 ਦਸੰਬਰ : ਅੰਮ੍ਰਿਤਸਰ

'ਬਬਰ ਖਾਲਸਾ' ਦੇ ਮੁਖ ਸੇਵਾਦਾਰ ਜਥੇਦਾਰ ਸੁਖਦੇਵ ਸਿੰਘ ਨੇ ਗੁਰੂ ਨਾਨਕ ਨਿਵਾਸ ਦੀ ਘਟਨਾ ਬਾਰੇ ਸਪਸ਼ਟੀਕਰਨ ਕਰਦਿਆਂ ਆਖਿਆ ਕਿ 'ਨਿਵਾਸ' ਦੇ ਕਸੂਰਿਆਂ ਬਾਰੇ ਕੋਈ ਝਗੜਾ ਨਹੀਂ ਹੋਇਆ। ਸੰਤ ਭਿੰਡਰਾਂ ਦੇ ਅਕਾਲ ਤਖ਼ਤ ਸਾਹਿਬ ਜਾਣ ਨਾਲ ਉਹਨਾਂ ਦਾ ਕੋਈ ਸਬੰਧ ਨਹੀਂ। 35 ਨਿਰੰਕਾਰੀ 'ਬਬਰ ਖਾਲਸਾ' ਨੇ ਕਤਲ ਕੀਤੇ ਹਨ। ਸਾਡਾ ਨਿਸ਼ਾਨਾ ਜਾਬਰਾਂ ਨੂੰ ਸੋਧਣਾ ਹੈ। ਸਾਡਾ ਕਿਸੇ ਸਿਆਸੀ ਪਾਰਟੀ ਜਾਂ ਧੜੇ ਨਾਲ ਕੋਈ ਸਬੰਧ ਨਹੀਂ। ਅਸੀਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਵਾਬ-ਦੇਹ ਹਾਂ। ਬਬਰ ਖਾਲਸਾ ਪੰਥਕ ਹਿੱਤਾਂ ਤੇ ਖਾਲਸੇ ਦੀ ਚੜ੍ਹਦੀ ਕਲਾ ਦਾ ਸੰਕਲਪ ਲੈ ਕੇ ਮੈਦਾਨ ਵਿਚ ਨਿਤਰਿਆ ਹੈ। ਇਸ ਲਈ ਉਹ ਕੋਈ ਵੀ ਅਜਿਹਾ ਕਦਮ ਨਹੀਂ ਚੁਕੇਗਾ ਜਿਸ ਨਾਲ ਪੰਥਕ ਏਕਤਾ ਤੇ ਕੌਮੀ ਹਿੱਤਾਂ ਲਈ ਸ਼ੁਰੂ ਕੀਤੇ ਗਏ ਧਰਮਯੁੱਧ ਮੋਰਚੇ ਨੂੰ ਕੋਈ ਸੱਟ ਵੱਜੇ।"

## 21 ਦਸੰਬਰ : ਦਿੱਲੀ

ਜਥੇਦਾਰ ਗੁਰਚਰਨ ਸਿੰਘ ਟੌਹੜਾ ਮੈਂਬਰ ਰਾਜ ਸਭਾ ਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਬਕਾ ਮੁਖ ਮੰਤਰੀ ਪੰਜਾਬ ਨੂੰ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 33 ਮੈਂਬਰਾਂ ਸਮੇਤ ਦਿੱਲੀ ਪੁਲਸ ਨੇ ਉਸ ਵਕਤ ਗ੍ਰਿਫ਼ਤਾਰ ਕਰ ਲਿਆ ਜਦ ਉਹ ਇਕ ਬੱਸ ਵਿਚ ਸਵਾਰ ਹੋਕੇ 'ਕਮੇਟੀ' ਦੀ ਚੋਣ ਲਈ ਵੋਟਾਂ ਪਾਉਣ ਜਾ ਰਹੇ ਸਨ। ਉਹਨਾਂ ਸਾਰਿਆਂ ਨੇ ਬੱਸ ਵਿਚ ਹੀ 4 ਘੰਟੇ ਧਰਨਾ ਮਾਰਿਆ। ਇਹ ਮਾਮਲਾ ਪਾਰਲੀਮੈਂਟ ਦੇ ਦੋਹਾਂ ਹਾਊਸਾਂ ਵਿਚ ਉਠਾਇਆ ਗਿਆ। ਗ੍ਰਿਫ਼ਤਾਰ ਕੀਤੇ ਗਏ ਅਕਾਲੀ ਮੁਖੀ ਤੇ ਮੈਂਬਰ ਡੀ. ਜੀ. ਪੀ. ਸੀ. ਰਿਹਾ ਕਰ ਦਿਤੇ ਗਏ।

## ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਸਪਸ਼ਟੀਕਰਨ ਕੀਤਾ ਕਿ ਅਕਾਲੀ ਦਲ ਦਾ 'ਬਬਰ ਖਾਲਸਾ'

ਨਾਲ ਕੋਈ ਸਬੰਧ ਨਹੀਂ । ਦਲ ਦੇ ਪਹਿਲੇ ਸੰਘਰਸ਼ਾਂ ਵਾਂਗ ਵਰਤਮਾਨ ਧਰਮਯੁੱਧ ਮੋਰਚਾ ਵੀ ਸ਼ਾਂਤਮਈ ਲੀਹਾਂ ਤੇ ਚਲਾਇਆ ਜਾ ਰਿਹਾ ਹੈ ।

## 28 ਦਸੰਬਰ : ਫ਼ਤਿਹਗੜ੍ਹ ਸਾਹਿਬ

ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਜੋੜਮੇਲੇ ਦੇ ਮੌਕੇ ਤੇ ਅਕਾਲੀ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਜਥੇਦਾਰ ਟੌਹੜਾ ਨੇ ਐਲਾਨ ਕੀਤਾ ਕਿ "ਧਰਮਯੁੱਧ ਮੋਰਚੇ ਦਾ 26 ਜਨਵਰੀ 1984 ਦਾ ਐਕਸ਼ਨ ਪ੍ਰੋਗਰਾਮ ਤਕੜਾ ਹੋਵੇਗਾ । ਹੁਣ 'ਕਰੋ ਜਾਂ ਮਰੋ' ਦਾ ਸਮਾਂ ਆ ਗਿਆ ਹੈ । ਗੁਲਾਮੀ ਨਾਲੋਂ ਮਰਨਾ ਚੰਗਾ ਹੈ ।" ਜਥੇਦਾਰ ਜੀ ਨੇ ਸਰਬਤ ਖਾਲਸਾ ਜੀ ਨੂੰ ਅਪੀਲ ਕੀਤੀ ਕਿ ਧਰਮਯੁੱਧ ਵਿਚ ਕੁਰਬਾਨੀ ਦੇਣ ਦੇਣ ਲਈ ਹਰ ਘਰ 'ਚੋਂ ਇਕ ਜੀਅ ਪੇਸ਼ ਕੀਤਾ ਜਾਏ ।

## 29 ਦਸੰਬਰ : ਅੰਮ੍ਰਿਤਸਰ

ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਵਿਚ ਹਿੱਸਾ ਲੈਣ ਪਿਛੋਂ ਪਰਦੇਸੀ ਪੰਜਾਬੀ ਲੇਖਕ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਆਏ । ਇਸ ਮੌਕੇ 'ਤੇ ਸੰਤ ਲੌਂਗੋਵਾਲ ਨੇ ਸ਼੍ਰੋਮਣੀ ਕਮੇਟੀ ਵਲੋਂ ਉਹਨਾਂ ਦਾ ਸਨਮਾਨ ਕੀਤਾ, ਸਿਰੋਪਾ ਅਤੇ ਇਕ ਇਕ ਸੈੱਟ ਧਾਰਮਿਕ ਪੁਸਤਕਾਂ ਦਾ ਦਿਤੇ । ਸਨਮਾਨ ਸਮਾਗਮ ਵਿਚ ਬੋਲਦਿਆਂ ਸੰਤ ਜੀ ਨੇ ਪੰਜਾਬੀ ਲੇਖਕਾਂ ਨੂੰ ਅਪੀਲ ਕੀਤੀ ਕਿ ਉਹ ਪੰਜਾਬੀ ਬੋਲੀ ਦੇ ਵਿਕਾਸ ਲਈ ਵੱਧ ਤੋਂ ਵੱਧ ਯਤਨ ਕਰਨ ।

## 30 ਦਸੰਬਰ : ਅੰਮ੍ਰਿਤਸਰ

ਸੰਤ ਲੌਂਗੋਵਾਲ ਨੇ ਖ਼ਬਰ ਏਜੰਸੀ "ਹਿੰਦੁਸਤਾਨ ਸਮਾਚਾਰ" ਦੇ ਨੁਮਾਇੰਦੇ ਨਾਲ ਗੱਲਬਾਤ ਕਰਦਿਆਂ ਆਖਿਆ ਕਿ "ਅਕਾਲੀ ਦਲ ਕਿਸੇ ਕੀਮਤ ਤੇ ਵੀ ਕਾਂਗਰਸ (ਆਈ) ਨਾਲ ਕੁਲੀਸ਼ਨ ਸਰਕਾਰ ਨਹੀਂ ਬਣਾਏਗਾ । ਕੁਛ ਸ਼ਰਾਰਤੀ ਲੋਕ ਅਖ਼ਬਾਰਾਂ ਵਿਚ ਗਲਤ ਖਬਰਾਂ ਲਗਵਾ ਕੇ ਗੁਮਰਾਹ ਕਰਨ ਦਾ ਯਤਨ ਕਰ ਰਹੇ ਹਨ ।"

## 30 ਦਸੰਬਰ : ਅੰਮ੍ਰਿਤਸਰ

ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੀ 41 ਮੈਂਬਰੀ ਸੈਂਟਰਲ ਅਗਜ਼ੈਕਟਿਵ ਕਮੇਟੀ ਦੀ ਮੀਟਿੰਗ ਭਾਈ ਅਮਰੀਕ ਸਿੰਘ ਦੀ ਪ੍ਰਧਾਨਗੀ ਹੇਠ ਹੋਈ ਜਿਸ ਵਿਚ ਇਹ ਫੈਸਲਾ ਕੀਤਾ ਗਿਆ ਕਿ ਅਕਾਲੀ ਦਲ ਵਲੋਂ ਮੋਰਚਾ ਤੇਜ਼ ਕਰਨ ਲਈ 26 ਜਨਵਰੀ 1984 ਤੋਂ ਅਪਣਾਏ ਜਾਣ ਵਾਲੇ ਨਵੇਂ ਪ੍ਰੋਗਰਾਮ ਨੂੰ ਹਾਰਦਿਕ

ਸਹਿਯੋਗ ਦਿਤਾ ਜਾਏਗਾ । 'ਫ਼ੈਡਰੇਸ਼ਨ' ਦੇ ਜਨਰਲ ਸਕੱਤਰ ਸਰਦਾਰ ਹਰਮਿੰਦਰ ਸਿੰਘ ਸੰਧੂ ਨੇ ਮੀਟਿੰਗ ਦੀ ਕਾਰਵਾਈ ਤੋਂ ਪ੍ਰੈਸ ਨੂੰ ਜਾਣੂ ਕਰਵਾਉਂਦਿਆਂ ਦਸਿਆ ਕਿ ਮੀਟਿੰਗ ਵਿਚ ਮੋਰਚੇ ਦੀ ਮੌਜੂਦਾ ਰਫ਼ਤਾਰ ਨੂੰ ਹੋਰ ਤੇਜ਼ ਕਰਨ ਦੀ ਲੋੜ ਮਹਿਸੂਸ ਕੀਤੀ ਗਈ। ਫ਼ੈਡਰੇਸ਼ਨ ਵਲੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਗੁਰੂ ਨਾਨਕ ਨਿਵਾਸ ਤੋਂ ਅਕਾਲ ਤਖ਼ਤ ਵਿਚ ਚਲੇ ਜਾਣ ਦਾ ਸਵਾਗਤ ਕੀਤਾ ਗਿਆ ਕਿਉਂਕਿ ਸੰਤ ਜੀ ਨੇ ਅਜਿਹਾ ਕਰ ਕੇ ਦਰਬਾਰ ਸਾਹਿਬ ਕੰਪਲੈਕਸ ਨੂੰ ਖ਼ੂਨ-ਖ਼ਰਾਬੇ ਤੋਂ ਬਚਾਅ ਲਿਆ ਹੈ। ਮੀਟਿੰਗ ਵਿਚ ਅਜਿਹੇ ਕੁਛ ਲੋਕਾਂ ਦੀ ਨਿਖੇਧੀ ਕੀਤੀ ਗਈ ਜਿਹੜੇ ਸੰਤ ਭਿੰਡਰਾਂਵਾਲੇ ਦੀ ਜਾਨ ਲਈ ਖ਼ਤਰਾ ਬਣ ਕੇ 'ਕੰਪਲੈਕਸ' ਵਿਚ ਪੁਲਸ ਦਾਖ਼ਲੇ ਲਈ ਰਸਤਾ ਸਾਫ਼ ਕਰਨਾ ਚਾਹੁੰਦੇ ਸਨ। ਸਰਦਾਰ ਸੰਧੂ ਵੱਲੋਂ ਜਾਰੀ ਕੀਤੇ ਗਏ ਫ਼ੈਡਰੇਸ਼ਨ ਦੇ ਪ੍ਰੈਸ-ਨੋਟ ਵਿਚ ਕਿਹਾ ਗਿਆ ਕਿ ਸਿੱਖ ਪੰਥ ਅਜਿਹੇ 'ਪੰਥਕ ਗ਼ੱਦਾਰਾਂ' ਨੂੰ ਕਦੇ ਮਾਫ਼ ਨਹੀਂ ਕਰੇਗਾ ਤੇ ਸਮਾਂ ਆਉਣ ਤੇ ਉਹਨਾਂ ਨੂੰ ਢੁੱਕਵੀਆਂ ਸਜ਼ਾਵਾਂ ਦੇਵੇਗਾ। 'ਫ਼ੈਡਰੇਸ਼ਨ' ਵਲੋਂ ਪੰਥਕ ਸਫ਼ਾਂ ਵਿਚ ਛੁਪੇ ਹੋਏ ਖ਼ੁਦ-ਗ਼ਰਜ਼ ਅਨਸਰ ਨੂੰ ਚਿਤਾਵਨੀ ਦਿਤੀ ਗਈ ਕਿ ਉਹ ਧਰਮਯੁੱਧ ਮੋਰਚੇ ਤੇ ਪੰਥਕ ਏਕਤਾ ਨੂੰ ਨੁਕਸਾਨ ਪਹੁੰਚਾਉਣ ਵਾਲੀਆਂ ਨਾਪਾਕ ਚਾਲਾਂ ਤੋਂ ਬਾਜ਼ ਆ ਜਾਣ। ਮੀਟਿੰਗ ਵਿਚ 'ਫ਼ੈਡਰੇਸ਼ਨ' ਦੇ ਜ਼ਿਲਾ ਯੂਨਿਟਾਂ ਨੂੰ ਪੁਲਸ ਵੱਲੋਂ ਸਿੱਖਾਂ ਅਤੇ ਸਿੱਖ ਪਰਵਾਰਾਂ ਉਤੇ ਕੀਤੇ ਜਾ ਰਹੇ ਜਬਰ ਦਾ ਮੁਕਾਬਲਾ ਕਰਨ ਲਈ ਹਦਾਇਤਾਂ ਜਾਰੀ ਕਰਨ ਦਾ ਫ਼ੈਸਲਾ ਵੀ ਕੀਤਾ ਗਿਆ।

—ਸ਼੍ਰੋਮਣੀ ਅਕਾਲੀ ਦਲ ਦੇ 'ਯੂਥ ਵਿੰਗ' ਆਲ ਇੰਡੀਆ ਯੂਥ ਅਕਾਲੀ ਦਲ ਦੇ ਪ੍ਰਧਾਨ ਕਾਮਰੇਡ ਪ੍ਰੇਮ ਸਿੰਘ ਚੰਦੂਮਾਜਰਾ ਨੇ ਲੁਧਿਆਣੇ ਵਿਚ ਪ੍ਰੈਸ ਨੂੰ ਦੱਸਿਆ ਕਿ 22 ਜਨਵਰੀ 1984 ਨੂੰ ਅੰਮ੍ਰਿਤਸਰ ਵਿਚ ਯੂਥ ਅਕਾਲੀ ਦਲ ਦਾ ਡੈਲੀਗੇਟ ਅਜਲਾਸ ਹੋ ਰਿਹਾ ਹੈ ਜਿਸ ਵਿਚ 4000 ਡੈਲੀਗੇਟ ਭਾਗ ਲੈਣਗੇ। ਉਸ ਅਜਲਾਸ ਵਿਚ ਧਰਮਯੁੱਧ ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ 10,000 ਸਿੱਖ ਨੌਜਵਾਨਾਂ ਵੱਲੋਂ 'ਕਰੋ ਜਾਂ ਮਰੋ' ਦੇ ਦਸਖ਼ਤੀ ਪ੍ਰਣ ਪੱਤਰ ਪੇਸ਼ ਕੀਤੇ ਜਾਣਗੇ।

## 31 ਦਸੰਬਰ : ਅੰਮ੍ਰਿਤਸਰ

ਨਵੇਂ ਸਾਲ 1984 ਦੀ ਪੂਰਵ ਸੰਧਿਆ ਦੇ ਮੌਕੇ 'ਤੇ ਧਰਮਯੁੱਧ ਦੀ ਰਣਨੀਤੀ ਨੇ ਨਵਾਂ ਮੋੜ ਕੱਟਿਆ ਜਦ ਮੋਰਚੇ ਦੇ ਇਕ ਮਿਆਨ ਵਿਚ ਸਮਾਈਆਂ 'ਦੋ ਤਲਵਾਰਾਂ' ਅੱਡੋ ਅੱਡ ਹੋ ਕੇ ਲਿਸ਼ਕਣੀਆਂ ਸ਼ੁਰੂ ਹੋ ਗਈਆਂ, ਜਦ ਸ਼ਕਤੀ ਦੇ ਉਪਾਸ਼ਕ ਸੰਤ

ਜਰਨੈਲ ਸਿੰਘ ਭਿੰਡਰਾਂਵਾਲੇ ਨੇ ਮੋਰਚੇ ਦੇ ਸ਼ਾਂਤਮਈ ਤਰੀਕੇ ਨੂੰ ਚੈਲੰਜ ਕਰ ਦਿਤਾ ਤੇ ਜਦ ਜੰਗ ਵਿਚ ਜੂਝ ਰਹੀਪੰਥ ਦੀ 'ਸ਼ਕਤੀ ਫ਼ੌਜ' ਤੇ 'ਸ਼ਾਂਤੀ ਸੈਨਾ' ਨੇ ਅੱਲਗ ਅੱਲਗ 'ਮੋਰਚਾਬੰਦੀ ਸ਼ੁਰੂ ਕਰ ਦਿਤੀ।

—ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਗੁਰੂ ਰਾਮਦਾਸ ਲੰਗਰ ਦੀ ਬਿਲਡਿੰਗ ਵਿਚ ਲਾਏ ਗਏ 6-ਦਿਵਸੀ (26 ਦਸੰਬਰ 1983 ਤੋਂ 31 ਦਸੰਬਰ 1983) ਗੁਰਮਤਿ ਟਰੇਨਿੰਗ ਕੈਂਪ ਦੇ ਸਮਾਪਤੀ ਸਮਾਗਮ ਵਿਚ ਬੋਲਦਿਆਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਕਿਹਾ ਕਿ "ਅੰਮ੍ਰਿਤਧਾਰੀ ਸਿੱਖਾਂ ਤੇ ਹੋ ਰਹੇ ਪੁਲਸ ਜਬਰ ਤੇ ਉਹਨਾਂ ਦੇ ਪਰਵਾਰਾਂ ਤੇ ਹੋ ਰਹੇ ਤਸ਼ੱਦਦ ਵੱਲ ਦੇਖਦਿਆਂ ਅਕਾਲੀ ਲੀਡਰਾਂ ਵੱਲੋਂ ਸ਼ਾਂਤਮਈ ਦੀ ਗੱਲ ਇਕ ਹਾਸੋਹੀਣੀ ਗੱਲ ਹੈ।" ਆਪਣੇ 90 ਮਿੰਟ ਦੇ ਭਾਸ਼ਣ ਵਿਚ ਸੰਤ ਭਿੰਡਰਾਂਵਾਲੇ ਨੇ ਸਰਕਾਰ ਦੇ ਨਾਲ ਨਾਲ ਅਕਾਲੀ ਲੀਡਰਸ਼ਿਪ 'ਤੇ ਵੀ ਤ੍ਰਿੱਖੇ ਹਮਲੇ ਕੀਤੇ। ਉਹਨਾਂ ਕਿਹਾ ਕਿ ਮੌਜੂਦਾ ਸਿੱਖ ਲੀਡਰਸ਼ਿਪ ਇਹ ਸਪਸ਼ਟ ਨਹੀਂ ਕਰ ਸਕਦੀ ਕਿ ਉਹਨਾਂ ਨੇ ਸ਼ਾਂਤਮਈ ਸੰਘਰਸ਼ ਦਾ ਇਹ ਢੰਗ ਕਿੱਥੋਂ ਅਪਣਾਇਆ ਹੈ। ਉਹਨਾਂ ਆਖਿਆ ਕਿ ਸਿੱਖ ਗੁਰੂਆਂ ਤੇ ਸਿੱਖ ਸ਼ਹੀਦਾਂ ਨੇ ਦਰਸਾਇਆ ਹੈ ਕਿ ਸਿੱਖਾਂ ਨੇ ਆਪਣੇ ਕਾਤਲਾਂ ਅਤੇ ਜਬਰ ਕਰਨ ਵਾਲਿਆਂ ਨੂੰ ਕਦੇ ਮਾਫ਼ ਨਹੀਂ ਕੀਤਾ। ਆਪਣੇ ਇਸ ਵਿਚਾਰ ਨੂੰ ਸਿੱਧ ਕਰਨ ਲਈ ਸੰਤ ਭਿੰਡਰਾਂਵਾਲੇ ਨੇ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੇ ਦੂਜੇ ਸਿੱਖ ਸ਼ਹੀਦਾਂ ਦੀਆਂ ਮਿਸਾਲਾਂ ਦਿਤੀਆਂ। ਸੰਤ ਜੀ ਨੇ ਕਿਹਾ ਕਿ ਸਿੱਖ ਇਤਿਹਾਸ ਵਿਚ ਦੋ ਹੀ ਅਜਿਹੇ ਮੌਕੇ ਹਨ ਜਦ ਸਿੱਖਾਂ ਨੇ ਆਪਣੇ 'ਤੇ ਜਬਰ ਕਰਨ ਵਾਲਿਆਂ ਤੋਂ ਬਦਲਾ ਨਹੀਂ ਲਿਆ। ਪਹਿਲਾ ਜਾਬਰ ਮਹੰਤ ਨਰਾਇਣ ਦਾਸ ਸੀ ਜਿਸ ਨੇ 1920 ਵਿਚ ਨਨਕਾਣਾ ਸਾਹਿਬ ਵਿਚ 200 ਸਿੰਘਾਂ ਨੂੰ ਸ਼ਹੀਦ ਕਰ ਦਿਤਾ ਸੀ। ਦੂਜਾ ਜਾਬਰ ਹਰਿਆਣਾ ਦਾ ਮੁਖ ਮੰਤ੍ਰੀ ਚੌਧਰੀ ਭਜਨ ਲਾਲ ਹੈ ਜਿਸ ਨੇ 1982 ਦੀਆਂ ਖੇਡਾਂ ਸਮੇਂ ਸਿੱਖਾਂ ਨੂੰ ਦਿਲੀ ਜਾਣ ਤੋਂ ਰੋਕ ਕੇ ਉਹਨਾਂ ਦਾ ਅਪਮਾਨ ਕੀਤਾ।

ਸੰਤ ਭਿੰਡਰਾਂਵਾਲੇ ਹੁਣ ਤਕ ਇਹ ਕਹਿੰਦੇ ਰਹੇ ਹਨ ਕਿ ਸਿੱਖ ਖ਼ਾਲਿਸਤਾਨ ਨਹੀਂ ਚਾਹੁੰਦੇ ਪਰ ਜੇ ਖ਼ਾਲਿਸਤਾਨ ਉਹਨਾਂ 'ਤੇ ਠੋਸਿਆ ਗਿਆ ਤਾਂ ਉਹ ਇਸ ਨੂੰ ਪਰਵਾਨ ਕਰ ਲੈਣਗੇ। ਪਰ ਅੱਜ ਉਹਨਾਂ ਕਿਹਾ ਕਿ "ਹੁਣ ਸਰਕਾਰ ਨੂੰ ਇਹ ਦੱਸ ਦੇਣਾ ਚਾਹੀਦਾ ਹੈ ਕਿ ਕੀ ਉਹ ਸਾਨੂੰ ਆਪਣੇ ਨਾਲ ਰਖਣਾ ਚਾਹੁੰਦੀ ਹੈ ਕਿ ਨਹੀਂ?" ਸੰਤ ਜੀ ਨੇ ਕਿਹਾ: "ਮੈਨੂੰ ਪਤਾ ਹੈ ਕਿ ਮੈਂ ਆਪਣੇ ਪਹਿਲੇ ਬਿਆਨਾਂ ਤੋਂ ਹਟ

ਰਿਹਾ ਹਾਂ।"

ਸੰਤ ਜੀ ਨੇ ਸਰਦਾਰ ਸੁਖਜਿੰਦਰ ਸਿੰਘ ਦੇ ਉਹਨਾਂ ਵਿਚਾਰਾਂ ਨਾਲ ਅਸਹਿਮਤੀ ਪਰਗਟ ਕੀਤੀ ਜੋ ਉਹਨਾਂ ਨੇ ਸੰਤ ਜੀ ਤੋਂ ਪਹਿਲਾਂ ਆਪਣੇ ਭਾਸ਼ਣ ਵਿਚ ਪ੍ਰਗਟਾਏ ਸਨ ਤੇ ਕਿਹਾ ਸੀ ਕਿ ਸਿੱਖ ਘੱਟ-ਗਿਣਤੀ ਕਾਰਨ ਪੰਜਾਬ 'ਤੇ ਰਾਜ ਨਹੀਂ ਕਰ ਸਕਦੇ। ਸੰਤ ਭਿੰਡਰਾਂਵਾਲੇ ਨੇ ਕਿਹਾ ਕਿ "ਇਤਿਹਾਸ ਵਿਚ ਅਜਿਹੀਆਂ ਮਿਸਾਲਾਂ ਹਨ ਜਦ ਸਿੱਖਾਂ ਨੇ ਕੁਛ ਇਲਾਕਿਆਂ ਤੇ ਦੇਸ਼ ਉਤੇ ਰਾਜ ਕੀਤਾ।" ਉਹਨਾਂ ਦੱਸਿਆ ਕਿ ਪੰਜਾਬ ਵਿਚ ਦੋ ਵਾਰ ਬਣੀ ਅਕਾਲੀ ਸਰਕਾਰ ਨੂੰ ਸਿੱਖਾਂ ਦਾ ਰਾਜ ਨਹੀਂ ਕਿਹਾ ਜਾ ਸਕਦਾ ਕਿਉਂਕਿ ਉਹ ਦੂਜਿਆਂ ਦੀ ਮਦਦ ਨਾਲ ਇਕ ਸਿਆਸੀ ਪਾਰਟੀ ਦਾ ਰਾਜ ਸੀ।

ਸੰਤ ਜੀ ਨੇ ਸਾਬਕ ਮੁਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ 'ਤੇ ਵੀ ਤਿੱਖਾ ਹਮਲਾ ਕੀਤਾ ਤੇ ਪੁਛਿਆ ਕਿ ਉਹਨਾਂ ਨੇ ਪਿਛਲੇ ਦਿਨੀਂ ਚੰਡੀਗੜ੍ਹ ਵਿਚ ਅਕਾਲੀ ਵਿਧਾਇਕਾਂ ਦੀ ਮੀਟਿੰਗ ਕਿਉਂ ਬੁਲਾਈ ਜਦ ਕਿ ਉਹ ਦਰਬਾਰ ਸਾਹਿਬ ਅਰਦਾਸ ਕਰ ਕੇ ਪੰਜਾਬ ਅਸੰਬਲੀ ਤੋਂ ਅਸਤੀਫ਼ੇ ਦੇ ਚੁੱਕੇ ਹਨ? ਸੰਤਾਂ ਨੇ ਆਖਿਆ ਕਿ ਜੇ ਵੱਖਰੀ ਮੀਟਿੰਗ ਸੱਦਣ ਕਰਕੇ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੂੰ ਅਕਾਲ ਤਖ਼ਤ 'ਤੇ ਹਾਜ਼ਰ ਹੋਣ ਦਾ ਹੁਕਮ ਦਿਤਾ ਜਾ ਸਕਦਾ ਹੈ ਤਾਂ ਸਰਦਾਰ ਬਾਦਲ ਤੇ ਅਕਾਲੀ ਵਿਧਾਇਕ ਵੀ ਅਕਾਲ ਤਖਤ ਸਾਹਿਬ ਅੱਗੇ ਜਵਾਬ-ਦਿਹ ਹਨ।

ਸੰਤ ਜਰਨੈਲ ਸਿੰਘ ਜੀ ਨੇ ਚੈਲੰਜ ਕਰਦਿਆਂ ਕਿਹਾ ਕਿ "ਕੋਈ ਇਹ ਗੱਲ ਸਾਬਤ ਕਰੇ ਕਿ ਮੈਂ ਅਜ ਤਕ ਕਦੇ ਸੰਤ ਹਰਚੰਦ ਸਿੰਘ ਲੌਂਗੋਵਾਲ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸਰਦਾਰ ਬਲਵੰਤ ਸਿੰਘ ਤੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਆਦਿ ਅਕਾਲੀ ਲੀਡਰਾਂ 'ਤੇ ਕੋਈ ਅਟੈਕ ਕੀਤਾ ਹੈ। ਪਰ ਮੇਰੇ ਉਤੇ 17 ਮਹੀਨੇ ਦੇ ਮੋਰਚੇ ਦੌਰਾਨ 11 ਹਮਲੇ ਕੀਤੇ ਗਏ ਹਨ, ਮੈਨੂੰ ਕਾਂਗਰਸ (ਆਈ) ਦਾ ਏਜੰਟ ਤੇ ਪੰਥ ਦਾ ਗ਼ੱਦਾਰ ਤਕ ਕਿਹਾ ਗਿਆ ਹੈ।"

ਸਰੋਤੇ ਹੈਰਾਨ ਰਹਿ ਗਏ ਜਦ ਸੰਤ ਭਿੰਡਰਾਂਵਾਲੇ ਨੇ ਅਕਾਲੀ ਨੇਤਰਤਵ ਤੇ ਹੋਰ ਵੀ ਤਿੱਖਾ ਵਾਰ ਕੀਤਾ ਕਿ "ਕੁਛ ਅਕਾਲੀ ਅਹੁਦੇਦਾਰ ਮੈਨੂੰ 'ਚੰਬਲ ਘਾਟੀ ਦਾ ਡਾਕੂ' ਤੇ ਇਕ ਬੀਬੀ ਨੂੰ 'ਫੂਲਾਂ ਦੇਵੀ' ਕਹਿੰਦੇ ਹਨ। ਉਹਨਾਂ ਵਲੋਂ ਇਹ ਗੱਲ ਮੈਨੂੰ ਬਦਨਾਮ ਕਰਨ ਲਈ ਤੇ ਮੇਰੀ ਕਿਰਦਾਰ-ਕੁਸ਼ੀ ਲਈ ਕੀਤੀ ਜਾ ਰਹੀ ਹੈ।" ਇਹ ਕਹਿੰਦਿਆਂ ਸੰਤ ਜੀ ਨੇ ਉਸ ਬੀਬੀ ਨੂੰ ਖੜੀ ਕਰ ਕੇ ਸੰਗਤ ਸਾਹਮਣੇ ਪੇਸ਼ ਕੀਤਾ ਪਰ ਇਸ ਦੇ ਨਾਲ ਹੀ ਆਪਣੇ ਸੇਵਕਾਂ ਤੇ ਸ਼ਰਧਾਲੂਆਂ ਨੂੰ ਇਹ ਅਪੀਲ ਕੀਤੀ ਕਿ

ਉਹ ਭੜਕਾਹਟ ਵਿਚ ਨਾ ਆਉਣ ਤੇ ਦਰਬਾਰ ਸਾਹਿਬ ਕੰਪਲੈਕਸ ਵਿਚ ਬਦਲੇ ਦੀ ਭਾਵਨਾ ਨਾਲ ਕੋਈ ਸਰਗਰਮੀ ਨਾ ਕਰਨ। ਉਹਨਾਂ ਦੱਸਿਆ ਕਿ ਦਰਬਾਰ ਸਾਹਿਬ ਕੰਪਲੈਕਸ ਵਿਚ ਖ਼ੂਨ ਖ਼ਰਾਬੇ ਦੀ ਸਾਜ਼ਸ਼ ਰਚੀ ਜਾ ਚੁਕੀ ਹੈ ਤਾਂ ਕਿ ਮੇਰੇ ਉਤੇ ਇਲਜ਼ਾਮ ਲਾ ਕੇ ਪੁਲਸ ਦਾਖਲੇ ਲਈ ਰਾਹ ਤਿਆਰ ਕੀਤਾ ਜਾ ਸਕੇ।

ਭਿੰਡਰਾਂਵਾਲੇ ਜੱਥੇ ਦੇ ਹਥਿਆਰਾਂ ਦੇ ਲਾਈਸੈਂਸ ਕੈਂਸਲ ਕੀਤੇ ਜਾਣ ਦੀ ਚਰਚਾ ਕਰਦੇ ਹੋਏ ਸੰਤ ਭਿੰਡਰਾਂਵਾਲੇ ਨੇ ਕਿਹਾ "ਸਰਕਾਰ ਭਾਵੇਂ ਲਾਈਸੈਂਸ ਦੇਵੇ ਜਾਂ ਨਾ ਦੇਵੇ ਸਾਡੇ ਲਈ ਅਨੰਦਪੁਰ ਸਾਹਿਬ ਦਾ ਮਤਾ ਹੀ ਹਥਿਆਰ ਰੱਖਣ ਦਾ ਦਾ ਲਾਈਸੈਂਸ ਹੈ। ਹਥਿਆਰ ਰਖਣਾ ਸਿੱਖਾਂ ਦਾ ਧਾਰਮਿਕ ਤੇ ਬੁਨਿਆਦੀ ਹਕ ਹੈ ਜੋ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦਿਤਾ ਗਿਆ ਹੈ।"

ਸੰਤ ਜੀ ਨੇ ਕੁਰਸੀ-ਪ੍ਰਸਤ ਲੀਡਰਾਂ ਦਾ ਨਾਂ ਲਏ ਬਿਨਾਂ ਵਾਰਨਿੰਗ ਦਿਤੀ ਕਿ "ਉਨ੍ਹਾਂ ਲੀਡਰਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਮੋਰਚਾ ਕਦੇ ਵੀ ਵਾਪਸ ਨਹੀਂ ਲਿਆ ਜਾ ਸਕਦਾ। ਇਹ ਸਫਲ ਹੋਵੇਗਾ ਭਾਵੇਂ ਕਿੰਨੀ ਦੇਰ ਵੀ ਕਿਉਂ ਨਾ ਚਲਦਾ ਰਹੇ। ਇਹ ਪਹਿਲੀ ਵਾਰ ਹੈ ਕਿ ਸਿੱਖਾਂ ਦੇ ਵੱਖ ਵੱਖ ਵਰਗ ਤੇ ਜਥੇਬੰਦੀਆਂ ਮੋਰਚੇ ਦੀ ਹਮਾਇਤ ਕਰ ਰਹੀਆਂ ਹਨ ਅਤੇ ਇਹ ਸਿਖਾਂ ਦਾ ਸੰਘਰਸ਼ ਬਣ ਗਿਆ ਹੈ। ਧਰਮ-ਯੁੱਧ ਮੋਰਚਾ ਪਗੜੀ ਤੇ ਟੋਪੀ ਵਿਚਾਲੇ ਆਖ਼ਰੀ ਤੇ ਫ਼ੈਸਲਾ-ਕੁਨ ਜੰਗ ਹੈ।"

—ਦੂਜੇ ਪਾਸੇ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਮਾਰਗ-ਦਰਸ਼ਨ ਹੇਠ ਸ਼੍ਰੋਮਣੀ ਅਕਾਲੀ ਦਲ ਨੇ 17 ਮਹੀਨਿਆਂ ਤੋਂ ਚਾਲੂ ਧਰਮਯੁੱਧ ਮੋਰਚੇ ਨੂੰ 26 ਜਨਵਰੀ 1984 ਤੋਂ ਹੋਰ ਤੇਜ਼ ਕਰਨ ਲਈ ਤੇ ਪੰਜਾਬ ਦੇ ਆਮ ਲੋਕਾਂ ਨੂੰ ਇਸ ਨਾਲ ਜੋੜਨ ਲਈ 'ਸਮੂਹਕ ਸੰਪਰਕ ਯੋਜਨਾ' ਤਿਆਰ ਕੀਤੀ ਗਈ ਹੈ। ਇਸ ਯੋਜਨਾ ਅਧੀਨ ਅਕਾਲੀ ਜਥਿਆਂ, ਯੂਥ ਵਿੰਗ ਤੇ ਕਿਸਾਨ ਵਿੰਗ ਵੱਲੋਂ ਕਾਨਫਰੰਸਾਂ ਤੇ ਦੀਵਾਨਾਂ ਦੀ ਲੜੀ ਸ਼ੁਰੂ ਕਰਨ ਦਾ ਫ਼ੈਸਲਾ ਕੀਤਾ ਗਿਆ ਹੈ।

ਨਵੇਂ ਸਾਲ ਦੀ ਪੂਰਵ ਸੰਧਿਆ 'ਤੇ ਸੰਤ ਲੌਂਗੋਵਾਲ ਨੇ ਪੱਤਰਕਾਰਾਂ ਨਾਲ ਗਲਬਾਤ ਕਰਦਿਆਂ ਦੱਸਿਆ ਕਿ 26 ਜਨਵਰੀ ਨੂੰ ਐਲਾਨੇ ਜਾਣ ਵਾਲੇ ਐਕ-ਸ਼ਨ ਪ੍ਰੋਗਰਾਮ ਦਾ ਫ਼ੈਸਲਾ 25 ਜਨਵਰੀ 1984 ਤਕ ਹੋਵੇਗਾ। ਉਸ ਵਕਤ ਤਕ ਅਕਾਲੀ ਲੀਡਰਾਂ ਤੇ ਵਰਕਰਾਂ ਨਾਲ ਵੱਖਰਾ ਵੱਖਰਾ ਤੇ ਸਮੂਹਕ ਰੂਪ ਵਿਚ ਵਿਚਾਰ-ਵਟਾਂਦਰਾ ਹੁੰਦਾ ਰਹੇਗਾ।

# ਮੋਰਚੇ ਦੇ ਮੀਲ-ਪੱਥਰ

- ਵਿਸ਼ਵ ਸਿਖ ਕਨਵੈਨਸ਼ਨ
- ਚੁਪ ਜਲੂਸ
- ਭਿੰਡਰਾਂਵਾਲਾ ਗ੍ਰਿਫ਼ਤਾਰੀ ਸਮਾਗਮ
- ਭਿੰਡਰਾਂਵਾਲਾ ਰਿਹਾਈ ਦਿਵਸ
- ਜੰਗ ਹਿੰਦ ਪੰਜਾਬ ਦਾ ਹੋਣ ਲੱਗਾ
- ਭਿੰਡਰਾਂਵਾਲਾ ਕਨਵੈਨਸ਼ਨ
- ਇਤਿਹਾਸਕ ਫੈਸਲਾ
- ਧਰਮਯੁੱਧੰ ਆਰੰਭ-ਕਾਰਜ
- ਸੰਤ ਸਮਾਗਮ
- ਰੇਲ-ਬੱਸ ਦੁਰਘਟਨਾ
- ਜੇਲ ਬਗ਼ਾਵਤ
- ਫੌਜੀ ਕਨਵੈਨਸ਼ਨ
- ਬੁੱਧੀਜੀਵੀ ਕਨਵੈਨਸ਼ਨ

# ਵਿਸ਼ਵ ਸਿੱਖ ਕਨਵੈਨਸ਼ਨ

ਸਿਖ ਪੰਥ ਵਿਚ ਇਹ ਰਵਾਇਤ ਚਲੀ ਆਉਂਦੀ ਹੈ ਕਿ ਜਦ ਕਦੇ ਪੰਥ 'ਤੇ ਸੰਕਟ ਆਇਆ ਤਾਂ ਉਸ ਨੂੰ ਟਾਲਣ ਲਈ ਤੇ ਉਸ ਦਾ ਹੱਲ ਢੂੰਡਣ ਲਈ ਦੁਨੀਆ ਭਰ ਦੇ ਸਿੱਖਾਂ ਦਾ ਪ੍ਰਤੀਨਿਧ ਇਕੱਠ ਸਦਿਆ ਗਿਆ। 26 ਜੁਲਾਈ 1981 ਨੂੰ ਅੰਮ੍ਰਿਤਸਰ ਵਿਚ ਸੱਦੀ ਗਈ 'ਵਿਸ਼ਵ ਸਿੱਖ ਧਰਮ ਕਨਵੈਨਸ਼ਨ' ਵੀ ਏਸੇ ਕਿਸਮ ਦਾ ਇਕ ਪੰਥਕ ਇਕੱਠ ਸੀ ਜਿਸ ਨੂੰ ਵਰਤਮਾਨ ਧਰਮਯੁੱਧ ਮੋਰਚੇ ਦਾ ਨੀਂਹ ਪੱਥਰ ਕਿਹਾ ਜਾ ਸਕਦਾ ਹੈ। ਮੌਜੂਦਾ ਮੋਰਚੇ ਦਾ ਪਿਛੋਕੜ ਬਿਆਨ ਕਰਦਿਆਂ ਸ਼੍ਰੋਮਣੀ ਅਕਾਲੀ ਦਲ ਵੱਲੋਂ ਪ੍ਰਕਾਸ਼ਿਤ ਇਕ ਕਿਤਾਬਚੇ ਵਿਚ ਕਿਹਾ ਗਿਆ ਹੈ ਕਿ 'ਪੈਰ ਪੈਰ ਤੇ ਹੁੰਦੇ ਨੰਗੇ ਚਿੱਟੇ ਵਿਤਕਰਿਆਂ ਤੋਂ ਤੰਗ ਆ ਕੇ ਸ਼੍ਰੋਮਣੀ ਅਕਾਲੀ ਦਲ ਨੇ 1949 ਵਿਚ ਭਾਰਤ ਸਰਕਾਰ ਵਿਰੁਧ ਸੰਘਰਸ਼ ਛੇੜ ਦਿਤਾ ਜੋ ਕਿ ਸੱਚਰ ਫਾਰਮੂਲਾ, ਰੀਜਨਲ ਫ਼ਾਰਮੂਲਾ ਅਤੇ ਪੰਜਾਬੀ ਸੂਬਾ ਆਦਿ ਕਈ ਪੜਾਵਾਂ ਵਿਚੋਂ ਲੰਘਦਾ ਹੋਇਆ ਅੱਜ ਧਰਮਯੁੱਧ ਮੋਰਚੇ ਦੇ ਰੂਪ ਵਿਚ ਲੜਿਆ ਜਾ ਰਿਹਾ ਹੈ।'

'ਵਿਸ਼ਵ ਸਿਖ ਧਰਮ ਕਨਵੈਨਸ਼ਨ' ਵਿਚ ਪੰਜਾਬ ਦੇ ਹਰ ਜ਼ਿਲੇ 'ਚੋਂ ਦੇਸ਼ ਦੇ ਹਰ ਸੂਬੇ 'ਚੋਂ ਤੇ ਦੁਨੀਆ ਦੇ ਉਹਨਾਂ ਮੁਲਕਾਂ 'ਚੋਂ ਜਿਨ੍ਹਾਂ ਵਿਚ ਸਿਖ ਆਬਾਦ ਹੋ ਚੁਕੇ ਹਨ, ਭਾਰੀ ਗਿਣਤੀ ਵਿਚ ਪੰਥਕ ਪ੍ਰਤੀਨਿਧ ਸ਼ਾਮਲ ਹੋਏ। ਲੱਖਾਂ ਸਿੱਖਾਂ ਦਾ ਇਹ ਇਕੱਠ ਕੇਂਦਰ ਸਰਕਾਰ ਵੱਲੋਂ ਸਿੱਖਾਂ ਨਾਲ ਕੀਤੇ ਜਾ ਰਹੇ ਧੱਕੇ ਤੇ ਵਿਤਕਰੇ ਵਿਰੁੱਧ ਬਗਾਵਤ ਦਾ ਪ੍ਰਤੀਕ ਸੀ। ਕਨਵੈਨਸ਼ਨ ਵਿਚ ਕੇਂਦਰ ਦੀਆਂ ਸਿਖ-ਮਾਰੂ ਤੇ ਪੰਜਾਬ-ਉਜਾੜੂ ਪਾਲਸੀਆਂ ਵਿਰੁੱਧ ਜ਼ੋਰਦਾਰ ਆਵਾਜ਼ ਬੁਲੰਦ ਕੀਤੀ ਗਈ ਤੇ ਸੰਘ-ਰਸ਼ ਕਰਨ ਦੇ ਸਮੂਹ ਅਧਿਕਾਰ ਸਰਬ-ਸੰਮਤੀ ਨਾਲ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਸੌਂਪ ਦਿਤੇ ਗਏ।

ਵਿਸ਼ਾਲ ਪੰਥਕ ਇਕੱਠ ਵਿਚ 'ਧਰਮਯੁੱਧ' ਦੀ ਭੂਮਿਕਾ ਬੰਨ੍ਹਦਿਆਂ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਫ਼ੁਰਮਾਇਆ ਕਿ "ਸਿੱਖਾਂ ਲਈ ਧਰਮਯੁੱਧ ਤੋਂ ਸਿਵਾਏ ਕੋਈ ਚਾਰਾ ਨਹੀਂ ਰਿਹਾ। ਅਸੀਂ ਇਸ ਗੱਲ ਨੂੰ ਬਰਦਾਸ਼ਤ ਨਹੀਂ ਕਰ ਸਕਦੇ ਕਿ ਹਿੰਦੁਸਤਾਨ ਵਿਚ ਸਿੱਖਾਂ ਨੂੰ ਦੂਜੇ ਦਰਜੇ ਦਾ ਸ਼ਹਿਰੀ ਬਣਾ ਕੇ ਰਖ ਦਿਤਾ ਜਾਏ। ਭਾਰਤ ਦੀ ਆਜ਼ਾਦੀ ਦੇ ਬਾਅਦ ਇਸ ਗੱਲ ਦਾ ਯਤਨ ਕੀਤਾ ਗਿਆ ਕਿ ਸਿੱਖਾਂ ਨੂੰ

ਦਬਾਅ ਕੇ ਰੱਖਿਆ ਜਾਏ। ਸਰਕਾਰ ਗੁਰਦੁਆਰਿਆਂ ਤੇ ਕਬਜ਼ਾ ਕਰਨਾ ਚਾਹੁੰਦੀ ਹੈ। ਦਿੱਲੀ ਗੁਰਦੁਆਰਾ ਚੋਣ ਦੀ ਮਿਸਾਲ ਸਾਡੇ ਸਾਹਮਣੇ ਹੈ। ਅਸੀਂ ਧਰਮ ਵਿਚ ਸਰਕਾਰੀ ਦਖਲ ਬਰਦਾਸ਼ਤ ਨਹੀਂ ਕਰ ਸਕਦੇ।...ਸਰਕਾਰ ਸਿੱਖਾਂ ਦਾ ਇਮ-ਤਿਹਾਨ ਲੈਣਾ ਚਾਹੁੰਦੀ ਹੈ। ਸਿਖ ਜੇਲ੍ਹਾਂ ਭਰਨ ਵਿਚ ਵਿਸ਼ਵਾਸ ਨਹੀਂ ਰਖਦੇ, ਉਹਨਾਂ ਨੂੰ ਆਪਣੀਆਂ ਮੰਗਾਂ ਮੰਨਵਾਉਣ ਲਈ ਦੂਜੇ ਰਾਹ ਅਪਣਾਉਣੇ ਪੈਣਗੇ। ਲੋੜ ਪਈ ਤਾਂ ਅਸੀ ਡਾਇਰੈਕਟ ਐਕਸ਼ਨ ਵੀ ਕਰਾਂਗੇ।...ਸਿੱਖ ਆਪਣੇ ਭਰਾਵਾਂ ਹਿੰਦੂਆਂ ਤੇ ਮੁਸਲਮਾਨਾਂ ਦੇ ਵਿਰੁੱਧ ਨਹੀਂ। ਉਹ ਤਾਂ ਦਿੱਲੀ ਦੇ ਇਸ ਲਈ ਵਿਰੁੱਧ ਹਨ ਕਿ ਦਿੱਲੀ ਸਿੱਖਾਂ ਨਾਲ ਵਿਤਕਰਾ ਕਰ ਰਹੀ ਹੈ। ਅਸੀਂ ਆਪਣੀ ਪੁਰਾਣੀ ਸ਼ਾਨ ਪ੍ਰਾਪਤ ਕਰਾਂਗੇ ਜੋ 'ਰਾਜ ਕਰੇਗਾ ਖਾਲਸਾ' ਵਿਚ ਅੰਕਿਤ ਹੈ।"

ਇਸ ਮੌਕੇ 'ਤੇ ਸਿੱਖ ਪੰਥ ਦੇ ਪ੍ਰਤੀਨਿਧਾਂ ਨੂੰ ਖਿਤਾਬ ਕਰਦਿਆਂ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਕਿਹਾ: "ਇਸ ਵੇਲੇ ਦੇਸ਼ ਵਿਚ ਸਿੱਖਾਂ ਤੇ ਅੱਤਿਆਚਾਰ ਹੋ ਰਹੇ ਹਨ ਤੇ ਸਰਕਾਰ ਵੀ ਸਾਡੇ ਧਾਰਮਿਕ ਮਾਮਲਿਆਂ ਵਿਚ ਦਖਲ ਦੇ ਰਹੀ ਹੈ। ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਵਿਚ ਸਰਕਾਰ ਨੇ ਸਿੱਧਾ ਦਖਲ ਦਿਤਾ ਹੈ। ਕੇਂਦਰੀ ਸਰਕਾਰ ਨੇ ਆਪਣੇ ਇਕ ਹਾਮੀ ਨੂੰ ਦਿੱਲੀ ਗੁਰਦੁਆਰਾ ਕਮੇਟੀ ਦਾ ਕਬਜ਼ਾ ਦਿਵਾਉਣ ਲਈ ਦਿਲਚਸਪੀ ਲਈ ਹੈ। ਜਦ ਅਕਾਲੀ ਲੀਡਰਸ਼ਿਪ ਨੇ ਇਸ ਨੂੰ ਚੈਲੰਜ ਕੀਤਾ ਤਾਂ ਦਿੱਲੀ ਵਿਚ ਅਕਾਲੀ ਲੀਡਰਾਂ ਨੂੰ ਗ੍ਰਿਫਤਾਰ ਕਰ ਲਿਆ।...ਸਿੱਖ ਸ਼ੁਰੂ ਤੋਂ ਹੀ ਸਰਕਾਰੀ ਦਖ਼ਲ ਵਿਰੁੱਧ ਲੜਦੇ ਰਹੇ ਹਨ ਤੇ ਹੁਣ ਵੀ ਟੱਕਰ ਲਈ ਮਜਬੂਰ ਹੋ ਰਹੇ ਹਨ।......ਸਾਡੇ ਲਈ ਧਰਮ ਅੱਵਲ ਹੈ ਤੇ ਅਸੀਂ ਧਰਮ ਲਈ ਕੁਰਬਾਨੀਆਂ ਕੀਤੀਆਂ ਹਨ। ਭਗਤੀ ਤੇ ਸ਼ਕਤੀ ਸਾਡੇ ਨਿਸ਼ਾਨੇ ਹਨ। ਹਰਿਮੰਦਰ ਸਾਹਿਬ ਭਗਤੀ ਦਾ ਪ੍ਰਤੀਕ ਹੈ ਤੇ ਅਕਾਲ ਤਖਤ ਸਾਹਿਬ ਸ਼ਕਤੀ ਦਾ ਪ੍ਰਤੀਕ ਹੈ ਅਤੇ ਅਸੀਂ ਦੋਹਾਂ ਦਾ ਵਕਾਰ ਕਾਇਮ ਰੱਖਣਾ ਹੈ। ਸਿੱਖਾਂ ਦਾ ਧਰਮ ਤੇ ਰਾਜਨੀਤੀ ਸਾਂਝੇ ਹਨ। ਅਸੀਂ ਇਸ ਦੇਸ਼ ਵਿਚ ਬਾ ਇੱਜ਼ਤ ਢੰਗ ਨਾਲ ਜ਼ਿੰਦਾ ਰਹਿਣਾ ਹੈ। 34 ਸਾਲ ਤਕ ਸਾਡੇ ਨਾਲ ਵਾਅਦੇ ਕੀਤੇ ਜਾਂਦੇ ਰਹੇ ਅਤੇ ਆਜ਼ਾਦੀ ਤੋਂ ਪਹਿਲਾਂ ਰਾਵੀ ਦੇ ਕੰਢੇ ਤੇ ਵੀ ਵਾਅਦਾ ਕੀਤਾ ਗਿਆ ਸੀ ਕਿ ਦੇਸ਼ ਦਾ ਕੋਈ ਅਜਿਹਾ ਸੰਵਿਧਾਨ ਨਹੀਂ ਬਣਾਇਆ ਜਾਏਗਾ ਜੋ ਸਿੱਖਾਂ ਨੂੰ ਪਰਵਾਨ ਨਾ ਹੋਵੇ। ਪਰ ਇਸ ਦੀ ਪ੍ਰਵਾਹ ਨਹੀਂ ਕੀਤੀ ਗਈ। ਭਾਰਤ ਦੀ ਆਜ਼ਾਦੀ ਦੇ ਤੁਰੰਤ ਬਾਅਦ 22 ਸਤੰਬਰ ਨੂੰ ਇਕ ਆਰਡੀਨੈਂਸ ਜਾਰੀ ਕਰਕੇ ਸਿੱਖਾਂ ਨੂੰ ਜਰਾਇਮ-ਪੇਸ਼ਾ ਕਰਾਰ ਦੇ ਦਿਤਾ ਗਿਆ।...ਪੰਡਤ ਨਹਿਰੂ ਨੇ ਆਜ਼ਾਦੀ ਤੋਂ ਪਹਿਲਾਂ ਇਕ ਅਜਿਹਾ ਖੇਤਰ

ਬਣਾਉਣ ਦੀ ਤਜਵੀਜ਼ ਰੱਖੀ ਸੀ ਜਿਥੇ ਸਿੱਖ ਆਜ਼ਾਦੀ ਨਾਲ ਰਹਿ ਸਕਣ ਤੇ ਆਪਣੇ ਆਪ ਨੂੰ ਖ਼ੁਦਮੁਖ਼ਤਾਰ ਮਹਿਸੂਸ ਕਰ ਸਕਣ। ਪਰ ਆਜ਼ਾਦੀ ਦੇ ਬਾਅਦ ਗ੍ਰਹਿ ਮੰਤਰੀ ਸ੍ਰੀ ਪੰਤ ਨੇ ਸਿੱਖਾਂ ਨੂੰ ਦਬਾਉਣ ਦੀ ਗੱਲ ਕਹੀ ਸੀ।...ਮੈਂ ਵਿਦੇਸ਼ੀ ਦੌਰੇ ਤੇ ਗਿਆ ਸਾਂ ਤਾਂ ਮੈਨੂੰ ਟੂਰਿਸਟ ਵਿਭਾਗ ਵੱਲੋਂ ਕੁਝ ਕਿਤਾਬਾਂ ਦਿਤੀਆਂ ਗਈਆਂ ਸਨ ਜਿਨ੍ਹਾਂ ਵਿਚ ਕਿਧਰੇ ਵੀ ਸਿੱਖ ਕੌਮ ਜਾਂ ਪੰਜਾਬ ਦਾ ਜ਼ਿਕਰ ਨਹੀਂ ਸੀ। ...ਅੰਮ੍ਰਿਤਸਰ ਨੂੰ ਅਜੇ ਤਕ ਧਾਰਮਿਕ ਸ਼ਹਿਰ ਕਰਾਰ ਨਹੀਂ ਦਿਤਾ ਗਿਆ। ਸਿੱਖਾਂ ਦਾ ਇਤਿਹਾਸ ਵਿਗਾੜਿਆ ਜਾ ਰਿਹਾ ਹੈ। ਜੇ ਸਿੱਖ ਇਤਿਹਾਸ ਨਾ ਰਿਹਾ ਤਾਂ ਫਿਰ ਕੁਝ ਨਹੀਂ ਰਹੇਗਾ।...ਲਾਲਾ ਪਰਵਾਰ ਦੀਆਂ ਅਖ਼ਬਾਰਾਂ ਨੇ ਮੈਨੂੰ ਤੇ ਜਥੇਦਾਰ ਅਜਨੋਹਾ ਨੂੰ ਗ਼ੱਦਾਰ ਕਰਾਰ ਦਿਤਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਲਈ ਅਜਿਹੇ ਸ਼ਬਦ ਵਰਤੇ ਜਾਣੇ ਸਾਡੇ ਲਈ ਅਸਹਿ ਹਨ।...ਕਮਿਊਨਿਸਟਾਂ ਨੇ ਪਾਕਿਸ-ਤਾਨ ਬਣਵਾਇਆ ਹੈ। ਉਹਨਾਂ ਨੂੰ ਸਾਡੇ ਧਾਰਮਿਕ ਮਾਮਲਿਆਂ ਵਿਚ ਦਖਲ ਨਹੀਂ ਦੇਣਾ ਚਾਹੀਦਾ।"

ਵਿਸ਼ਵ ਸਿੱਖ ਕਨਵੈਨਸ਼ਨ ਨੂੰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੇ ਜਥੇਦਾਰ ਉਜਾਗਰ ਸਿੰਘ ਸੇਖਵਾਂ ਨੇ ਵੀ ਸੰਬੋਧਨ ਕੀਤਾ। ਇਹ ਗੱਲ ਵੀ ਵਰਨਣ ਯੋਗ ਹੈ ਕਿ ਕਨਵੈਨਸ਼ਨ ਅਰੰਭ ਹੋਣ ਸਮੇਂ ਜਿਸ ਵਕਤ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਤੇਜਾ ਸਿੰਘ ਸਮੁੰਦਰੀ ਹਾਲ ਤੋਂ ਮੰਜੀ ਸਾਹਿਬ ਹਾਲ ਤਕ ਗਏ ਤਾਂ ਉਹਨਾਂ ਨੂੰ ਬੀਰ ਖ਼ਾਲਸਾ ਦਲ ਦੇ ਵਾਲੰਟੀਅਰਾਂ ਨੇ ਨੰਗੀਆਂ ਤਲਵਾਰਾਂ ਨਾਲ 'ਗਾਰਡ ਆਫ਼ ਆਨਰ' ਪੇਸ਼ ਕੀਤਾ। ਉਥੇ ਅਕਾਲੀ ਆਗੂਆਂ ਤੋਂ ਇਲਾਵਾ ਭਾਈ ਅਮਰੀਕ ਸਿੰਘ ਤੇ ਸੰਤ ਨਿਰੰਜਣ ਸਿੰਘ ਮੰਚ ਤੇ ਮੌਜੂਦ ਸਨ ਲੇਕਿਨ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨਜ਼ਰ ਨਹੀਂ ਸਨ ਆ ਰਹੇ। ਸਟੇਜ ਸਕੱਤਰ ਦੀ ਡਿਊਟੀ ਸਰਦਾਰ ਸੁਖਜਿੰਦਰ ਸਿੰਘ ਨਿਭਾ ਰਹੇ ਸਨ।

ਕਨਵੈਨਸ਼ਨ ਵਿਚ 9 ਮਤੇ ਪਾਸ ਕੀਤੇ ਗਏ ਜਿਹਨਾਂ ਵਿਚੋਂ ਮੁਖ ਇਹ ਸਨ:

—ਅਨੰਦਪੁਰ ਦਾ ਮਤਾ : ਸਰਦਾਰ ਸੁਰਜੀਤ ਸਿੰਘ ਬਰਨਾਲਾ ਸਾਬਕ ਕੇਂਦਰੀ ਮੰਤਰੀ ਨੇ ਪੇਸ਼ ਕੀਤਾ ਤੇ ਸਰਦਾਰ ਅਜੀਤ ਸਿੰਘ ਸਰਹੱਦੀ ਨੇ ਤਾਈਦ ਕੀਤੀ।

—ਸਿੱਖ ਵੱਖਰੀ ਕੌਮ ਹਨ : ਇਹ ਮਤਾ ਜਥੇਦਾਰ ਉਜਾਗਰ ਸਿੰਘ ਸੇਖਵਾਂ ਨੇ ਪੇਸ਼ ਕੀਤਾ ਤੇ ਇਸ ਦੀ ਪ੍ਰੋੜਤਾ ਸਰਦਾਰ ਮਨਜੀਤ ਸਿਘ ਨੇ ਕੀਤੀ।

—ਬਰਤਾਨੀਆ ਵਿਚ ਨਸਲੀ ਦੰਗੇ: ਇੰਗਲੈਂਡ ਵਿਚ ਹੋਏ ਨਸਲੀ ਝਗੜੇ

ਸਬੰਧੀ ਬਰਤਾਨੀਆ ਸਰਕਾਰ ਦੀ ਨਿਖੇਧੀ ਦਾ ਮਤਾ ਯੂ. ਕੇ. ਅਕਾਲੀ ਦਲ ਦੇ ਪ੍ਰਧਾਨ ਸਰਦਾਰ ਅਮੋਲਕ ਸਿੰਘ ਵੱਲੋਂ ਪੇਸ਼ ਕੀਤਾ ਗਿਆ। ਇਸ ਦੀ ਤਾਈਦ ਅਮਰੀਕੀ ਅਕਾਲੀ ਦਲ ਦੇ ਪ੍ਰਧਾਨ ਸਰਦਾਰ ਪੂਰਨ ਸਿੰਘ ਚੀਮਾ ਨੇ ਕੀਤੀ।

ਇਹਨਾਂ ਤੋਂ ਇਲਾਵਾ ਪਾਸ ਕੀਤੇ ਗਏ ਹੋਰ ਮਤਿਆਂ ਰਾਹੀਂ ਅੰਮ੍ਰਿਤਸਰ ਨੂੰ ਨੂੰ 'ਪਵਿੱਤਰ ਸ਼ਹਿਰ' ਕਰਾਰ ਦੇਣ ਦੀ ਮੰਗ ਕੀਤੀ ਗਈ, ਦਿੱਲੀ ਗੁਰਦੁਆਰਾ ਕਮੇਟੀ ਤੇ ਸਰਕਾਰੀ ਕਬਜ਼ੇ ਦੀ ਨਿੰਦਿਆ ਕੀਤੀ ਗਈ, ਉੱਤਰ ਪ੍ਰਦੇਸ਼ ਵਿਚ ਤਰਾਈ ਦੇ ਇਲਾਕੇ ਦੇ ਸਿੱਖ ਕਿਸਾਨਾਂ ਦੀਆਂ ਬੇਦਖ਼ਲੀਆਂ ਰੁਕਵਾਉਣ ਦੀ ਮੰਗ ਕੀਤੀ ਗਈ, ਸਿੱਖ ਵਿਦਿਆਰਥੀਆਂ ਦੀਆਂ ਗ੍ਰਿਫ਼ਤਾਰੀਆਂ ਦੀ ਨਿਖੇਧੀ ਕੀਤੀ ਗਈ ਤੇ ਡੀਜ਼ਲ ਤੇਲ ਦੀਆਂ ਕੀਮਤਾਂ ਵਿਚ ਵਾਧੇ ਦਾ ਵਿਰੋਧ ਕੀਤਾ ਗਿਆ।

# ਚੁੱਪ ਜਲੂਸ

ਨਾ ਤੜਪਨੇ ਕੀ ਇਜਾਜ਼ਤ ਹੈ ਨਾ ਫ਼ਰਿਆਦ ਕੀ ਹੈ।
ਘੁਟ ਕੇ ਮਰ ਜਾਊਂ ਯਿਹ ਮਰਜ਼ੀ ਮੇਰੇ ਸੱਯਾਦ ਕੀ ਹੈ।

ਕੇਂਦਰ ਸਰਕਾਰ ਨੇ ਅਕਾਲੀ ਦਲ ਵੱਲੋਂ ਦਿੱਲੀ ਵਿਚ 7 ਸਤੰਬਰ 1981 ਨੂੰ ਕੱਢਿਆ ਜਾਣ ਵਾਲਾ ਜਲੂਸ ਅਸਫਲ ਬਣਾਉਣ ਲਈ ਕੋਈ ਕਸਰ ਬਾਕੀ ਨਾ ਛੱਡੀ। ਕੇਂਦਰ ਦੇ ਇਸ਼ਾਰੇ 'ਤੇ ਦਿੱਲੀ ਦੇ ਗੁਆਂਢੀ ਰਾਜਾਂ ਨੇ ਸਿੱਖਾਂ ਨੂੰ ਦਿੱਲੀ ਜਾਣ ਤੋਂ ਰੋਕਣ ਲਈ ਤਰ੍ਹਾਂ ਤਰ੍ਹਾਂ ਦੀਆਂ ਰੁਕਾਵਟਾਂ ਖੜੀਆਂ ਕੀਤੀਆਂ। ਪੰਜਾਬ ਵਿਚ ਸੈਂਕੜੇ ਅਕਾਲੀ ਵਰਕਰ ਗ੍ਰਿਫ਼ਤਾਰ ਕਰ ਲਏ ਗਏ। ਸਿੱਖ ਪ੍ਰਦਰਸ਼ਨਕਾਰੀਆਂ ਨੂੰ ਦਿੱਲੀ ਲਿਜਾਣ ਵਾਲੀਆਂ ਬੱਸਾਂ ਤੇ ਟਰੱਕਾਂ ਦੇ ਲਾਈਸੈਂਸ ਕੈਂਸਲ ਕਰਨ ਦੀਆਂ ਧਮਕੀਆਂ ਦਿਤੀਆਂ ਗਈਆਂ। ਲੇਕਿਨ ਰੁਕਾਵਟਾਂ ਦੇ ਬਾਵਜੂਦ ਲੱਖਾਂ ਦੀ ਗਿਣਤੀ ਵਿਚ ਸਿੰਘ ਦਿੱਲੀ ਪਹੁੰਚ ਗਏ।

ਜਲੂਸ ਤੋਂ ਇਕ ਦਿਨ ਪਹਿਲਾਂ 6 ਸਤੰਬਰ ਨੂੰ ਹੀ ਦਿੱਲੀ ਦੇ ਲਾਲ ਕਿਲੇ ਕੋਲ ਤੰਬੂਆਂ ਦਾ ਇਕ ਸ਼ਹਿਰ ਉਸਰ ਗਿਆ ਜਿਸ ਨੂੰ 'ਮਾਸਟਰ ਤਾਰਾ ਸਿੰਘ ਨਗਰ' ਦਾ ਨਾਂ ਦਿਤਾ ਗਿਆ ਸੀ। ਇਹ ਨਵਾਂ ਨਗਰ ਖ਼ਾਲਸਈ ਫ਼ੌਜਾਂ ਦੀ ਛਾਉਣੀ ਦਾ ਦ੍ਰਿਸ਼ ਪੇਸ਼ ਕਰ ਰਿਹਾ ਸੀ ਤੇ ਹਜ਼ਾਰਾਂ ਦੀ ਗਿਣਤੀ ਵਿਚ ਝੂਲ ਰਹੇ ਕੇਸਰੀ ਝੰਡਿਆਂ

ਵਿਚੋਂ 'ਖਾਲਸਾ ਰਾਜ ਦੀ ਝਲਕ' ਨਜ਼ਰ ਆ ਰਹੀ ਸੀ। ਇਸ ਜਗ੍ਹਾ ਰਾਤ ਪੈਣ ਤਕ ਲੱਖਾਂ ਦੀ ਗਿਣਤੀ ਵਿਚ ਸਿੱਖ 'ਫੌਜਾਂ' ਪਹੁੰਚ ਗਈਆਂ।

ਦੂਜੇ ਦਿਨ 7 ਸਤੰਬਰ ਦੀ ਸਵੇਰ ਨੂੰ ਆਪਣੀ ਕਿਸਮ ਦਾ ਖ਼ਾਮੋਸ਼ ਜਲੂਸ ਲਾਲ ਕਿਲੇ ਤੋਂ ਬੋਟ ਕਲੱਬ ਨੂੰ ਚਲ ਪਿਆ। ਇਸ ਦੀ ਅਗਵਾਈ ਕੇਸਰੀ ਨਿਸ਼ਾਨ ਸਾਹਿਬ ਲੈ ਕੇ ਚਲ ਰਹੇ ਪੰਜ ਪਿਆਰਿਆਂ ਨੇ ਕੀਤੀ। ਉਹਨਾਂ ਪਿੱਛੇ ਸੰਤ ਲੌਂਗੋ-ਵਾਲ, ਜਥੇਦਾਰ ਟੌਹੜਾ, ਸਰਦਾਰ ਬਾਦਲ ਤੇ ਹੋਰ ਪ੍ਰਮੁਖ ਅਕਾਲੀ ਨੇਤਾ ਸਨ। 10 ਕਿਲੋ ਮੀਟਰ ਲੰਮੇ ਰੂਟ ਤੇ ਨੀਲੀਆਂ ਦਸਤਾਰਾਂ ਦਾ ਸਮੁੰਦਰ ਠਾਠਾਂ ਮਾਰਦਾ ਦਿਖਾਈ ਦੇ ਰਿਹਾ ਸੀ। ਜਲੂਸ ਵਿਚ ਨੌਜਵਾਨ, ਬਜ਼ੁਰਗ, ਬੀਬੀਆਂ ਤੇ ਬੱਚੇ ਰੰਗ-ਬਰੰਗੇ ਵਸਤਰ ਪਹਿਨੀ ਮਾਰਚ ਕਰ ਰਹੇ ਸਨ। ਸਿੱਖ ਸੰਗਤਾਂ ਵਿਚ ਅਥਾਹ ਜੋਸ਼ ਸੀ ਜਿਸ ਨੇ ਖ਼ਾਮੋਸ਼ ਜਲੂਸ ਦੀ ਖ਼ਾਮੋਸ਼ੀ ਤੋੜ ਕੇ ਰਖ ਦਿਤੀ ਸੀ। ਜਥਿਆਂ ਵੱਲੋਂ ਸ਼ਬਦ ਕੀਰਤਨ ਕੀਤਾ ਜਾ ਰਿਹਾ ਸੀ। ਜੈਕਾਰੇ ਛੱਡੇ ਜਾ ਰਹੇ ਸਨ। ਕੀਰਤਨ ਦੀਆਂ ਧੁਨਾਂ ਤੇ ਜੈਕਾਰਿਆਂ ਦੀ ਗੂੰਜ ਨਾਲ ਦਿੱਲੀ ਗੂੰਜ ਉਠੀ ਸੀ।

ਰਾਜਸੀ ਪੱਖ ਤੋਂ ਇਸ ਵਿਸ਼ਾਲ ਜਲੂਸ ਨੂੰ 'ਚੁਪ ਜਲੂਸ' ਦਾ ਨਾਂ ਦਿਤਾ ਜਾ ਸਕਦਾ ਹੈ ਕਿਉਂਕਿ ਇਸ ਵਿਚ ਕੋਈ ਸਿਆਸੀ ਨਾਅਰਾ ਨਹੀਂ ਸੀ ਲਾਇਆ ਜਾ ਰਿਹਾ ਤੇ ਨਾ ਹੀ ਕੋਈ ਮੰਗ ਮੰਗੀ ਜਾ ਰਹੀ ਸੀ। ਲੇਕਿਨ ਜਲੂਸ ਵਿਚ ਮਾਰਚ ਕਰਨ ਵਾਲਿਆਂ ਵੱਲੋਂ ਚੁਕੇ ਹੋਏ ਤਰ੍ਹਾਂ ਤਰ੍ਹਾਂ ਦੇ ਮਾਟੋ ਅਤੇ ਬੈਨਰ 'ਖ਼ਾਮੋਸ਼' ਰਹਿੰਦੇ ਹੋਏ ਵੀ ਸਿੱਖ ਮੰਗਾਂ ਦੀ ਅਵਾਜ਼ ਬੁਲੰਦ ਕਰੀ ਜਾ ਰਹੇ ਸਨ ਤੇ ਅੱਖਰਾਂ ਦੀ ਜ਼ਬਾਨ ਵਿਚ ਕਹੀ ਜਾ ਰਹੇ ਸਨ ਕਿ :

—ਸਿੱਖਾਂ ਦੇ ਧਾਰਮਿਕ ਮਾਮਲਿਆਂ 'ਚ ਦਖ਼ਲ ਬੰਦ ਕਰੋ।
—ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਦਿਓ।
—ਰਾਜਾਂ ਨੂੰ ਵੱਧ ਅਧਿਕਾਰ ਦਿਓ।
—ਸਾਨੂੰ ਇੰਦਰਾ ਦਾ ਚੈਲੰਜ ਮੰਜ਼ੂਰ ਹੈ।

—ਦਿੱਲੀ ਤੇ ਹਰਿਆਣਾ ਵਿਚ ਪੰਜਾਬੀ ਨੂੰ ਦੂਜੀ ਸਰਕਾਰੀ ਭਾਸ਼ਾ ਦਾ ਦਰਜਾ ਦਿਓ।
ਬੋਟ ਕਲੱਬ ਵਿਚ ਪਹੁੰਚ ਕੇ ਇਹ ਜਲੂਸ ਰੈਲੀ ਦੀ ਸ਼ਕਲ ਵਿਚ ਬਦਲ ਗਿਆ ਜਿਸ ਨੂੰ ਉਥੇ ਅਕਾਲੀ ਆਗੂਆਂ ਨੇ ਖਿਤਾਬ ਕੀਤਾ। ਸੰਤ ਲੌਂਗੋਵਾਲ ਨੇ ਕਿਹਾ ਕਿ "ਸਰਕਾਰ ਸਿੱਖਾਂ ਦੇ ਮਾਮਲਿਆਂ ਵਿਚ ਲੱਤ ਅੜਾ ਰਹੀ ਹੈ। ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਵਿਚ ਸਰਕਾਰ ਨੇ ਆਪਣਾ ਨਾਮਜ਼ਦ ਪ੍ਰਧਾਨ ਬਣਾਉਣ

ਲਈ ਹੇਰਾਫੇਰੀ ਕੀਤੀ।" ਸਰਦਾਰ ਬਾਦਲ ਨੇ ਵੀ ਆਖਿਆ ਕਿ "ਸਰਕਾਰ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿਚ ਦਖ਼ਲ ਦੇ ਰਹੀ ਹੈ। ਪਿਛਲੇ ਦਿਨੀਂ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਆਪਣੇ ਪ੍ਰਤੀਨਿਧ ਦੀ ਚੋਣ ਕਰਵਾਈ ਜਦ ਕਿ ਅਕਾਲੀ ਪ੍ਰਤੀਨਿਧਾਂ ਨੂੰ ਇਸ ਗੈਰ-ਕਾਨੂੰਨੀ ਚੋਣ ਸਮੇਂ ਮੀਟਿੰਗ ਵਿਚ ਹੀ ਨਹੀਂ ਜਾਣ ਦਿਤਾ ਗਿਆ।" ਬਾਦਲ ਸਾਹਿਬ ਨੇ ਐਲਾਨ ਕੀਤਾ ਕਿ ਜਦ ਤਕ ਸਿੱਖਾਂ ਦੀਆਂ ਮੰਗਾਂ ਨਹੀਂ ਮੰਨੀਆਂ ਜਾਂਦੀਆਂ ਸੰਘਰਸ਼ ਜਾਰੀ ਰਹੇਗਾ।

ਰੈਲੀ ਖ਼ਤਮ ਹੋਣ ਪਿਛੋਂ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਅਗਵਾਈ ਹੇਠ 2000 ਦੇ ਲਗਭਗ ਸਿੰਘਾਂ ਨੇ ਸ਼ਾਂਤੀਮਈ ਢੰਗ ਨਾਲ ਗ੍ਰਿਫ਼ਤਾਰੀਆਂ ਦਿਤੀਆਂ। ਗ੍ਰਿਫ਼ਤਾਰੀ ਦੇਣ ਵਾਲਿਆਂ ਵਿਚ ਜਥੇਦਾਰ ਟੌਹੜਾ ਤੇ ਸਰਦਾਰ ਬਾਦਲ ਵੀ ਸ਼ਾਮਲ ਸਨ। ਸ਼ਾਮ ਵੇਲੇ ਸਾਰੇ ਅਕਾਲੀ ਨੇਤਾ ਤੇ ਵਰਕਰ ਰਿਹਾ ਕਰ ਦਿਤੇ ਗਏ।

ਇਸ ਤੋਂ ਬਾਅਦ ਅਕਾਲੀ ਲੀਡਰ ਕਰਨਾਲ ਚਲੇ ਗਏ ਤਾਂ ਜੋ ਦਿੱਲੀ ਆਉਂਦੇ ਸਿੰਘਾਂ ਉਤੇ ਹਰਿਆਣਾ ਸਰਕਾਰ ਵਲੋਂ ਕੀਤੇ ਗਏ ਅੱਤਿਆਚਾਰ ਦਾ ਮੌਕੇ ਤੇ ਪਹੁੰਚ ਕੇ ਜਾਇਜ਼ਾ ਲਿਆ ਜਾ ਸਕੇ। ਖ਼ਬਰਾਂ ਮਿਲ ਚੁਕੀਆਂ ਸਨ ਕਿ ਦਿੱਲੀ ਜਾਂਦੇ ਸਿੰਘਾਂ ਉਤੇ ਹਰਿਆਣਾ ਪੁਲਸ ਨੇ ਵਹਿਸ਼ੀਆਨਾ ਲਾਠੀਚਾਰਜ ਕੀਤਾ ਸੀ ਤੇ 'ਮਧੂਬਨ' ਵਿਚ ਪੁਲਸ ਫ਼ਾਇਰਿੰਗ ਨਾਲ ਤਿੰਨ ਸਿੰਘ ਸ਼ਹੀਦ ਅਤੇ ਦਰਜਨਾਂ ਸਖ਼ਤ ਫੱਟੜ ਹੋਏ ਸਨ, ਟਰੱਕਾਂ ਆਦਿ ਦਾ ਵੀ ਬੜਾ ਨੁਕਸਾਨ ਹੋਇਆ ਸੀ।

## ਭਿੰਡਰਾਂਵਾਲਾ ਗ੍ਰਿਫ਼ਤਾਰੀ ਸਮਾਗਮ

ਸੰਤ ਜਰਨੈਲ ਸਿੰਘ 'ਖ਼ਾਲਸਾ' ਭਿੰਡਰਾਂਵਾਲੇ ਨੇ ਪੰਜਾਬ ਪੁਲਸ ਨੂੰ 'ਲਾਲਾ ਕਤਲ ਕੇਸ' ਵਿਚ ਮਤਲੂਬ ਹੋਣ ਕਰ ਕੇ 20 ਸਤੰਬਰ 198' ਨੂੰ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਚੌਕ ਮਹਿਤਾ ਜ਼ਿਲਾ ਅੰਮ੍ਰਿਤਸਰ ਵਿਚ ਭਰੇ ਦੀਵਾਨ ਵਿਚ ਗ੍ਰਿਫ਼ਤਾਰੀ ਦੇਣ ਦਾ ਫੈਸਲਾ ਕੀਤਾ। ਉਸ ਦਿਨ ਸ਼੍ਰੋਮਣੀ ਅਕਾਲੀ ਦਲ ਦੇ ਸੱਦੇ 'ਤੇ ਲੱਖਾਂ ਦੀ ਗਿਣਤੀ ਵਿਚ ਸਿੰਘ ਸੂਰਮੇ ਅਨੇਕ ਰੁਕਾਵਟਾਂ ਦੇ ਬਾਵਜੂਦ ਟਰੱਕਾਂ, ਟਰਾਲੀਆਂ, ਬੱਸਾਂ, ਕਾਰਾਂ, ਜੀਪਾਂ, ਮੋਟਰਸਾਈਕਲਾਂ, ਸਾਈਕਲਾਂ ਤੇ ਪੈਦਲ ਵਹੀਰਾਂ ਘੱਤ ਕੇ ਮਹਿਤਾ ਚੌਕ ਪਹੁੰਚ ਗਏ। ਸਿੱਖ ਪੰਥ ਦਾ ਇਹ ਵਿਸ਼ਾਲ ਇਕੱਠ ਪੰਥ ਦੀ ਚੜ੍ਹਦੀ ਕਲਾ ਦੇ ਨਜ਼ਾਰੇ ਪੇਸ਼ ਕਰ ਰਿਹਾ ਸੀ। ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਦੇ ਖੁੱਲ੍ਹੇ ਵਾਗਲੇ ਵਿਚ ਇਕ ਬਹੁਤ ਭਾਰਾ ਦੀਵਾਨ ਸਜਾਇਆ ਗਿਆ। ਜਿਸ ਨੂੰ

ਪੰਥ ਦੀਆਂ ਮਹਾਨ ਹਸਤੀਆਂ ਸੰਤ ਲੌਂਗੋਵਾਲ, ਸੰਤ ਭਿੰਡਰਾਂਵਾਲੇ, ਜਥੇਦਾਰ ਟੌਹੜਾ, ਜਥੇਦਾਰ ਸੰਤੋਖ ਸਿੰਘ, ਜਥੇਦਾਰ ਤਲਵੰਡੀ ਤੇ ਬਾਬਾ ਖੜਕ ਸਿੰਘ ਨੇ ਸੰਬੋਧਨ ਕੀਤਾ।

ਇਸ ਮੌਕੇ ਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸਮੂਹ ਸਿੱਖ ਸੰਗਤਾਂ ਨੂੰ ਅਪੀਲ ਕੀਤੀ ਕਿ ਉਹ ਸੰਤ ਜਰਨੈਲ ਸਿੰਘ ਜੀ ਦੀ ਗ੍ਰਿਫ਼ਤਾਰੀ ਪਿੱਛੋਂ ਦੇਸ ਪ੍ਰਦੇਸ ਦੇ ਗੁਰਦੁਆਰਿਆਂ ਵਿਚ ਅਖੰਡ ਪਾਠ ਰੱਖ ਕੇ 26 ਸਤੰਬਰ ਨੂੰ ਭੋਗ ਪਾਉਣ ਤੇ ਅਰਦਾਸ ਕਰਨ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਾ ਵਾਲ ਵਿੰਗਾ ਨਾ ਹੋਵੇ।

ਸੰਗਤ ਨੂੰ ਸੰਬੋਧਨ ਕਰਦਿਆਂ ਸੰਤ ਲੌਂਗੋਵਾਲ ਨੇ ਆਖਿਆ ਕਿ "ਸੰਤ ਜਰਨੈਲ ਸਿੰਘ ਨਿਰੋਲ ਸਿੱਖੀ ਦਾ ਪ੍ਰਚਾਰ ਕਰਦੇ ਹਨ ਤੇ ਧਰਮ ਨੂੰ ਪ੍ਰਫੁੱਲਤ ਕਰਦੇ ਹਨ ਜਿਸ ਕਰਕੇ ਪੰਜਾਬ ਤੇ ਕੇਂਦਰ ਸਰਕਾਰਾਂ ਨੇ ਦਮਦਮੀ ਟਕਸਾਲ ਨੂੰ ਖ਼ਤਮ ਕਰਨ ਲਈ ਕੋਝੀ ਸਾਜ਼ਸ਼ ਰਚੀ ਹੈ। ਨਿਰੰਕਾਰੀ ਮੁਖੀ ਤੇ ਲਾਲਾ ਜਗਤ ਨਾਰਾਇਣ ਦੇ ਕਤਲਾਂ ਲਈ ਸਰਕਾਰ ਆਪ ਕਸੂਰਵਾਰ ਹੈ। ਜੇ ਸੰਤ ਭਿੰਡਰਾਂਵਾਲੇ ਨੂੰ 27 ਸਤੰਬਰ ਤਕ ਇਸ ਕੇਸ ਚੋਂ ਸੁਰਖਰੂ ਨਾ ਕੀਤਾ ਗਿਆ ਤਾਂ ਸਰਕਾਰ ਨੂੰ ਇਸ ਦੇ ਨਤੀਜੇ ਭੁਗਤਣੇ ਪੈਣਗੇ।

"ਪਹਿਲਾਂ ਮੁਗਲਾਂ ਤੇ ਅੰਗਰੇਜ਼ਾਂ ਨੇ ਵੀ ਸਿੱਖਾਂ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਉਹ ਆਪ ਖ਼ਤਮ ਹੋ ਗਏ ਤੇ ਸਿੱਖ ਖ਼ਤਮ ਨਹੀਂ ਹੋਏ। ਪੰਜਾਬ ਤੇ ਕੇਂਦਰ ਸਰਕਾਰ, ਜੋ ਸਿੱਖ ਪੰਥ ਦੇ ਸੱਚੇ ਸੇਵਕ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਗ੍ਰਿਫ਼ਤਾਰ ਕਰ ਰਹੀ ਹੈ, ਦਾ ਵੀ ਏਹੋ ਹਸ਼ਰ ਹੋਵੇਗਾ। ਸਾਨੂੰ ਸੰਤ ਜੀ ਤੇ ਆਪਣਾ ਫ਼ੈਸਲਾ ਨਹੀਂ ਠੋਸਣਾ ਚਾਹੀਦਾ, ਸੰਤ ਜੀ ਆਪ ਸਿੱਖ ਪੰਥ ਨੂੰ ਆਪਣਾ ਪ੍ਰੋਗਰਾਮ ਦੇਣ"

ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਸੰਤੋਖ ਸਿੰਘ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਆਖਿਆ ਕਿ ਅਸੀਂ ਭਾਵੇਂ ਇਸ ਵੇਲੇ ਵੱਖ ਵੱਖ ਰਾਜਸੀ ਪਾਰਟੀਆਂ ਤੇ ਧੜਿਆਂ ਵਿਚ ਵੰਡੇ ਹੋਏ ਹਾਂ ਪਰ ਸਾਡਾ ਧਰਮ ਇਕ ਹੈ। ਤੇ ਇਸ ਧਰਮ ਦੀ ਰੱਖਿਆ ਕਰਨਾ ਸਾਡਾ ਫ਼ਰਜ਼ ਹੈ।"

ਸੰਤ ਬਾਬਾ ਖੜਕ ਸਿੰਘ ਜੀ ਨੇ ਇਸ ਮੌਕੇ ਤੇ ਬੋਲਦੇ ਹੋਏ ਫ਼ੁਰਮਾਇਆ ਕਿ "ਸੰਤ ਜਰਨੈਲ ਸਿੰਘ ਇਕ ਨਿਰੋਲ ਧਾਰਮਿਕ ਵਿਅਕਤੀ ਹਨ। ਲੁਧਿਆਣਾ ਦੇ ਐੱਸ ਐੱਸ. ਪੀ. ਸ੍ਰੀ ਭੱਟੀ ਵੱਲੋਂ ਚੰਦੋ ਕਲਾਂ ਵਿਚ, ਜਿਥੇ ਸੰਤ ਭਿੰਡਰਾਂਵਾਲੇ ਗਏ ਹੋਏ ਸਨ, ਸ੍ਰੀ ਗੁਰੂ ਗਰੰਥ ਸਾਹਿਬ ਤੇ ਹੋਰ ਧਾਰਮਿਕ ਲਿਟਰੇਚਰ ਸਾੜ ਦੇਣਾ ਇਕ

ਦੁਖਦਾਈ ਗੱਲ ਹੈ ਜਿਸ ਨੂੰ ਬਰਦਾਸ਼ਤ ਕਰਨਾ ਅਸੰਭਵ ਹੈ।" ਬਾਬਾ ਜੀ ਨੇ ਜਜ਼ਬਾਤ ਦੀ ਰੌ ਵਿਚ ਵਹਿ ਕੇ ਰੋਣਾ ਸ਼ੁਰੂ ਕਰ ਦਿਤਾ ਤੇ ਭਾਸ਼ਣ ਪੂਰਾ ਨਾ ਕਰ ਸਕੇ।

ਸਿੰਘ ਸਾਹਿਬ ਜਥੇਦਾਰ ਗੁਰਦਿਆਲ ਸਿੰਘ ਅਜਨੋਹਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੇ ਭਰੇ ਦੀਵਾਨ ਵਿਚ ਐਲਾਨ ਕੀਤਾ ਕਿ "ਜੇ ਸਰਕਾਰ ਨੇ ਸੰਤ ਜਰਨੈਲ ਸਿੰਘ ਨੂੰ ਤੰਗ ਕੀਤਾ ਤਾਂ ਮੈਂ ਖ਼ੁਦ ਸ਼ਹੀਦੀ ਬਾਣਾ ਪਹਿਨ ਕੇ ਕੁਰਬਾਨੀ ਦਿਆਂਗਾ।"

ਹੋਰ ਕਈ ਆਗੂਆਂ ਨੇ ਵੀ ਤਕਰੀਰਾਂ ਕੀਤੀਆਂ। ਜਦ ਸਾਰੇ ਲੀਡਰ ਬੋਲ ਚੁਕੇ ਤਾਂ ਸੰਤ ਜਰਨੈਲ ਸਿੰਘ ਜੀ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਕਿਹਾ :"ਮੈਂ ਸਿਖ ਪੰਥ ਤੇ ਧਰਮ ਦੀ ਖ਼ਾਤਿਰ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਲਈ ਤਿਆਰ ਹਾਂ ਪਰ ਮੈਥੋਂ ਆਪਣੀਆਂ ਧਾਰਮਿਕ ਪੁਸਤਕਾਂ ਤੇ ਧਰਮ ਗ੍ਰੰਥਾਂ ਦੀ ਬੇਹੁਰਮਤੀ ਬਰਦਾਸ਼ਤ ਨਹੀਂ ਕੀਤੀ ਜਾਂਦੀ। ਇਸ ਸੰਕਟ ਦੇ ਟਾਕਰੇ ਲਈ ਸਮੁੱਚੇ ਸਿਖ ਪੰਥ ਨੂੰ ਇਕ ਝੰਡੇ ਹੇਠ ਇਕੱਠੇ ਹੋ ਜਾਣਾ ਚਾਹੀਦਾ ਹੈ। ਮੈਂ ਚਾਹੁੰਦਾ ਹਾਂ ਕਿ ਜਦੋਂ ਮੈਂ ਲੁਧਿਆਣੇ ਪਹੁੰਚਾਂ ਤਾਂ ਮੇਰੇ ਕੰਨਾਂ ਵਿਚ ਇਕੋ ਇਕ ਇਹ ਆਵਾਜ਼ ਪਵੇ ਕਿ ਸਾਰਾ ਸਿੱਖ ਪੰਥ ਇਕ ਝੰਡੇ ਹੇਠ ਇਕੱਠਾ ਹੈ।

"ਸਿੱਖ ਪੰਥ ਦੇ ਸਭ ਨੇਤਾਵਾਂ ਅੱਗੇ ਮੇਰੀ ਬੇਨਤੀ ਹੈ ਕਿ ਉਹ ਇਸ ਗੱਲ ਨੂੰ ਸਪਸ਼ਟ ਕਰਨ ਕਿ ਇਹ ਮੇਰਾ ਨਿੱਜੀ ਮਾਮਲਾ ਹੈ ਜਾਂ ਸਮੂਹ ਸਿੱਖ ਪੰਥ ਦਾ ਹੈ। ਜੇ ਸਿਖ ਪੰਥ ਦਾ ਹੈ ਤਾਂ ਇਸ ਸਬੰਧੀ ਅਗਵਾਈ ਕਰਨ ਜਿਸ ਲਈ ਅੱਜ ਸਾਰੇ ਉੱਚ ਨੇਤਾ ਏਥੇ ਪੁੱਜੇ ਹੋਏ ਹਨ।

"ਮੇਰਾ ਦ੍ਰਿੜ੍ਹ ਨਿਸਚਾ ਹੈ ਕਿ ਮੈਂ ਆਪਣੇ ਮਿਸ਼ਨ ਵਿਚ ਸਫਲ ਹੋਣਾ ਹੈ ਤਾਂ ਜੋ ਅੱਗੇ ਤੋਂ ਕੋਈ ਸਿੱਖ ਧਰਮ ਦੀ ਹੇਠੀ ਕਰਨ ਦੀ ਜੁਰਅਤ ਨਾ ਕਰ ਸਕੇ। ਮੈਂ ਸਿੱਖੀ ਦੀ ਖ਼ਾਤਿਰ ਕੁਰਬਾਨੀ ਦੇਣ ਨੂੰ ਤਿਆਰ ਹਾਂ ਪਰ ਸਿੱਖ ਧਰਮ ਨਾਲ ਸਬੰਧਤ ਲਿਟਰੇਚਰ ਨੂੰ ਸੜਦਾ ਨਹੀਂ ਦੇਖ ਸਕਦਾ।"

ਸੰਤ ਜੀ ਨੇ ਕੇਸਰੀ ਦਸਤਾਰ ਸਜਾਈ ਹੋਈ ਸੀ। ਸੰਤਾਂ ਨੇ ਆਖਿਆ ਕਿ ਉਹ ਕੇਸਰੀ ਪਟਕਾ ਬੰਨ੍ਹ ਕੇ ਲਾੜੀ ਮੌਤ ਨੂੰ ਵਿਆਹੁਣ ਚੱਲੇ ਹਨ। ਇਸ ਤੋਂ ਬਾਅਦ ਸੰਤ ਜੀ ਲੱਖਾਂ ਦੀ ਭੀੜ ਨੂੰ ਚੀਰਦੇ ਹੋਏ ਡੇਢ ਕਿਲੋ ਮੀਟਰ ਦਾ ਪੈਂਡਾ ਪੈਦਲ ਤੁਰ ਕੇ ਮੇਨ ਰੋਡ ਤੇ ਖੜੇ ਪੁਲਸ ਅਧਿਕਾਰੀਆਂ ਪਾਸ ਪਹੁੰਚ ਗਏ ਤੇ ਆਪਣੇ ਆਪ ਨੂੰ ਗ੍ਰਿਫ਼ਤਾਰੀ ਲਈ ਪੇਸ਼ ਕਰ ਦਿਤਾ।

# ਭਿੰਡਰਾਂਵਾਲਾ ਰਿਹਾਈ ਦਿਵਸ

ਆਖਿਰ ਕੇਂਦਰ ਸਰਕਾਰ ਝੁਕਣ ਲਈ ਮਜਬੂਰ ਹੋ ਗਈ ਜਦ ਅਕਾਲੀ ਲੀਡਰਸ਼ਿਪ ਨੇ ਸਾਫ਼ ਲਫ਼ਜ਼ਾਂ ਵਿਚ ਸ੍ਰੀਮਤੀ ਇੰਦਰਾ ਗਾਂਧੀ ਨੂੰ ਇਹ ਕਹਿ ਦਿਤਾ ਕਿ ਪੰਜਾਬ ਦਾ ਮਸਲਾ ਹਲ ਕਰਨ ਲਈ ਕੀਤੀ ਜਾਣ ਵਾਲੀ ਗੱਲਬਾਤ ਵਿਚ ਓਦੋਂ ਤਕ ਹਿੱਸਾ ਨਹੀਂ ਲਿਆ ਜਾਏਗਾ ਜਦ ਤਕ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਰਿਹਾ ਨਹੀਂ ਕੀਤਾ ਜਾਂਦਾ। ਅਕਾਲੀ ਨੇਤਰਤਵ ਦਾ ਇਹ ਤੀਰ ਨਿਸ਼ਾਨੇ ਤੇ ਵੱਜਿਆ ਤੇ ਪ੍ਰਧਾਨ ਮੰਤਰੀ ਸ੍ਰੀਮਤੀ ਗਾਂਧੀ ਨੇ ਪੰਜਾਬ ਦੀ ਦਰਬਾਰਾ ਸਰਕਾਰ ਨੂੰ ਸੰਤ ਭਿੰਡਰਾਂਵਾਲੇ ਦੀ ਫੌਰੀ ਰਿਹਾਈ ਦਾ ਹੁਕਮ ਦੇ ਦਿਤਾ। ਸੋ 'ਉਪਰੋਂ' ਪਰਾਪਤ ਹਦਾਇਤਾਂ ਅਨੁਸਾਰ ਪੰਜਾਬ ਸਰਕਾਰ ਨੇ ਰਸਮੀ ਤੌਰ ਤੇ ਸੈਂਟਰਲ ਜੇਲ ਫਿਰੋਜ਼ਪੁਰ ਵਿਚ ਕਾਨੂੰਨੀ ਕਾਰਵਾਈ ਕਰਨ ਪਿੱਛੋਂ 15 ਅਕਤੂਬਰ 1981 ਨੂੰ ਸੰਤ ਜੀ ਨੂੰ ਬਿਨਾਂ ਸ਼ਰਤ ਰਿਹਾ ਕਰ ਦਿਤਾ।

ਸੰਤ ਭਿੰਡਰਾਂਵਾਲੇ ਦੁਪਹਿਰ ਪਿੱਛੋਂ ਪੌਣੇ ਤਿੰਨ ਵਜੇ ਦੇ ਕਰੀਬ ਜਦ ਜੇਲ ਦੇ ਮੇਨ-ਗੇਟ ਚੋਂ ਬਾਹਰ ਨਿਕਲੇ ਤਾਂ 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨਾਲ ਚਾਰ-ਚੁਫੇਰਾ ਗੂੰਜ ਉਠਿਆ। ਦਰਸ਼ਨਾਂ ਲਈ ਇਕੱਠੀ ਹੋਈ ਹਜ਼ਾਰਾਂ ਸਿੰਘ ਦੀ ਭੀੜ ਨੇ ਸੰਤ ਜੀ ਦਾ ਗਰਮਜੋਸ਼ੀ ਨਾਲ ਸਵਾਗਤ ਕੀਤਾ। ਸਵਾਗਤ ਕਰਨ ਵਾਲਿਆਂ ਵਿਚ ਜਥੇਦਾਰ ਗੁਰਚਰਨ ਸਿੰਘ ਟੌਹੜਾ, ਜਥੇਦਾਰ ਸੰਤੋਖ ਸਿੰਘ ਤੇ ਭਾਈ ਅਮਰੀਕ ਸਿੰਘ ਪੇਸ਼ ਪੇਸ਼ ਸਨ। ਇਹਨਾਂ ਤੋਂ ਬਿਨਾਂ ਕੋਈ ਹੋਰ ਪ੍ਰਮੁਖ ਅਕਾਲੀ ਲੀਡਰ ਨਜ਼ਰ ਨਹੀਂ ਆਇਆ।

ਸੰਤ ਜੀ ਨੇ 'ਸ਼ਗਨਾਂ' ਦੀ ਕੇਸਰੀ ਦਸਤਾਰ ਉਤਾਰ ਕੇ ਮੁੜ ਨੀਲੀ ਪਗੜੀ ਬੰਨ੍ਹ ਲਈ। ਜੇਲ ਅੱਗੇ ਜੁੜੀ ਸੰਗਤ ਨੂੰ ਮੁਖ਼ਾਤਿਬ ਕਰਦਿਆਂ ਆਪ ਜੀ ਨੇ ਪੰਜਾਬ ਸਰਕਾਰ ਨੂੰ ਵਾਰਨਿੰਗ ਦਿਤੀ ਕਿ ਜੇ ਉਸ ਨੇ ਸਿੱਖਾਂ ਬਾਰੇ ਆਪਣਾ ਰਵਈਆ ਨਾ ਬਦਲਿਆ ਤਾਂ ਅਸੀਂ ਵੀ ਆਪਣੀ ਕਾਰਵਾਈ ਕਰਨ ਲਈ ਮਜਬੂਰ ਹੋਵਾਂਗੇ ਜਿਸ ਦੀ ਸਾਰੀ ਜ਼ਿਮੇਦਾਰੀ ਸਰਕਾਰ ਸਿਰ ਹੋਵੇਗੀ।'

ਇਸ ਤੋਂ ਬਾਅਦ 30 ਕਾਰਾਂ ਦਾ ਕਾਫਲਾ ਅੰਮ੍ਰਿਤਸਰ ਲਈ ਚਲ ਪਿਆ। ਇਸ ਕਾਫਲੇ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨਾਲ ਜਥੇਦਾਰ ਟੌਹੜਾ, ਜਥੇਦਾਰ ਸੰਤੋਖ ਸਿੰਘ ਤੇ ਭਾਈ ਅਮਰੀਕ ਸਿੰਘ ਅੰਮ੍ਰਿਤਸਰ ਤਕ ਗਏ। ਮਹਿਤਾ

ਚੌਂਕ ਨੂੰ ਚਾਲੇ ਪਾਉਣ ਤੋਂ ਪਹਿਲਾਂ ਸੰਤ ਜੀ ਨੇ ਸ੍ਰੀ ਦਰਬਾਰ ਸਾਹਿਬ ਪਹੁੰਚ ਕੇ ਮੱਥਾ ਟੇਕਿਆ। ਮੰਜੀ ਸਾਹਿਬ ਹਾਲ ਅੰਮ੍ਰਿਤਸਰ ਵਿਚ ਇਕੱਤਰ ਹੋਈ ਸੰਗਤ ਨੂੰ ਸੰਬੋਧਨ ਕਰਦਿਆਂ ਸੰਤ ਭਿੰਡਰਾਂਵਾਲੇ ਨੇ ਸਰਕਾਰ ਨੂੰ ਮੁੜ ਚਿਤਾਵਨੀ ਦਿਤੀ ਕਿ "ਪਿਛਲੇ 25 ਦਿਨਾਂ ਅੰਦਰ ਗ੍ਰਿਫ਼ਤਾਰ ਵਿਅਕਤੀਆਂ ਨੂੰ 3 ਦਿਨ ਦੇ ਅੰਦਰ ਅੰਦਰ ਰਿਹਾ ਕੀਤਾ ਜਾਏ ਨਹੀਂ ਤਾਂ ਅਸੀਂ ਰੱਬੀ ਹੁਕਮ ਅਨੁਸਾਰ ਕਾਰਵਾਈ ਕਰਾਂਗੇ। ਕੇਂਦਰ ਸਰਕਾਰ 15 ਦਿਨਾਂ ਦੇ ਅੰਦਰ ਅੰਦਰ ਉੱਤਰ ਦੇਵੇ ਕਿ ਚੌਂਕ ਮਹਿਤਾ 'ਚ ਉਸ ਨੇ ਫ਼ਾਇਰਿੰਗ ਕਿਉਂ ਕੀਤੀ ਤੇ ਚੰਦੋਕਲਾਂ ਵਿਚ ਉਸ ਨੇ ਧਾਰਮਿਕ ਪੋਥੀਆਂ ਕਿਉਂ ਸਾੜੀਆਂ ? ਬੇਗੁਨਾਹਾਂ ਨੂੰ ਗ੍ਰਿਫ਼ਤਾਰ ਕਿਉਂ ਕੀਤਾ ਗਿਆ ? ਨਹੀਂ ਤਾਂ ਪੰਥ ਇਸ ਨੂੰ ਬਰਦਾਸ਼ਤ ਨਹੀਂ ਕਰੇਗਾ। ਤੇ ਨਤੀਜਿਆਂ ਦੀ ਸਾਰੀ ਜ਼ਿੰਮੇਦਾਰੀ ਸਰਕਾਰ ਤੇ ਹੋਵੇਗੀ। ਸੰਤ ਜੀ ਨੇ ਲੀਡਰਾਂ ਨੂੰ ਖ਼ਬਰਦਾਰ ਕਰਦੇ ਹੋਏ ਕਿਹਾ ਕਿ "ਸਾਰੇ ਸਿੱਖ ਆਗੂ ਕੇਸਰੀ ਨਿਸ਼ਾਨ ਸਾਹਿਬ ਥੱਲੇ ਇੱਕਠੇ ਹੋ ਜਾਣ ਨਹੀਂ ਤਾਂ ਪੰਥ ਉਹਨਾਂ ਨੂੰ ਮਾਫ਼ ਨਹੀਂ ਕਰੇਗਾ।"

# ਜੰਗ ਹਿੰਦ ਪੰਜਾਬ ਦਾ ਹੋਣ ਲੱਗਾ !

ਪ੍ਰਧਾਨ ਮੰਤਰੀ ਸ਼੍ਰੀਮਤੀ ਗਾਂਧੀ ਨੇ ਅਕਾਲੀ ਲੀਡਰਾਂ ਤੋਂ ਮੁਖ ਮੋੜ ਕੇ ਹਰਿਆਣਾ-ਵਾਸੀਆਂ ਨੂੰ ਖ਼ੁਸ਼ ਕਰਨ ਲਈ 8 ਅਪ੍ਰੈਲ 1982 ਦੀ ਸਵੇਰ ਨੂੰ ਪਿੰਡ ਕਪੂਰੀ ਜ਼ਿਲਾ ਪਟਿਆਲਾ ਵਿਚ ਸਤਲੁਜ ਜਮਨਾ ਲਿੰਕ ਨਹਿਰ ਦਾ 'ਟੱਕ ਲਾਉਣ ਦਾ ਪ੍ਰੋਗਰਾਮ ਉਲੀਕ ਲਿਆ ਤਾਂ ਅੱਗਿਓਂ ਸੰਤਾਂ ਨੇ ਵੀ ਓਸੇ ਦਿਨ ਓਸੇ ਵੇਲੇ ਕਪੂਰੀ ਤੋਂ ਥੋੜੀ ਦੂਰ ਪਿੰਡ ਘਨੌਰ ਵਿਚ ਭਾਰਾ ਇੱਕਠ ਕਰ'ਕੇ 'ਸਾਹਮਣੇ ਬੈਠ ਕੇ ਰੋਣ' ਦਾ ਐਲਾਨ ਕਰ ਦਿਤਾ। ਲੇਕਿਨ ਬੀਬੀ ਇੰਦਰਾ ਗਾਂਧੀ ਪੰਜਾਬੀਆਂ ਦੀ ਰਵਾਇਤੀ ਆਦਤ ਤੋਂ 'ਖ਼ਤਰਾ' ਮਹਿਸੂਸ ਕਰਦਿਆਂ ਨਿਸਚਿਤ ਸਮੇਂ ਤੋਂ ਦੋ ਘੰਟੇ ਪਹਿਲਾਂ ਹੀ ਕਪੂਰੀ ਪਿੰਡ ਪਹੁੰਚ ਗਈ ਤੇ ਸੰਗੀਨਾਂ ਦੀ ਛਾਂ ਹੇਠ ਨਹਿਰ ਦਾ ਟੱਕ ਲਾ ਕੇ ਦਿੱਲੀ ਖਿਸਕ ਗਈ।

ਦੂਜੇ ਪਾਸੇ ਦਿੱਲੀ ਦੀ ਬੇਵਫ਼ਾਈ ਤੋਂ ਤੰਗ ਆਏ ਹੋਏ ਪੰਜਾਬ ਦੇ ਲੱਖਾਂ ਕਿਸਾਨ ਤੇ ਆਮ ਲੋਕ ਪਿੰਡ ਘਨੌਰ ਵਿਚ ਇੱਕਠੇ ਹੋ ਗਏ। ਇਸ ਵਿਸ਼ਾਲ ਰੈਲੀ

ਨੂੰ ਖ਼ਿਤਾਬ ਕਰਦਿਆਂ ਪੰਥ ਤੇ ਪੰਜਾਬ ਦੇ ਮਹਾਨ ਨੇਤਾ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਕਿਹਾ :

"ਅਕਾਲੀ ਦਲ ਤੇ ਕੇਂਦਰ ਵਾਰਤਾ ਫੇਲ ਹੋ ਗਈ ਹੈ ਤੇ ਅੱਜ ਤੋਂ ਹੀ ਸਿਵਲ-ਨਾਫ਼ੁਰਮਾਨੀ ਸ਼ੁਰੂ ਕਰ ਦਿਤੀ ਗਈ ਹੈ। ਇਸ ਅੰਦੋਲਨ ਵਜੋਂ ਸਰਕਾਰ ਨੂੰ ਕਰਜ਼ੇ ਵਾਪਸ ਨਹੀਂ ਕੀਤੇ ਜਾਣਗੇ ਤੇ 'ਸਤਲੁਜ ਜਮਨਾ ਲਿੰਕ ਨਹਿਰ' ਦੀ ਉਸਾਰੀ ਰੋਕੀ ਜਾਏਗੀ। ਪੰਜਾਬ ਦੇ ਸਮੂਹ ਲੋਕਾਂ ਨੂੰ ਅਪੀਲ ਹੈ ਕਿ ਜਦ ਕੋਈ ਸਰਕਾਰੀ ਅਧਿਕਾਰੀ ਕਰਜ਼ਾ ਵਸੂਲ ਕਰਨ ਲਈ ਆਵੇ ਤਾਂ ਇਕੱਠੇ ਹੋ ਕੇ ਉਸ ਦਾ ਸਾਹਮਣਾ ਕੀਤਾ ਜਾਏ। ਸਿਵਲ-ਨਾਫ਼ੁਰਮਾਨੀ ਦੇ ਬਾਕੀ ਕਦਮਾਂ ਦਾ ਐਲਾਨ ਬਾਅਦ ਵਿਚ ਕੀਤਾ ਜਾਏਗਾ।

"ਆਲਮਗੀਰ ਕਾਨਫਰੰਸ ਵਿਚ ਸਿਵਲ-ਨਾਫ਼ੁਰਮਾਨੀ ਦਾ ਫੈਸਲਾ ਇਸ ਲਈ ਮੁਲਤਵੀ ਕਰ ਦਿਤਾ ਗਿਆ ਸੀ ਕਿਉਂਕਿ ਉਸ ਵੇਲੇ ਕੇਂਦਰ ਨੇ ਬਹੁਤ ਸਾਰੇ ਭਰੋਸੇ ਦਿਤੇ ਸਨ। ਪਰ ਹੁਣ ਅਸੀਂ ਕੇਂਦਰ ਅਤੇ ਪ੍ਰਧਾਨ ਮੰਤਰੀ ਨੂੰ ਲੋੜ ਤੋਂ ਵੱਧ ਸਮਾਂ ਦੇ ਕੇ ਝੂਠਾ ਸਾਬਤ ਕਰ ਦਿਤਾ ਹੈ। ਸਿੱਖਾਂ ਅਤੇ ਪੰਜਾਬ ਦੀਆਂ ਮੰਗਾਂ ਬਾਰੇ ਕੇਂਦਰ ਨਾਲ ਵਾਰਤਾ ਬਿਲਕੁਲ ਟੁੱਟ ਗਈ ਹੈ ਤੇ ਹੁਣ ਅੱਗੋਂ ਗੱਲਬਾਤ ਸ਼ੁਰੂ ਕਰਨ ਦਾ ਕੋਈ ਸਵਾਲ ਹੀ ਨਹੀਂ। ਹੁਣ ਅਕਾਲੀ ਦਲ ਆਪਣੀਆਂ ਮੰਗਾਂ ਮੰਨਵਾਉਣ ਲਈ ਵੱਡੀ ਤੋਂ ਵੱਡੀ ਜੱਦੋ-ਜਹਿਦ ਕਰੇਗਾ। ਅਕਾਲੀ ਵਰਕਰਾਂ ਅੱਗੇ ਅਪੀਲ ਹੈ ਕਿ ਉਹ ਹਰ ਟਾਕਰੇ ਲਈ ਤਿਆਰ-ਬਰ-ਤਿਆਰ ਰਹਿਣ।"

ਸੰਤ ਲੌਂਗੋਵਾਲ ਤੋਂ ਪਹਿਲਾਂ ਤਕਰੀਰ ਕਰਦਿਆਂ ਜਥੇਦਾਰ ਗੁਰਚਰਨ ਸਿਘ ਟੌਹੜਾ ਨੇ ਵਰਤਮਾਨ ਸੰਘਰਸ਼ ਨੂੰ ਹਿੰਦ ਪੰਜਾਬ ਦਾ ਜੰਗ ਕਰਾਰ ਦਿਤਾ ਤੇ ਕਿਹਾ :

"ਕਵੀ ਸ਼ਾਹ ਮੁਹੰਮਦ ਦੇ ਕਥਨ 'ਜੰਗ ਹਿੰਦ ਪੰਜਾਬ ਦਾ ਹੋਣ ਲੱਗਾ' ਮੁਤਾ-ਬਿਕ ਅੱਜ ਤੋਂ ਦਿੱਲੀ ਨਾਲ ਅੰਤਮ ਯੁੱਧ ਸ਼ੁਰੂ ਹੋ ਗਿਆ ਹੈ। ਅੱਜ ਦੇ ਦਿਨ ਨੂੰ ਪੰਜਾਬ ਨੂੰ ਭੁੱਖਾ ਮਾਰਨ ਦੇ ਦਿਨ ਵਜੋਂ 'ਕਾਲਾ ਦਿਨ' ਸਮਝਿਆ ਜਾਏਗਾ। ਸਾਡੀ ਲੜਾਈ ਹਰਿਆਣਾ ਜਾਂ ਰਾਜਸਥਾਨ ਨਾਲ ਨਹੀਂ, ਬਲਕਿ ਕੇਂਦਰ ਦੀ ਤਾਨਾਸ਼ਾਹ ਸਰਕਾਰ ਨਾਲ ਹੈ ਜੋ ਸਿਰਫ਼ ਰਾਜਸੀ ਮਨੋਰਥਾਂ ਦੀ ਪੂਰਤੀ ਲਈ ਇਕ ਸੂਬੇ ਨਾਲ ਵਿਤਕਰਾ ਤੇ ਦੂਜੇ ਨੂੰ ਅਣਗਿਣਤ ਲਾਭ ਦੇ ਰਹੀ ਹੈ।

"ਕਾਂਗਰਸ ਸਰਕਾਰ ਨੂੰ ਸੀ. ਆਰ. ਪੀ., ਪੀ. ਏ. ਪੀ, ਅਤੇ ਹਰਿਆਣਾ

ਤੇ ਪੰਜਾਬ ਦੀ ਪੁਲਸ ਤੇ ਵਿਸ਼ਵਾਸ ਨਹੀਂ ਸੀ। ਇਸ ਲਈ ਨਿਰਵਾਣੇ ਨੇੜੇ ਫ਼ੌਜ ਵੀ ਤਿਆਰ ਰੱਖੀ ਗਈ ਤਾਂ ਜੋ ਲੋੜ ਪੈਣ 'ਤੇ ਪੰਜਾਬ ਦੇ ਹੱਕ ਮੰਗਦੇ ਲੋਕਾਂ ਦੇ ਖ਼ੂਨ ਨਾਲ ਹੋਲੀ ਖੇਡੀ ਜਾ ਸਕੇ। ਅਸੀਂ ਇਹ ਨਹਿਰ ਹਰਗਿਜ਼ ਨਹੀਂ ਨਿਕਲਣ ਦਿਆਂਗੇ। ਇਸ ਨਹਿਰ ਚੋਂ ਹੁਣ ਪਾਣੀ ਨਹੀਂ ਪੰਜਾਬੀਆਂ ਦਾ ਖ਼ੂਨ ਵਗੇਗਾ।"

ਵਿਸ਼ਾਲ ਰੋਸ-ਰੈਲੀ ਦੇ ਮੰਚ 'ਤੇ ਆ ਕੇ 'ਬਾਦਲ' ਵੀ ਗਰਜਿਆ: "ਮੈਂ ਦਰਬਾਰਾ ਸਿੰਘ ਦੀ ਸਰਕਾਰ ਨੂੰ ਚੈਲੰਜ ਕਰਦਾ ਹਾਂ ਕਿ ਜੇ ਉਹ ਸਾਬਤ ਕਰ ਦੇਵੇ ਕਿ ਨਹਿਰ ਦੀ ਪੁਟਾਈ ਲਈ ਅਸੀਂ ਹਰਿਆਣੇ ਤੋਂ ਕੋਈ ਰਕਮ ਲਈ ਹੈ ਤਾਂ ਮੈਂ ਫੌਰੀ ਤੌਰ ਤੇ ਸਿਆਸਤ ਤੋਂ ਰਿਟਾਇਰ ਹੋ ਜਾਵਾਂਗਾ। ਜੇ ਅਜਿਹਾ ਕਰਨਾ ਹੁੰਦਾ ਤਾਂ ਸਾਨੂੰ ਉਸ ਵੇਲੇ ਦੇ ਪ੍ਰਧਾਨ ਮੰਤਰੀ ਸ਼੍ਰੀ ਮੁਰਾਰਜੀ ਡਿਸਾਈ ਕੋਲ ਤੇ ਸੁਪਰੀਮ ਕੋਰਟ ਕੋਲ ਜਾਣ ਦੀ ਕੀ ਲੋੜ ਸੀ?

"ਅਸੀਂ ਹਰ ਮਸਲਾ ਗੱਲਬਾਤ ਰਾਹੀਂ ਹੱਲ ਕਰਨ ਦੇ ਇੱਛਕ ਸਾਂ ਤਾਂ ਕਿ ਰਾਜ ਵਿਚ ਅਮਨ ਕਾਇਮ ਰਹਿ ਸਕੇ। ਪਰ ਕੇਂਦਰ ਤੇ ਪੰਜਾਬ ਦੀਆਂ ਸਰਕਾਰਾਂ ਨੇ ਅਜਿਹਾ ਪਸੰਦ ਨਹੀਂ ਕੀਤਾ ਤੇ ਸਾਨੂੰ ਕਾਫ਼ੀ ਦੇਰ ਜ਼ਲਾਲਤ ਦੀ ਜ਼ਿੰਦਗੀ ਜੀਣ ਲਈ ਮਜਬੂਰ ਕੀਤਾ। ਅਸੀਂ ਹੁਣ ਹੋਰ ਅਜਿਹੀ ਜ਼ਲਾਲਤ ਭਰੀ ਜ਼ਿੰਦਗੀ ਜੀਅ ਨਹੀਂ ਸਕਦੇ ਤੇ ਪੰਜਾਬੀਆਂ ਦੇ ਹੱਕਾਂ ਦੀ ਰਾਖੀ ਲਈ ਹਰ ਤਰ੍ਹਾਂ ਦਾ ਸੰਘਰਸ਼ ਕਰਾਂਗੇ। ਸਾਡੀ ਲੜਾਈ ਕਿਸੇ ਸੂਬੇ ਜਾਂ ਕਿਸੇ ਧਰਮ ਨਾਲ ਨਹੀਂ ਬਲਕਿ ਕੇਂਦਰ ਦੇ ਨਾਲ ਹੈ।

"ਜੇ ਅੱਜ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਸਾਨੂੰ ਇਜਾਜ਼ਤ ਦੇ ਦਿੰਦੇ ਤਾਂ ਸੀ. ਆਰ. ਪੀ. ਤੇ ਪੀ. ਏ. ਪੀ. ਸਾਨੂੰ ਇੰਦਰਾ ਗਾਂਧੀ ਨੂੰ ਟੱਕ ਲਾਉਣ ਨਾ ਦੇਣ ਤੋਂ ਰੋਕ ਨਹੀਂ ਸੀ ਸਕਦੀ।...ਹਰਿਆਣਾ ਵਿਚ ਹੋਣ ਵਾਲੀਆਂ ਚੋਣਾਂ ਨੂੰ ਮੁਖ ਰਖ ਕੇ ਹੀ ਕੇਂਦਰ ਪੰਜਾਬ ਨਾਲ ਭਾਰੀ ਵਿਤਕਰਾ ਕਰਦਾ ਆ ਰਿਹਾ ਹੈ।"

ਇਹਨਾਂ ਤੋਂ ਇਲਾਵਾ ਸਰਦਾਰ ਸੁਰਜੀਤ ਸਿੰਘ ਬਰਨਾਲਾ ਸਾਬਕ ਕੇਂਦਰੀ ਮੰਤਰੀ, ਸਰਦਾਰ ਬਲਵੰਤ ਸਿੰਘ ਖਜ਼ਾਨਾ ਮੰਤਰੀ ਤੇ ਮਾਰਕਸੀ ਆਗੂ ਕਾਮਰੇਡ ਜਗਜੀਤ ਸਿੰਘ ਲਾਇਲਪੁਰੀ ਨੇ ਵੀ ਭਾਸ਼ਣ ਦਿਤੇ। ਕਾਮਰੇਡ ਲਾਇਲਪੁਰੀ ਨੇ ਭਰੋਸਾ ਦਿਵਾਇਆ ਕਿ 'ਨਹਿਰ ਰੋਕੋ' ਅੰਦੋਲਨ ਵਿਚ ਮਾਰਕਸੀ ਪਾਰਟੀ ਅਕਾਲੀ ਦਲ ਦਾ ਸਾਥ ਦੇਵੇਗੀ।

# ਭਿੰਡਰਾਂਵਾਲਾ ਕਨਵੈਨਸ਼ਨ

ਸੰਤ ਜਰਨੈਲ ਸਿਘ ਭਿੰਡਰਾਂਵਾਲੇ ਨੇ ਭਾਈ ਅਮਰੀਕ ਸਿੰਘ ਤੇ ਭਾਈ ਠਾਰਾ ਸਿੰਘ ਦੀ ਗ੍ਰਿਫਤਾਰੀ ਦੇ ਪ੍ਰਤੀਕਰਮ ਵਜੋਂ ਲਾਏ ਗਏ ਮੋਰਚੇ ਨੂੰ ਹੋਰ ਤੇਜ਼ ਕਰਨ ਲਈ 25 ਜੁਲਾਈ 1982 ਨੂੰ ਅੰਮ੍ਰਿਤਸਰ ਵਿਚ ਪੰਥਕ ਕਨਵੈਨਸ਼ਨ ਸੱਦ ਲਈ। ਅਕਾਲੀ ਹਾਈ ਕਮਾਨ ਇਸ ਕਨਵੈਨਸ਼ਨ ਵਿਚ ਸ਼ਾਮਿਲ ਨਹੀਂ ਹੋਈ ਕਿਉਂਕਿ ਉਸ ਨੂੰ ਡਰ ਸੀ ਕਿ ਸਮੂਹ ਸਿੱਖ ਲੀਡਰਾਂ ਦੇ ਇਕ ਸਟੇਜ ਤੇ ਆ ਜਾਣ ਪਿਛੋਂ ਪੰਥਕ ਇਕੱਠ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਮੋਰਚਾ ਡਿਕਟੇਟਰ ਥਾਪ ਦੇਵੇਗਾ। ਅਕਾਲੀ ਹਾਈਕਮਾਨ ਨੇ ਉਸ ਦਿਨ ਫ਼ਤਹਗੜ੍ਹ ਸਾਹਿਬ ਵਿਚ ਅਲੱਗ ਮੀਟਿੰਗ ਕੀਤੀ 'ਭਿੰਡਰਾਂਵਾਲਾ ਕਨਵੈਨਸ਼ਨ' ਨੇ ਇਹ ਗੱਲ ਸਾਬਤ ਕਰ ਦਿਤੀ ਕਿ ਸੰਤ ਭਿੰਡਰਾਂ-ਵਾਲੇ ਨੂੰ ਚੌਧਰ ਦੀ ਭੁੱਖ ਨਹੀਂ ਸੀ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਸੱਦੇ 'ਤੇ ਸਿੱਖ ਸੰਗਤਾਂ ਇਕ ਦਿਨ ਪਹਿਲਾਂ ਹੀ 24.7.82 ਨੂੰ ਅੰਮ੍ਰਿਤਸਰ ਪਹੁੰਚਣੀਆਂ ਸ਼ੁਰੂ ਹੋ ਗਈਆਂ ਕਿਉਂਕਿ ਉਹਨਾਂ ਨੂੰ ਇਹ ਡਰ ਸੀ ਕਿ ਵਕਤ ਦੀ ਸਰਕਾਰ ਵਲੋਂ ਇਸ ਕਨਵੈਨਸ਼ਨ ਨੂੰ ਅਸਫਲ ਬਣਾਉਣ ਲਈ ਜ਼ਰੂਰ ਰੁਕਾਵਟਾਂ ਪਾਈਆਂ ਜਾਣਗੀਆਂ। ਇਹ ਡਰ ਠੀਕ ਸਾਬਤ ਹੋਇਆ। 25 ਜੁਲਾਈ ਨੂੰ ਸਵੇਰ ਤੋਂ ਹੀ ਸਿੱਖ ਸੰਗਤਾਂ ਨੂੰ ਅੰਮ੍ਰਿਤਸਰ ਪਹੁੰਚਣ ਤੋਂ ਰੋਕਿਆ ਜਾਣ ਲਗ ਪਿਆ। ਕਈ ਜਗ੍ਹਾ ਜਥੇ ਰੋਕੇ ਗਏ। ਕਈ ਜਗ੍ਹਾ ਲਾਠੀਚਾਰਜ ਕੀਤੇ ਗਏ। ਸੈਂਕੜੇ ਸਿੰਘ ਗ੍ਰਿਫਤਾਰ ਕੀਤੇ ਗਏ। ਪੰਜਾਬ ਪੁਲਸ ਦੇ ਇਹਨਾਂ ਹੱਥਕੰਡਿਆਂ ਦੇ ਬਾਵਜੂਦ ਲੱਖਾਂ ਸਿੰਘ ਪੁਲਸੀਆਂ ਨੂੰ ਝਕਾਨੀ ਦੇ ਕੇ ਅੰਮ੍ਰਿਤਸਰ ਪੁੱਜਣ ਵਿਚ ਸਫਲ ਹੋ ਗਏ। ਮੰਜੀ ਸਾਹਿਬ ਦੀਵਾਨ ਹਾਲ ਖਚਾਖਚ ਭਰ ਗਿਆ ਸੀ। ਹਾਲ ਦੀਆਂ ਗੈਲਰੀਆਂ ਵਿਚ ਤਿਲ ਸੁੱਟਣ ਲਈ ਜਗ੍ਹਾ ਨਾ ਸੀ। ਬਾਹਰ ਵੀ ਦੂਰ ਦੂਰ ਤਕ ਖੜੇ ਸਿੰਘ ਪੰਥਕ ਕਨਵੈਨਸ਼ਨ ਵਿਚ ਦਿਤੇ ਜਾ ਰਹੇ ਭਾਸ਼ਣਾਂ ਨੂੰ ਸੁਣ ਰਹੇ ਸਨ।

ਵਿਸ਼ਾਲ ਪੰਥਕ ਇਕੱਠ ਨੂੰ ਸੰਬੋਧਨ ਕਰਦਿਆਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਆਖਿਆ :

"ਭਿੰਡਰਾਂ ਜੱਥੇ ਵਲੋਂ ਰੋਜ਼ਾਨਾ 51 ਸਿੰਘਾਂ ਦੀਆਂ ਗ੍ਰਿਫਤਾਰੀਆਂ ਦੇਣ ਦਾ ਜੋ ਸਿਲਸਲਾ ਸ਼ੁਰੂ ਕੀਤਾ ਗਿਆ ਹੈ ਉਹ ਜਾਰੀ ਰਹੇਗਾ। ਸਾਡਾ ਇਹ ਮੋਰਚਾ

ਸ਼ਾਂਤਮਈ ਰਹੇਗਾ ਤੇ ਜਿਸ ਮੰਤਵ ਲਈ ਇਹ ਮੋਰਚਾ ਚਲਾਇਆ ਜਾ ਰਿਹਾ ਹੈ ਉਹ ਪੂਰਾ ਕਰਵਾਇਆ ਜਾਏਗਾ।...ਇਹ ਮੋਰਚਾ ਅੰਮ੍ਰਿਤਸਰ ਨੂੰ ਪਵਿੱਤਰ ਸ਼ਹਿਰ ਕਰਾਰ ਦੇਣ ਲਈ ਵੀ ਹੈ। ਭਾਵੇਂ ਮੈਨੂੰ ਸਿਰ ਦੇਣਾ ਪਵੇ ਇਹ ਮੋਰਚਾ ਮੁਲਤਵੀ ਨਹੀਂ ਹੋਵੇਗਾ। ਇਹ ਇਕੱਲੇ ਭਾਈ ਅਮਰੀਕ ਸਿੰਘ ਲਈ ਨਹੀਂ ਹੈ। ਸਗੋਂ ਹਰ ਉਸ ਸਿੱਖ ਲਈ ਹੈ ਜਿਸ ਨੂੰ ਬਿਨਾਂ ਕਸੂਰ ਹੀ ਫੜ ਕੇ ਤਸ਼ੱਦਦ ਦਾ ਨਿਸ਼ਾਨਾ ਬਣਾਇਆ ਜਾ ਰਿਹਾ ਹੈ।...ਅਸੀਂ ਹਿੰਦੂਆਂ ਦੇ ਵਿਰੁੱਧ ਨਹੀਂ ਹਾਂ।...ਪੰਥ ਦੀ ਚੜ੍ਹਦੀ ਕਲਾ ਲਈ ਪੰਥਕ ਲੀਡਰ ਜੋ ਵੀ ਫ਼ੈਸਲਾ ਕਰਨਗੇ ਉਹ ਸਾਨੂੰ ਪਰਵਾਨ ਹੋਵੇਗਾ। ਜੇ ਉਹ ਮੈਨੂੰ ਅਗਵਾਈ ਲਈ ਕਹਿਣਗੇ ਤਾਂ ਮੈਂ ਅਗੇ ਹੋ ਕੇ ਸਿਰ ਦੇਣ ਲਈ ਵੀ ਤਿਆਰ ਹਾਂ। ਕੱਲ੍ਹ ਏਥੇ ਅੰਮ੍ਰਿਤਸਰ ਵਿਚ ਅਕਾਲੀ ਦਲ ਦਾ ਜਨਰਲ ਸਮਾਗਮ ਹੋ ਰਿਹਾ ਹੈ। ਮੈਨੂੰ ਇਸ ਗੱਲ ਦਾ ਪਤਾ ਨਹੀਂ ਸੀ ਕਿ ਇਹ ਹੋ ਰਿਹਾ ਹੈ।"

ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਪੰਥਕ ਕਨਵੈਨਸ਼ਨ ਵਿਚ ਤਕਰੀਰ ਕਰਦਿਆਂ ਆਖਿਆ :

"ਪੁਲਸ ਨੇ ਅੱਜ ਦਾ ਇਕੱਠ ਫੇਲ ਕਰਨ ਲਈ ਕਈ ਥਾਵਾਂ 'ਤੇ ਲਾਠੀ-ਚਾਰਜ ਵੀ ਕੀਤਾ ਹੈ। ਇਹ ਪਹਿਲੀਵਾਰ ਹੈ ਕਿ ਸਿੱਖਾਂ ਨੂੰ ਪੰਥਕ ਸਮਾਗਮ ਵਿਚ ਸ਼ਾਮਲ ਹੋਣ ਤੋਂ ਪਹਿਲਾਂ ਹੀ ਰੋਕ ਲਿਆ ਗਿਆ। ਪੰਥ ਇਸ ਸਮੇਂ ਸੰਕਟ ਵਿਚ ਹੈ ਤੇ ਸਾਨੂੰ ਗੰਭੀਰਤਾ ਨਾਲ ਵਿਚਾਰ ਕਰਨਾ ਚਾਹੀਦਾ ਹੈ। ਇਸ ਵੇਲੇ ਪੰਥ ਵਿਚ ਸਖ਼ਤ ਗੁੱਸਾ ਹੈ। ਪਰ ਜੋਸ਼ ਨਾਲ ਹੋਸ਼ ਨਹੀਂ ਗਵਾਉਣਾ ਚਾਹੀਦਾ। ਅਸੀਂ ਕਿਸੇ 'ਤੇ ਅੱਤਿਆਚਾਰ ਨਹੀਂ ਕਰਦੇ ਪਰ ਅੱਤਿਆਚਾਰ ਸਹਿਣ ਵੀ ਨਹੀਂ ਕਰਾਂਗੇ। ਸਰਕਾਰ ਸਿੱਖਾਂ ਵਿਚ ਸਹਿਮ ਪੈਦਾ ਕਰ ਰਹੀ ਹੈ। ਭਾਈ ਅਮਰੀਕ ਸਿੰਘ ਨੂੰ ਵੀ ਏਸੇ ਲਈ ਫੜਿਆ ਗਿਆ ਹੈ। ਸਰਕਾਰ ਹਿੰਸਾ ਪੈਦਾ ਕਰਨਾ ਚਾਹੁੰਦੀ ਹੈ। ਇਨ੍ਹਾਂ ਘਟਨਾਵਾਂ ਲਈ ਕੇਂਦਰੀ ਤੇ ਰਾਜ ਦੋਵੇਂ ਸਰਕਾਰਾਂ ਦੋਸ਼ੀ ਹਨ।"

ਬੀਬੀ ਨਿਰਲੇਪ ਕੌਰ ਐਕਸ ਐਮ. ਪੀ. ਨੇ ਵੀ ਸੰਤ ਭਿੰਡਰਾਂਵਾਲੇ ਵੱਲੋਂ ਸਦੀ ਗਈ ਕਨਵੈਨਸ਼ਨ ਦੀ ਸਟੇਜ ਤੋਂ ਬੋਲਦੇ ਹੋਏ ਆਖਿਆ ਕਿ "ਜਥੇਦਾਰ ਤਲਵੰਡੀ ਅਨੰਦਪੁਰ ਮਤੇ ਤੇ ਅਮਲ ਲਈ ਜੇਲ 'ਚ ਹਨ। ਪੰਥਕ ਏਕਤਾ ਅਨੰਦਪੁਰ ਮਤੇ 'ਤੇ ਹੀ ਹੋ ਸਕਦੀ ਹੈ। ਤੇ ਪੰਥਕ ਏਕਤਾ ਲਈ ਜਥੇਦਾਰ ਤਲਵੰਡੀ ਪ੍ਰਧਾਨਗੀ ਛੱਡਣ ਲਈ ਤਿਆਰ ਹੋ ਸਕਦੇ ਹਨ।" ਬੀਬੀ ਰਾਜਿੰਦਰ ਕੌਰ ਐਮ. ਪੀ. ਨੇ ਕਿਹਾ ਕਿ "ਪੰਥ ਦੇ ਨਾਲ ਧੱਕੇਸ਼ਾਹੀ ਕਿਸੇ ਵੀ ਕੀਮਤ ਤੇ ਸਹਿਣ ਨਹੀਂ ਕੀਤੀ ਜਾਏਗੀ।

ਪਹਿਲਾਂ ਅੰਗਰੇਜ਼ਾਂ ਨੇ ਸਿੱਖਾਂ 'ਤੇ ਅੱਤਿਆਚਾਰ ਕੀਤੇ ਤੇ ਹੁਣ ਵਰਤਮਾਨ ਸਰਕਾਰ ਕਰ ਰਹੀ ਹੈ।" ਸਰਦਾਰ ਹਰਭਜਨ ਸਿੰਘ ਸੰਧੂ ਪ੍ਰਧਾਨ ਜ਼ਿਲਾ ਅਕਾਲੀ ਜਥਾ ਅੰਮ੍ਰਿਤਸਰ ਨੇ ਐਲਾਨ ਕੀਤਾ ਕਿ "ਸਰਕਾਰ ਨਾਲ ਟੱਕਰ ਲੈਣ ਲਈ ਸਾਰੇ ਅਕਾਲੀ ਦਲ ਇਕ ਹਨ। ਸਰਕਾਰ ਦਾ ਡਟ ਕੇ ਮੁਕਾਬਲਾ ਕੀਤਾ ਜਾਏਗਾ।" ਸਰਦਾਰ ਰਣਧੀਰ ਸਿੰਘ ਚੀਮਾ ਨੇ ਫ਼ੁਰਮਾਇਆ ਕਿ "ਅਕਾਲੀ ਦਲ (ਤਲਵੰਡੀ) ਸੰਤ ਭਿੰਡਰਾਂਵਾਲੇ ਦੇ ਨਾਲ ਹੈ। ਸਰਕਾਰ ਵੱਲੋਂ ਕੀਤੀ ਜਾ ਰਹੀ ਧੱਕੇਸ਼ਾਹੀ ਨੂੰ ਅਸੀਂ ਕਿਸੇ ਵੀ ਕੀਮਤ 'ਤੇ ਬਰਦਾਸ਼ਤ ਨਹੀਂ ਕਰਾਂਗੇ।" ਇਹਨਾਂ ਤੋਂ ਇਲਾਵਾ ਸਰਦਾਰ ਬਸੰਤ ਸਿੰਘ ਖਾਲਸਾ ਐਕਸ ਐਮ. ਪੀ. ਤੇ ਦਿੱਲੀ ਦੇ ਅਕਾਲੀ ਆਗੂਆਂ ਸਰਦਾਰ ਮਨਜੀਤ ਸਿੰਘ ਤੇ ਸਰਦਾਰ ਹਰਚਰਨ ਸਿੰਘ ਨੇ ਵੀ ਵਿਚਾਰ ਪੇਸ਼ ਕੀਤੇ।

ਕਨਵੈਨਸ਼ਨ ਸ਼ੁਰੂ ਹੋਣ ਤੋਂ ਪਹਿਲਾਂ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਗੁਰੂ ਨਾਨਕ ਨਿਵਾਸ ਵਿਚ ਪਹੁੰਚ ਕੇ ਸੰਤ ਭਿੰਡਰਾਂਵਾਲੇ ਨਾਲ ਲਗਭਗ ਅੱਧਾ ਘੰਟਾ ਖ਼ੁਫ਼ੀਆ ਗਲਬਾਤ ਕੀਤੀ। ਹੋਰ ਮੁਲਾਕਾਤੀਆਂ ਸਰਦਾਰ ਗੁਰਨਾਮ ਸਿੰਘ ਤੀਰ, ਸਰਦਾਰ ਰਣਧੀਰ ਸਿੰਘ ਚੀਮਾ, ਸਰਦਾਰ ਦਰਸ਼ਨ ਸਿੰਘ ਈਸਾਪੁਰ, ਜਥੇਦਾਰ ਹਰਚਰਨ ਸਿੰਘ ਹੁਡਿਆਰਾ, ਬਾਬਾ ਨਿਹਾਲ ਸਿੰਘ, ਬਾਬਾ ਦਰਸ਼ਨ ਸਿੰਘ, ਬਾਬਾ ਕਿਹਰ ਸਿੰਘ ਤੇ ਬਾਬਾ ਰਤਨ ਸਿੰਘ ਨੇ ਵੀ ਸੰਤ ਭਿੰਡਰਾਂਵਾਲੇ ਦੀ ਜੱਦੋ-ਜਹਿਦ ਵਿਚ ਪੂਰੀ ਹਮਾਇਤ ਕਰਨ ਦਾ ਭਰੋਸਾ ਦਿਵਾਇਆ।

## ਇਤਿਹਾਸਕ ਫੈਸਲਾ

26 ਜੁਲਾਈ 1982 ਨੂੰ ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਚ ਸ਼੍ਰੋਮਣੀ ਅਕਾਲੀ ਦਲ ਦਾ ਜਨਰਲ ਅਜਲਾਸ 'ਦਲ' ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਪ੍ਰਧਾਨਗੀ ਹੇਠ ਹੋਇਆ। ਅਰੰਭਕ ਅਰਦਾਸ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜਥੇਦਾਰ ਅਕਾਲ ਤਖ਼ਤ ਸਾਹਿਬ ਨੇ ਕੀਤੀ। ਅਜਲਾਸ ਵਿਚ ਇਤਿਹਾਸਕ ਫੈਸਲਾ ਕੀਤਾ ਗਿਆ ਕਿ 4 ਅਗਸਤ 1982 ਤੋਂ 'ਨਹਿਰ ਰੋਕੋ' ਅੰਦੋਲਨ ਕਪੂਰੀ ਪਿੰਡ ਤੋਂ ਜਗ੍ਹਾ-ਬਦਲੀ ਕਰਕੇ ਅੰਮ੍ਰਿਤਸਰ ਤੋਂ ਚਾਲੂ ਕਰ ਦਿਤਾ ਜਾਏਗਾ ਤੇ ਇਸਦਾ ਨਾਂ ਬਦਲ ਕੇ 'ਧਰਮਯੁੱਧ' ਰਖ ਦਿਤਾ ਜਾਏਗਾ। ਇਹ ਤਵਾਰੀਖੀ ਨਿਰਣਾ ਲੈਣ ਤੋਂ ਪਹਿਲਾਂ ਕਪੂਰੀ ਵਿਚ ਚਲਾਏ ਜਾ ਰਹੇ 'ਨਹਿਰ ਰੋਕੋ' ਅੰਦੋਲਨ 'ਤੇ ਤਸੱਲੀ ਦਾ ਪ੍ਰਗਟਾਵਾ ਕੀਤਾ ਗਿਆ ਤੇ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਦੀ ਸੁਚੱਜੀ ਅਗਵਾਈ ਦੀ ਸ਼ਲਾਘਾ ਕੀਤੀ ਗਈ। ਇਹ ਗੱਲ ਵੀ

ਸਪਸ਼ਟ ਕਰ ਦਿਤੀ ਗਈ ਕਿ 3 ਅਗਸਤ 1982 ਤਕ 'ਨਹਿਰ ਰੋਕੋ' ਅੰਦੋਲਨ ਕਪੂਰੀ ਪਿੰਡ ਜ਼ਿਲਾ ਪਟਿਆਲਾ ਵਿਚ ਬਾਕਾਇਦਾ ਜਾਰੀ ਰਹੇਗਾ। ਜਨਰਲ ਹਾਊਸ ਦੀ ਇਸ ਮੀਟਿੰਗ ਵਿਚ ਅਨੰਦਪੁਰ ਮਤੇ ਦੀ ਪ੍ਰਾਪਤੀ ਤੇ ਜ਼ੋਰ ਦਿਤਾ ਗਿਆ, ਗ੍ਰਿਫ਼ਤਾਰ ਕੀਤੇ ਗਏ ਬੇਕਸੂਰ ਵਿਅਕਤੀਆਂ ਦੀ ਤੁਰੰਤ ਰਿਹਾਈ ਦੀ ਮੰਗ ਕੀਤੀ ਗਈ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅੱਗੇ ਬੇਨਤੀ ਕੀਤੀ ਗਈ ਕਿ ਉਹ ਵੀ 'ਧਰਮਯੁੱਧ' ਮੋਰਚੇ ਵਿਚ ਅਕਾਲੀ ਦਲ ਦਾ ਸਾਥ ਦੇਣ। ਇਹ ਐਲਾਨਿਆ ਗਿਆ ਕਿ ਅੱਜ ਤੋਂ ਫ਼ੈਸਲਾ-ਕੁਨ ਟੱਕਰ ਸ਼ੁਰੂ ਹੋ ਗਈ ਹੈ ਤੇ ਮੋਰਚੇ ਦੀ ਅਗਲੀ ਰੂਪ-ਰੇਖਾ ਸਰਕਾਰ ਦੇ ਰਵਈਏ ਨੂੰ ਮੁਖ ਰਖਕੇ ਉਲੀਕੀ ਜਾਏਗੀ। ਅਜਲਾਸ ਵੱਲੋਂ ਇਹ ਫ਼ੈਸਲਾ ਵੀ ਕੀਤਾ ਗਿਆ ਕਿ 'ਧਰਮਯੁੱਧ ਮੋਰਚੇ' ਦੇ ਪਹਿਲੇ ਦਿਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਬਕ ਮੁਖ ਮੰਤਰੀ ਪੰਜਾਬ ਇਕ ਬਹੁਤ ਵੱਡੇ ਜਥੇ ਦੀ ਅਗਵਾਈ ਕਰਦਿਆਂ ਗ੍ਰਿਫ਼ਤਾਰੀ ਦੇਣਗੇ। ਡੈਲੀਗੇਟਾਂ ਅਗੇ ਵਿਚਾਰ ਪੇਸ਼ ਕਰਦਿਆਂ ਜਥੇਦਾਰ ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਚਿੰਤਾ ਪਰਗਟ ਕੀਤੀ ਕਿ ਸਰਕਾਰ ਸਿੱਖੀ ਸਰੂਪ ਖਤਮ ਕਰਨਾ ਚਾਹੁੰਦੀ ਹੈ। ਸੰਤ ਹਰਚੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੇ ਵਾਰਨਿੰਗ ਦਿਤੀ ਕਿ "ਅਸੀਂ ਸਰਕਾਰ ਚਲਣ ਨਹੀਂ ਦਿਆਂਗੇ।"

## ਧਰਮਯੁੱਧ ਅਰੰਭ-ਕਾਰਜ

ਧਰਮਯੁੱਧ ਮੋਰਚੇ ਦਾ ਅਰੰਭ 4 ਅਗਸਤ 1982 ਨੂੰ ਮੰਜੀ ਸਾਹਿਬ ਦੀਵਾਨ ਹਾਲ ਅੰਮ੍ਰਿਤਸਰ ਵਿਚ ਇਕ ਬਹੁਤ ਵੱਡਾ ਦੀਵਾਨ ਸਜਾ ਕੇ ਕੀਤਾ ਗਿਆ ਜਿਸ ਨੂੰ ਸਿੱਖ ਪੰਥ ਦੀਆਂ ਮਹਾਨ ਹਸਤੀਆਂ ਨੇ ਮੁਖ਼ਾਤਿਬ ਕੀਤਾ। ਇਸ ਵਿਸ਼ਾਲ ਪੰਥਕ ਇਕੱਠ ਵਿਚ ਬੋਲਦਿਆਂ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਕਿਹਾ :

"ਸਾਡੀ ਬਾਣੀ, ਬਾਣੇ ਅਤੇ ਗੁਰਦੁਆਰਿਆਂ 'ਤੇ ਹਮਲੇ ਹੋ ਰਹੇ ਹਨ। ਸਾਡੀ ਸਿੱਖੀ, ਧਰਮ, ਸਰੂਪ, ਗੁਰੂ ਤੇ ਗੁਰਦੁਆਰੇ ਸਾਰੇ ਖ਼ਤਰੇ ਵਿਚ ਹਨ। ਸਿੱਖੀ ਦੀ ਹੋਂਦ ਖ਼ਤਰੇ ਵਿਚ ਹੈ।

"ਸਾਡੀ ਕੋਈ ਖ਼ਾਸ ਮੰਗ ਨਹੀਂ। ਅਸੀਂ ਕੇਵਲ ਅਨੰਦਪੁਰ ਮਤੇ, ਜਿਹੜਾ 1973 ਵਿਚ ਪਾਸ ਕੀਤਾ ਗਿਆ ਸੀ, ਅਨੁਸਾਰ ਵਧੇਰੇ ਅਧਿਕਾਰ ਚਾਹੁੰਦੇ ਹਾਂ। ਅਸੀਂ ਨਾਂ ਹੀ ਅੱਤਵਾਦੀ ਹਾਂ ਤੇ ਨਾਂ ਵੱਖਵਾਦੀ ਹਾਂ।

"ਕੁਝ ਸਿੱਖਾਂ ਦੀ ਉੱਚ-ਅਹੁਦਿਆਂ ਤੇ ਨਿਯੁਕਤੀ ਦਾ ਮਤਲਬ ਇਹ ਨਹੀਂ ਕਿ ਸਿੱਖਾਂ ਨਾਲ ਵਿਤਕਰਾ ਨਹੀਂ ਹੋ ਰਿਹਾ। ਮੁਗ਼ਲ ਰਾਜ ਵੇਲੇ ਵੀ ਕਈ ਹਿੰਦੂ ਉੱਚ-ਅਹੁਦਿਆਂ 'ਤੇ ਨਿਯੁਕਤ ਸਨ ਤਾਂ ਵੀ ਰਾਣਾ ਪ੍ਰਤਾਪ ਤੇ ਸ਼ਿਵਾ ਜੀ ਉਸ ਸਮੇਂ ਦੀਆਂ ਸਰਕਾਰਾਂ ਵਿਰੁੱਧ ਜੂਝਦੇ ਰਹੇ ਸਨ।"

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਆਪਣੀ ਤਕਰੀਰ ਵਿਚ ਆਖਿਆ ਕਿ "ਮੈਨੂੰ ਇਸ ਗਲ ਦੀ ਖ਼ੁਸ਼ੀ ਹੈ ਕਿ ਸੰਤ ਲੌਂਗੋਵਾਲ ਦੀ ਅਗਵਾਈ ਵਿਚ ਸਾਰਾ ਪੰਥ ਇਕੱਠਾ ਹੋ ਗਿਆ ਹੈ। ਸਾਡੀ ਏਕਤਾ ਅੱਗੇ ਕੇਂਦਰ ਠਹਿਰ ਨਹੀਂ ਸਕੇਗਾ। ਸੰਤ ਲੌਂਗੋਵਾਲ ਸਾਡੇ ਲੀਡਰ ਹਨ ਤੇ ਉਹ ਜੋ ਵੀ ਹੁਕਮ ਦੇਣਗੇ ਅਸੀਂ ਮੰਨਾਂਗੇ। ਸਿੱਖ ਸੰਗਤਾਂ ਨੂੰ ਮੇਰੀ ਅਪੀਲ ਹੈ ਕਿ ਉਹ ਅਖ਼ਬਾਰਾਂ ਵੱਲੋਂ ਫੈਲਾਈਆਂ ਜਾ ਰਹੀਆਂ ਗ਼ਲਤ ਫ਼ਹਿਮੀਆਂ ਤੋਂ ਖ਼ਬਰਦਾਰ ਰਹਿਣ, ਪੂਰੀ ਤਰ੍ਹਾਂ ਸ਼ਾਂਤ ਰਹਿਣ ਅਤੇ ਕਿਸੇ ਵੀ ਭੜਕਾਹਟ ਵਿਚ ਨਾ ਆਉਣ।"

ਤਲਵੰਡੀ ਅਕਾਲੀ ਦਲ ਦੇ ਪ੍ਰਸਿਧ ਨੇਤਾ ਸਰਦਾਰ ਗੁਰਨਾਮ ਸਿੰਘ ਤੀਰ ਨੇ ਐਲਾਨ ਕੀਤਾ ਕਿ "ਮੈਂ ਸ਼੍ਰੋਮਣੀ ਅਕਾਲੀ ਦਲ (ਤਲਵੰਡੀ) ਵੱਲੋਂ ਇਸ ਮੋਰਚੇ ਦੀ ਹਮਾਇਤ ਦੀ ਪੇਸ਼ਕਸ਼ ਕਰਦਾ ਹਾਂ। ਜਥੇਦਾਰ ਤਲਵੰਡੀ ਨੇ ਮੈਨੂੰ ਇਸ ਉਦੇਸ਼ ਲਈ ਏਥੇ ਭੇਜਿਆ ਹੈ। ਮੇਰਾ 'ਦਲ' ਮੋਰਚੇ ਦੀ ਵਾਲੰਟੀਅਰਾਂ ਤੇ ਹੋਰ ਹਰ ਤਰ੍ਹਾਂ ਨਾਲ ਮਦਦ ਕਰੇਗਾ। ਸੰਤ ਲੌਂਗੋਵਾਲ ਨੇ ਕੌਮ ਨੂੰ ਨਵੀਂ ਸੇਧ ਦਿਤੀ ਹੈ ਜਿਸ ਲਈ ਉਹ ਵਧਾਈ ਦੇ ਪਾਤਰ ਹਨ।...ਕੇਵਲ ਅਨੰਦਪੁਰ ਦਾ ਮਤਾ ਲਾਗੂ ਹੋਣ ਨਾਲ ਹੀ ਸਿੱਖਾਂ ਮਸਲੇ ਹਲ ਹੋ ਸਕਦੇ ਹਨ।...ਸਰਕਾਰ ਵੱਲੋਂ ਮੈਰਿਜ ਐਕਟ ਤੇ ਹਿੰਦੂ ਵਿਰਾਸਤ ਐਕਟ ਸਿੱਖਾਂ ਤੇ ਵੀ ਠੋਸੇ ਗਏ ਹਨ।"

'ਧਰਮਯੁੱਧ' ਦੇ ਹਰਾਵਲ ਦਸਤੇ ਦੇ ਕਮਾਂਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਆਪਣੇ ਭਾਸ਼ਣ ਵਿਚ ਕਿਹਾ ਕਿ "ਮੁਖ ਮੰਤਰੀ ਸਰਦਾਰ ਦਰਬਾਰਾ ਸਿੰਘ ਨੂੰ ਸਾਡੇ ਨਾਲ ਸੁਚੱਜੇ ਢੰਗ ਨਾਲ ਲੜਾਈ ਲੜਨੀ ਚਾਹੀਦੀ ਹੈ। ਅਸੀਂ ਗ੍ਰਿਫ਼ਤਾਰੀਆਂ ਦੇਣ ਆਏ ਹਾਂ। ਸਾਨੂੰ ਗ੍ਰਿਫ਼ਤਾਰ ਕਰਨਾ ਹੀ ਪਵੇਗਾ। ਵਰਨਾ ਅਸੀਂ ਜਾਣਦੇ ਹਾਂ ਕਿ ਕਿਸ ਤਰ੍ਹਾਂ ਗ੍ਰਿਫ਼ਤਾਰ ਹੋਣਾ ਹੈ ਤੇ ਕਿਵੇਂ ਜੇਲਾਂ ਭਰਨੀਆਂ ਹਨ। ਅਸੀਂ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨਾਲ ਗਲਬਾਤ ਕਰ ਕੇ ਦੇਖ ਲਿਆ ਹੈ। ਜਿੱਥੇ ਤਕ ਵਿਰੋਧੀ ਦਲਾਂ ਵੱਲੋਂ ਇਤਰਾਜ਼ ਦੀ ਗੱਲ ਹੈ ਅਸੀਂ ਉਹਨਾਂ ਨਾਲ ਗੋਲਮੇਜ਼ ਕਾਨਫਰੰਸ ਕਰ ਕੇ ਉਹਨਾਂ ਨੂੰ ਭਰੋਸੇ ਵਿਚ ਲੈਣ ਲਈ ਤਿਆਰ ਹਾਂ।"

ਧਰਮਯੁੱਧ ਮੋਰਚਾ ਡਿਕਟੇਟਰ ਸੰਤ ਬਾਬਾ ਹਰਚੰਦ ਸਿਘ ਜੀ ਲੌਂਗੋਵਾਲ ਨੇ

ਵਿਚਾਰ ਪੇਸ਼ ਕਰਦਿਆਂ ਦੱਸਿਆ ਕਿ "ਅਨੰਦਪੁਰ ਮਤੇ ਦੇ ਚਾਰ ਭਾਗ ਹਨ ਜਿਨ੍ਹਾਂ ਦਾ ਸਬੰਧ ਧਾਰਮਿਕ, ਰਾਜਨੀਤਕ, ਆਰਥਕ ਤੇ ਸਭਿਆਚਾਰਕ ਮੰਗਾਂ ਨਾਲ ਹੈ। ਪ੍ਰਧਾਨ ਮੰਤਰੀ ਨੇ ਸਾਡੇ ਨਾਲ ਵਾਰਤਾ ਦੌਰਾਨ ਮੰਗਾਂ ਪਰਵਾਨ ਕਰ ਲਈਆਂ ਸਨ ਪਰ ਪਿੱਛੋਂ ਉਹਨਾਂ ਨੂੰ ਲਾਗੂ ਨਾ ਕੀਤਾ ਗਿਆ। ਇਨ੍ਹਾਂ ਮੰਗਾਂ ਵਿਚ ਆਲ ਇੰਡੀਆ ਗੁਰਦੁਆਰਾ ਐਕਟ, ਗੋਲਡਨ ਟੈਂਪਲ ਰੇਡੀਓ ਅਤੇ ਅੰਮ੍ਰਿਤਧਾਰੀ ਸਿੰਘਾਂ ਦੀ ਬਿਨਾਂ ਸ਼ਰਤ ਰਿਹਾਈ ਸ਼ਾਮਲ ਹਨ। ਰਾਜਨੀਤਕ ਮੰਗਾਂ ਵਿਚ ਚੰਡੀਗੜ੍ਹ ਤੇ ਹੋਰ ਪੰਜਾਬੀ-ਭਾਸ਼ੀ ਇਲਾਕੇ ਪੰਜਾਬ ਵਿਚ ਸ਼ਾਮਲ ਕਰਨਾ ਅਤੇ ਹੈੱਡ-ਵਰਕਸ ਦੇ ਪ੍ਰਬੰਧ ਪੰਜਾਬ ਨੂੰ ਸੌਂਪਣਾ ਹਨ। ਆਰਥਕ ਮੰਗਾਂ ਵਿਚ ਸੈਨਾਵਾਂ ਵਿਚ ਸਿੱਖਾਂ ਨੂੰ ਉਹਨਾਂ ਦੀ ਭਰਤੀ ਦਾ ਪੂਰਾ ਹਿੱਸਾ ਦੇਣ ਦੀ ਮੰਗ ਹੈ। ਸੱਭਿਆਚਾਰਕ ਮੰਗਾਂ ਦਾ ਸਬੰਧ ਸਿੱਖਾਂ ਦੇ ਸੱਭਿਆਚਾਰ ਦੀ ਵਿਲੱਖਣਤਾ ਨੂੰ ਕਾਇਮ ਰਖਣਾ ਹੈ ਕਿਉਂਕਿ ਸਿੱਖ ਵੱਖਰੀ ਕੌਮ ਹੈ ਜਿਸ ਦਾ ਆਪਣਾ ਇਤਿਹਾਸ ਹੈ।

"ਸਰਕਾਰ ਵੱਲੋਂ ਸਾਡੀ ਹੋਂਦ ਨੂੰ ਖ਼ਤਮ ਕਰਨ ਦੇ ਯਤਨ ਹੋ ਰਹੇ ਹਨ। ਸਾਡੀ ਹਿੰਦੂਆਂ ਨਾਲ ਜਾਂ ਕਿਸੇ ਹੋਰ ਧਰਮ ਨਾਲ ਲੜਾਈ ਨਹੀਂ। ਹਿੰਦੂ ਤੇ ਮੁਸਲਮਾਨ ਸਾਡੇ ਨਾਲ ਹਨ। ਅੱਜ ਸਰਦਾਰ ਬਾਦਲ ਦੇ ਜਥੇ ਵਿਚ ਮਲੇਰਕੋਟਲਾ ਦੇ ਸ੍ਰੀ ਅਨਵਰ ਅਹਿਮਦ ਤੇ ਬਟਾਲਾ ਦੇ ਸ੍ਰੀ ਸਰਦਾਰੀ ਲਾਲ ਸ਼ਾਮਲ ਹਨ।"

ਅੱਜ ਦੇ ਪੰਥਕ ਇਕੱਠ ਵਿਚ ਸਮੂੰਹ ਸਿੱਖ ਸੰਪਰਦਾਵਾਂ ਤੇ ਹੋਰ ਜਥੇਬੰਦੀਆਂ ਦੇ ਪ੍ਰਤੀਨਿਧ ਮੌਜੂਦ ਸਨ। ਨਿਹੰਗ ਸਿੰਘਾਂ ਦੇ ਤਰੁਣਾ ਦਲ ਦੇ ਜਥੇਦਾਰ ਬਾਬਾ ਨਿਹਾਲ ਸਿੰਘ 'ਹਰੀਆਂ ਬੇਲਾਂ ਵਾਲੇ' ਨੇ ਸਟੇਜ 'ਤੇ ਖੜੇ ਹੋ ਕੇ ਮੋਰਚੇ ਨੂੰ ਪੂਰਾ ਸਹਿਯੋਗ ਦੇਣ ਦਾ ਐਲਾਨ ਕੀਤਾ। ਸਰਦਾਰ ਬਲਵੰਤ ਸਿੰਘ ਸਾਬਕ ਖਜ਼ਾਨਾ ਮੰਤਰੀ ਵਿਦੇਸ਼ ਗਏ ਹੋਣ ਕਰਕੇ ਤੇ ਸਰਦਾਰ ਆਤਮਾ ਸਿੰਘ ਸਾਬਕ ਵਜ਼ੀਰ ਬੀਮਾਰ ਹੋਣ ਕਰਕੇ ਇਸ ਇਤਿਹਾਸਕ ਸਮਾਗਮ ਵਿਚ ਹਾਜ਼ਿਰ ਨਹੀਂ ਹੋ ਸਕੇ। 'ਧਰਮਯੁੱਧ' ਅਰੰਭ-ਕਾਰਜ ਦੀ ਪ੍ਰਧਾਨਗੀ ਸੰਤ ਲੌਂਗੋਵਾਲ ਨੇ ਕੀਤੀ ਤੇ ਸਟੇਜ ਸਕੱਤਰ ਦੀ ਡਿਊਟੀ ਸਰਦਾਰ ਹਰਭਜਨ ਸਿੰਘ ਸੰਧੂ ਨੇ ਨਿਭਾਈ।

## ਧਰਮਯੁੱਧ ਸ਼ੁਰੂ

ਦੀਵਾਨ ਦੀ ਸਮਾਪਤੀ ਪਿਛੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਜਥੇ ਸਮੇਤ ਸ੍ਰੀ ਅਕਾਲ ਤਖ਼ਤ ਸਾਹਿਬ ਅਗੇ ਅਰਦਾਸ ਕਰਨ ਪਿਛੋਂ ਜਲੂਸ ਦੀ ਸ਼ਕਲ

ਵਿਚ ਸਿਟੀ ਕੋਤਵਾਲੀ ਵੱਲ ਚਾਲੇ ਪਾਏ ਜਿਥੇ ਜਾ ਕੇ ਗ੍ਰਿਫਤਾਰੀਆਂ ਦਾ ਨਜ਼ਾਰਾ ਦੇਖਣ ਲਈ ਕੋਤਵਾਲੀ ਦੇ ਆਸਪਾਸ ਹਜ਼ਾਰਾਂ ਲੋਕ ਜਮ੍ਹਾਂ ਹੋ ਚੁਕੇ ਸਨ। ਪੁਲਸ ਦਾ ਵੀ ਭਾਰੀ ਬੰਦੋਬਸਤ ਸੀ।

ਸਰਦਾਰ ਬਾਦਲ ਨੂੰ ਇਹ ਤੌਖਲਾ ਸੀ ਕਿ ਕਿਧਰੇ ਉਹਨਾਂ ਦੇ ਜਥੇ ਨੂੰ ਅੱਜ ਵੀ ਕਪੂਰੀ ਪਿੰਡ ਦੇ 'ਨਹਿਰ ਰੋਕੋ' ਜਥਿਆਂ ਵਾਂਗ ਗ੍ਰਿਫਤਾਰ ਨਾ ਕੀਤਾ ਜਾਏ ਜਾਂ ਬੱਸਾਂ ਵਿਚ ਬਿਠਾ ਕੇ ਬਾਹਰ ਲਿਜਾ ਕੇ ਛੱਡ ਦਿਤਾ ਜਾਏ। ਇਸ ਲਈ ਉਹਨਾਂ ਨੇ ਪਹਿਲਾਂ ਹੀ ਪੁਲਸ ਅਧਿਕਾਰੀਆਂ ਨੂੰ ਇਹ ਧਮਕੀ ਦੇ ਦਿਤੀ ਸੀ ਕਿ ਜੇ ਉਹਨਾਂ ਨੂੰ ਗ੍ਰਿਫਤਾਰ ਨਾ ਕੀਤਾ ਗਿਆ ਤਾਂ ਉਹ ਗ੍ਰਿਫਤਾਰ ਹੋਣ ਦਾ ਦੂਜਾ ਤਰੀਕਾ ਅਪਣਾਉਣਗੇ ਤੇ ਹਰ ਹਾਲਤ ਵਿਚ ਗ੍ਰਿਫਤਾਰੀ ਦੇ ਕੇ ਰਹਿਣਗੇ। ਸਰਦਾਰ ਬਾਦਲ ਦੇ ਇਸ ਦ੍ਰਿੜ੍ਹ ਨਿਸਚੇ ਅੱਗੇ ਸਰਕਾਰ ਦੀ ਕੋਰੋਂ'ਸ਼ਾਹੀ ਚਾਲ ਫੇਲ ਹੋ ਗਈ ਤੇ ਉਸ ਨੂੰ ਜਥੇ ਗ੍ਰਿਫਤਾਰ ਕਰ ਕੇ ਜੇਲ ਭੇਜਣ ਦਾ ਫ਼ੈਸਲਾ ਕਰਨ ਲਈ ਮਜਬੂਰ ਹੋਣਾ ਪੈ ਗਿਆ।

ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ। ਸਭ ਤੋਂ ਪਹਿਲਾਂ ਸਰਦਾਰ ਬਾਦਲ ਨੇ 41 ਸਿੰਘਾਂ ਦੇ ਜੱਥੇ ਦੀ ਅਗਵਾਈ ਕਰਦਿਆਂ ਗ੍ਰਿਫਤਾਰੀ ਦਿਤੀ। ਫਿਰ 41-41 ਦੇ ਜੱਥਿਆਂ ਨੇ ਵਾਰੋਵਾਰੀ ਗ੍ਰਿਫਤਾਰੀ ਲਈ ਪੇਸ਼ ਹੋ ਕੇ ਬੱਸਾਂ ਭਰਨੀਆਂ ਸ਼ੁਰੂ ਕਰ ਦਿਤੀਆਂ। ਪੁਲਸ ਅਧਿਕਾਰੀਆਂ ਨੇ 1132 ਗ੍ਰਿਫਤਾਰੀਆਂ ਕਰਨ ਪਿਛੋਂ ਹੀ ਹੱਥ ਖੜੇ ਕਰ ਦਿਤੇ ਜਦ ਕਿ 4000 ਸਿੰਘ ਗ੍ਰਿਫਤਾਰੀ ਦੇਣਾ ਚਾਹੁੰਦੇ ਸਨ। ਉਹਨਾਂ ਅਸਮਰਥਾ ਪਰਗਟ ਕਰਦਿਆਂ ਕਿਹਾ ਕਿ ਅੱਜ ਉਹਨਾਂ ਪਾਸ ਹੋਰ ਗ੍ਰਿਫਤਾਰੀਆਂ ਕਰਨ ਦਾ ਬੰਦੋਬਸਤ ਨਹੀਂ।

# ਸੰਤ ਸਮਾਗਮ

ਅੰਮ੍ਰਿਤਸਰ ਵਿਚ 18 ਅਗਸਤ 1982 ਨੂੰ ਸਿੱਖ ਸੰਪਰਦਾਵਾਂ ਦੇ ਮੁਖੀ ਤੇ ਸੰਤ ਮਹਾਤਮਾ ਇਕੱਠੇ ਹੋਏ। ਸੰਤਾਂ ਮਹਾਂ-ਪੁਰਸ਼ਾਂ ਦੇ ਇਸ ਪ੍ਰਤੀਨਿਧ ਸਮਾਗਮ ਵਿਚ ਸਰਬ-ਸੰਮਤੀ ਨਾਲ ਹੇਠਾਂ ਲਿਖਿਆ ਮਤਾ ਪਾਸ ਕੀਤਾ ਗਿਆ :

"ਸਾਰੀਆਂ ਸਿੱਖ ਸੰਪਰਦਾਵਾਂ ਦੇ ਮੁਖੀ ਸੰਤ ਮਹਾਤਮਾਵਾਂ ਦਾ ਇਹ ਇਕੱਠ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਲਾਏ

ਗਏ ਪੰਥਕ ਮੋਰਚੇ ਨੂੰ ਆਪਣਾ ਮੋਰਚਾ ਸਮਝ ਕੇ ਇਸ ਲਈ ਹਰ ਕੁਰਬਾਨੀ ਕਰਨ ਦਾ ਫੈਸਲਾ ਕਰਦਾ ਹੈ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਤਨ ਮਨ ਤੇ ਧਨ ਨਾਲ ਸੇਵਾ ਕਰਨ ਦਾ ਭਰੋਸਾ ਦਿਵਾਉਂਦਾ ਹੈ।"

ਇਹ ਮਤਾ ਸੰਤ ਉਤਮ ਸਿੰਘ ਜੀ ਖਡੂਰ ਸਾਹਿਬ ਵਾਲਿਆਂ ਨੇ ਪੇਸ਼ ਕੀਤਾ ਤੇ ਇਸ ਦੀ ਪ੍ਰੋੜ੍ਹਤਾ ਸੰਤ ਹਰਨਾਮ ਸਿੰਘ ਜੀ ਰਾਮਖੇੜਾ ਵਾਲਿਆਂ ਨੇ ਕੀਤੀ। ਇਹਨਾਂ ਤੋਂ ਇਲਾਵਾ 'ਸੰਤ ਸਮਾਗਮ' ਵਿਚ ਸ਼ਾਮਲ ਹੋਈਆਂ ਵਰਨਣ ਯੋਗ ਮਹਾਨ ਹਸਤੀਆਂ ਇਹ ਸਨ : ਸੰਤ ਜਰਨੈਲ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲੇ, ਜਥੇਦਾਰ ਹਰਚਰਨ ਸਿੰਘ ਮਹਾਲੋਂ, ਸੰਤ ਭਜਨ ਸਿੰਘ ਕਲੇਰਾਂਵਾਲੇ, ਸੰਤ ਜੁਗਿੰਦਰ ਸਿੰਘ ਭੰਗਾਲੀ, ਸੰਤ ਜਗਜੀਤ ਸਿੰਘ ਸੁਲਤਾਨਪੁਰ, ਸੰਤ ਮੰਗਲ ਸਿੰਘ ਸੁਲਤਾਨੀ ਸਾਹਿਬ, ਮਹੰਤ ਜਗੀਰ ਸਿੰਘ ਅਖਾੜਾ, ਨਿਹੰਗ ਕਿਹਰ ਸਿੰਘ ਮੜੀਆਂ ਵਾਲੇ, ਸੰਤ ਤੇਜਾ-ਸਿੰਘ ਜੀ, ਸੰਤ ਹਰਬੰਸ ਸਿੰਘ ਜੀ, ਸੰਤ ਤੀਰਥ ਸਿੰਘ ਜੀ, ਸੰਤ ਹਰਭਜਨ ਸਿੰਘ ਜੀ ਮਾਲੂਵਾਲ, ਸੰਤ ਮੋਹਨ ਸਿੰਘ ਜੀ, ਸੰਤ ਮਹਿੰਦਰ ਸਿੰਘ ਜੀ, ਗਿਆਨੀ ਨਿਰੰ-ਜਣ ਸਿੰਘ ਪਟਿਆਲਾ, ਸੰਤ ਸੁਖਦੇਵ ਸਿੰਘ ਜੀ ਸਮਾਧ ਭਾਈ, ਸੰਤ ਜਰਨੈਲ ਸਿੰਘ ਗੁਰੂ ਕਾ ਬਾਗ, ਸੰਤ ਰਾਧਾ ਸਿੰਘ ਜੀ, ਭਗਤ ਪੂਰਨ ਸਿੰਘ ਜੀ ਪਿੰਗਲਵਾੜਾ ਤੇ ਨਿਹੰਗ ਬਾਬਾ ਦਯਾ ਸਿੰਘ ਜੀ।

## ਰੇਲ-ਬੱਸ ਦੁਰਘਟਨਾ

11-12 ਸਤੰਬਰ 1982 ਦੀ ਦਰਮਿਆਨੀ ਰਾਤ ਨੂੰ ਤਰਨਤਾਰਨ ਨੇੜੇ ਇਕ ਰੇਲਵੇ ਫਾਟਕ ਤੇ ਅਕਾਲੀ ਸੱਤਿਆ ਗ੍ਰਹੀਆਂ ਨਾਲ ਭਰੀ ਹੋਈ ਇਕ ਬੱਸ ਅੰਮ੍ਰਿਤਸਰ ਤੋਂ ਖੇਮਕਰਨ ਜਾਣ ਵਾਲੀ ਪਸੰਜਰ ਟਰੇਨ ਨਾਲ ਟਕਰਾ ਕੇ ਭਿਅੰਕਰ ਹਾਦਸੇ ਦਾ ਸ਼ਿਕਾਰ ਹੋ ਗਈ। ਇਹ ਬਦਕਿਸਮਤ ਬੱਸ ਅਕਾਲੀ ਵਾਲੰਟੀਅਰਾਂ ਨਾਲ ਭਰੀਆਂ ਬੱਸਾਂ ਦੇ ਉਸ ਕਾਫ਼ਲੇ ਵਿਚੋਂ ਸੀ ਜਿਸ ਨੂੰ ਧਰਮਯੁੱਧ ਮੋਰਚੇ ਦੇ ਸਬੰਧ ਵਿਚ ਕੀਤੀਆਂ ਗਈਆਂ ਗ੍ਰਿਫਤਾਰੀਆਂ ਪਿੱਛੋਂ ਥੋੜਾ ਚਿਰ ਪਹਿਲਾਂ ਅੰਮ੍ਰਿਤਸਰ ਤੋਂ ਤੋਰਿਆ ਗਿਆ ਸੀ। ਰੇਲਵੇ ਇੰਜਣ ਨੇ ਬੱਸ ਦੇ ਪਰਖਚੇ ਉੜਾ ਦਿਤੇ। 32 ਸਿੰਘ ਪੁਰਜ਼ਾ ਪੁਰਜ਼ਾ ਕੱਟੇ ਜਾਣ ਨਾਲ ਮੌਕੇ ਤੇ ਹੀ ਸ਼ਹੀਦੀ ਪਰਾਪਤ ਕਰ ਗਏ ਤੇ 22 ਸਿੰਘ ਸਖਤ ਜ਼ਖਮੀ ਹੋਏ। ਇਸ ਹਾਦਸੇ ਵਿਚ 2 ਪੁਲਸ ਕਰਮਚਾਰੀ ਵੀ ਮਾਰੇ ਗਏ। ਰੇਲ-ਬੱਸ ਟੱਕਰ ਦਾ ਭਿਆਨਕ ਦ੍ਰਿਸ਼ ਦੇਖਿਆ ਨਹੀਂ ਸੀ ਜਾਂਦਾ।

ਸ਼ਹੀਦਾਂ ਦੀਆਂ ਲਾਸ਼ਾਂ ਦੇ ਟੁਕੜੇ 20 ਮੀਟਰ ਤਕ ਖਿਲਰੇ ਪਏ ਸਨ। ਸ਼ਹੀਦ ਹੋਏ ਸਿੰਘਾਂ ਵਿਚੋਂ ਬਹੁਤੇ ਸਿੰਘ ਜ਼ਿਲਾ ਜਲੰਧਰ ਤੇ ਜ਼ਿਲਾ ਰੋਪੜ ਦੇ ਸਨ।

ਦੁਰਘਟਨਾ ਦੀ ਖ਼ਬਰ ਅੰਮ੍ਰਿਤਸਰ ਪਹੁੰਚਦੇ ਹੀ ਗੋਲਡਨ ਟੈਂਪਲ ਕੰਪਲੈਕਸ ਵਿਚ ਮਾਤਮ ਛਾ ਗਿਆ। ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਐਕਟਿੰਗ ਪ੍ਰਧਾਨ ਸਰਦਾਰ ਬਲਦੇਵ ਸਿੰਘ ਸਿਬੀਆ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀਆਂ ਅੱਖਾਂ ਭਰ ਆਈਆਂ। ਅਜੇ ਥੋੜੀ ਦੇਰ ਪਹਿਲਾਂ ਇਹਨਾਂ ਆਗੂਆਂ ਨੇ ਜੱਥੇ ਨੂੰ ਵਿਦਾਇਗੀ ਦਿਤੀ ਸੀ। ਉਸ ਵੇਲੇ ਕਿਸੇ ਦੇ ਚਿੱਤ-ਚੇਤੇ ਨਾ ਸੀ ਕਿ ਛੇਤੀ ਹੀ ਇਸ ਜਥੇ ਦੇ ਕਈ ਸਿੰਘ ਖ਼ੂਨੀ ਦੁਰਘਟਨਾ ਦਾ ਸ਼ਿਕਾਰ ਹੋ ਜਾਣਗੇ। ਪੰਥਕ ਆਗੂਆਂ ਨੇ ਦੋਸ਼ ਲਾਇਆ ਕਿ ਇਹ ਹਾਦਸਾ ਸਰਕਾਰੀ ਅਣਗਹਿਲੀ ਕਾਰਨ ਪੇਸ਼ ਆਇਆ ਹੈ। ਲੁਧਿਆਣਾ ਜੇਲ ਵਿਚ ਨਜ਼ਰਬੰਦ ਸਰਦਾਰ ਪ੍ਰਕਾਸ਼ ਸਿੰਘ ਨੇ ਵੀ ਬਿਆਨ ਦਿਤਾ ਕਿ ਰੇਲ-ਬੱਸ ਟੱਕਰ ਦੇ ਖ਼ੂਨੀ ਸਾਕੇ ਲਈ ਸਰਕਾਰ ਜ਼ਿੰਮੇਦਾਰ ਹੈ।

2 ਅਕਤੂਬਰ 1982 ਨੂੰ ਰੇਲ-ਬੱਸ ਹਾਦਸੇ ਦੇ ਸ਼ਹੀਦਾਂ ਦੀਆਂ ਅਸਥੀਆਂ ਦਾ ਮਾਤਮੀ ਜਲੂਸ ਅਨੰਦਪੁਰ ਸਾਹਿਬ ਤੋਂ ਦਿੱਲੀ ਜਾਣ ਲਈ ਪੰਜਾਬ ਦੇ ਲੰਮੇ ਰੂਟ ਤੋਂ ਲੰਘਣ ਵਾਸਤੇ ਰਵਾਨਾ ਹੋਇਆ। ਇਸ ਸ਼ਹੀਦੀ ਜਲੂਸ ਵਿਚ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਹਰਚਰਨ ਸਿੰਘ ਮਾਹਲੋਂ ਤੇ ਹੋਰ ਉਘੀਆਂ ਹਸਤੀਆਂ ਸ਼ਾਮਲ ਸਨ। ਇਹ ਮਾਤਮੀ ਮਾਰਚ ਟਰੱਕਾਂ, ਟਰਾਲੀਆਂ, ਟਰੈਕਟਰਾਂ, ਜੀਪਾਂ, ਕਾਰਾਂ, ਮੋਟਰ ਸਾਈਕਲਾਂ ਤੇ ਸਕੂਟਰਾਂ ਦੇ ਕਾਫ਼ਲੇ ਦੀ ਸ਼ਕਲ ਵਿਚ ਸੀ। ਖਾਲਸੇ ਦੀ ਚੜ੍ਹਤ ਤੇ ਕੁਰਬਾਨੀ ਦੇ ਪ੍ਰਤੀਕ ਕੇਸਰੀ ਨਿਸ਼ਾਨ ਸਾਹਿਬ ਹਰ ਵੀਹਕਲ ਤੇ ਝੂਲ ਰਹੇ ਸਨ। ਰਸਤੇ ਵਿਚ ਜਗ੍ਹਾ ਜਗ੍ਹਾ ਸ਼ਹੀਦਾਂ ਨੂੰ ਸ਼ਰਧਾਂ-ਜਲੀਆਂ ਭੇਟ ਕੀਤੀਆਂ ਗਈਆਂ।

3 ਅਕਤੂਬਰ ਨੂੰ ਸ਼ਹੀਦੀ ਜਲੂਸ ਜਲੰਧਰ ਸ਼ਹਿਰ ਪੁੱਜਾ ਜਿਥੇ ਹਜ਼ਾਰਾਂ ਸੰਗਤਾਂ ਨੇ ਸਜਲ ਅੱਖਾਂ ਨਾਲ ਇਸ ਦਾ ਸਵਾਗਤ ਕੀਤਾ ਤੇ ਗੁਰਦੁਆਰਾ ਦੀਵਾਨ ਅਸਥਾਨ ਸੈਂਟਰਲ ਟਾਊਨ ਵਿਚ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਅਰਪਣ ਕੀਤੀਆਂ। ਬਾਅਦ ਵਿਚ ਇਹ ਸ਼ਹੀਦੀ ਕਾਫ਼ਲਾ ਲੰਮੇ ਰੂਟ ਰਾਹੀਂ ਦਿੱਲੀ ਜਾਣ ਲਈ ਸੁਲਤਾਨਪੁਰ ਲੋਧੀ ਵੱਲ ਚਲ ਪਿਆ।

8 ਅਕਤੂਬਰ 1982 ਨੂੰ ਅੰਮ੍ਰਿਤਸਰ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸਰਕਾਰ ਨੂੰ ਵਾਰਨਿੰਗ ਦਿਤੀ ਕਿ ਜੇ ਰੇਲ-ਬੱਸ ਹਾਦਸੇ ਦੇ ਸ਼ਹੀਦਾਂ ਦੀ ਯਾਦ

ਵਿਚ ਉਸਾਰੇ ਜਾ ਰਹੇ ਗੁਰਦੁਆਰਾ ਸ਼ਹੀਦੀ ਫਾਟਕ ਦੀ ਇਮਾਰਤ ਢਾਹੀ ਗਈ ਤਾਂ ਜੈਤੋ ਵਰਗਾ ਮੋਰਚਾ ਸ਼ੁਰੂ ਕਰ ਦਿਤਾ ਜਾਏਗਾ। ਸੰਤ ਲੌਂਗੋਵਾਲ ਨੇ ਕਿਹਾ ਕਿ "ਅਸੀਂ ਸਰਕਾਰ ਨੂੰ ਗੁਰਦੁਆਰੇ ਦੀ ਚਾਰਦੀਵਾਰੀ ਵਿਚ ਅਖੰਡਪਾਠਾਂ ਦੀ ਲੜੀ ਖੰਡਨ ਕਰਨ ਦੀ ਖੁੱਲ੍ਹ ਨਹੀਂ ਦਿਆਂਗੇ।" ਸੰਤ ਜੀ ਨੇ ਇਹ ਦੋਸ਼ ਫਿਰ ਲਾਇਆ ਕਿ ਹਾਦਸਾ ਸਰਕਾਰੀ ਅਣਗਹਿਲੀ ਕਰਕੇ ਹੋਇਆ ਹੈ।

10 ਅਕਤੂਬਰ 1982 ਨੂੰ ਸ਼ਰਧਾਂਜਲੀ ਜਲੂਸ, ਜੋ 2-10-82 ਨੂੰ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਇਆ ਸੀ, ਦਿੱਲੀ ਪਹੁੰਚ ਗਿਆ।

11 ਅਕਤੂਬਰ 1982 ਨੂੰ ਸ਼ਰਧਾਂਜਲੀ ਜਲੂਸ ਨਿਸ਼ਚਿਤ ਪ੍ਰੋਗਰਾਮ ਅਨੁਸਾਰ ਪਾਰਲੀਮੈਂਟ ਹਾਊਸ ਨੂੰ ਚੱਲ ਪਿਆ। ਨੇੜੇ ਪਹੁੰਚਣ 'ਤੇ ਜਿਸ ਵਕਤ ਦਿੱਲੀ ਪੁਲਸ ਨੇ ਹੋਰ ਅੱਗੇ ਵਧਣ ਤੋਂ ਰੋਕਿਆ ਤਾਂ ਝਗੜਾ ਹੋ ਪਿਆ। ਬੇਰਹਿਮ ਪੁਲਸੀਆਂ ਨੇ ਪੁਰ-ਅਮਨ ਜਲੂਸ 'ਤੇ ਹੰਝੂ-ਗੈਸ ਛੱਡੀ, ਲਾਠੀ ਵਰ੍ਹਾਈ ਤੇ ਗੋਲੀ ਵੀ ਚਲਾਈ। ਪੁਲਸ ਫਾਇਰਿੰਗ ਨਾਲ ਸੰਤ ਜੰਗ ਸਿੰਘ ਸਮੇਤ 4 ਸਿੰਘ ਸ਼ਹੀਦ ਹੋ ਗਏ ਤੇ ਦਰਜਣ ਦੇ ਕਰੀਬ ਸਖ਼ਤ ਫੱਟੜ ਹੋਏ। ਪੁਲਸ ਜਬਰ ਕਾਰਨ ਸਿੰਘ ਵੀ ਭੜਕ ਉਠੇ। ਜੋਸ਼ ਵਿਚ ਆਏ ਸਿੰਘਾਂ ਨੇ ਦੋ ਬੱਸਾਂ ਸਾੜ ਦਿਤੀਆਂ ਤੇ ਕਈ ਸਕੂਟਰਾਂ ਨੂੰ ਅੱਗ ਲਾ ਦਿਤੀ।

ਪਾਰਲੀਮੈਂਟ ਹਾਊਸ ਦੇ ਬਾਹਰ 1100 ਤੋਂ ਉਪਰ ਸਿੰਘਾਂ ਨੇ ਗ੍ਰਿਫ਼ਤਾਰੀਆਂ ਦਿਤੀਆਂ। ਤੇ ਆਗਿਆ ਮਿਲਣ ਪਿੱਛੋਂ ਸਿੱਖ ਡੈਪੂਟੇਸ਼ਨ ਨੇ ਪਾਰਲੀਮੈਂਟ ਹਾਊਸ ਵਿਚ ਜਾ ਕੇ ਮੈਮੋਰੰਡਮ ਪੇਸ਼ ਕੀਤਾ। ਅਕਾਲੀ ਜਲੂਸ ਤੇ ਫ਼ਾਇਰਿੰਗ ਹੋਣ ਕਾਰਨ ਲੋਕ ਸਭਾ ਤੇ ਰਾਜ ਸਭਾ ਵਿਚ ਭਾਰੀ ਹੰਗਾਮਾ ਹੋਇਆ। ਗੋਲੀ ਚੱਲਣ ਦੀ ਖ਼ਬਰ ਅੰਮ੍ਰਿਤਸਰ ਪਹੁੰਚੀ ਤਾਂ ਹਰਚੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ "ਸਰਕਾਰ ਸਿੰਘਾਂ ਦੇ ਖ਼ੂਨ ਨਾਲ ਹੋਲੀ ਖੇਡ ਰਹੀ ਹੈ।"

ਦੂਜੇ ਦਿਨ 12 ਅਕਤੂਬਰ ਨੂੰ ਵੀ ਪਾਰਲੀਮੈਂਟ ਵਿਚ ਸ਼ਹੀਦੀ ਜਲੂਸ ਤੇ ਹੋਈ ਫ਼ਾਇਰਿੰਗ ਕਾਰਨ ਜ਼ਬਰਦਸਤ ਹੰਗਾਮਾ ਹੋਇਆ, ਅਪੋਜ਼ੀਸ਼ਨ ਤੇ ਸਰਕਾਰੀ ਮੈਂਬਰਾਂ ਵਿਚ ਤਿੱਖੀਆਂ ਝੜਪਾਂ ਹੋਈਆਂ ਤੇ ਨਾਅਰੇਬਾਜ਼ੀ ਵੀ ਹੁੰਦੀ ਰਹੀ।

## ਜੇਲ ਬਗ਼ਾਵਤ

ਪੰਜਾਬ ਦਾ ਮੁਖ ਮੰਤਰੀ ਦਰਬਾਰਾ ਸਿਘ ਇਸ ਖ਼ੁਸ਼-ਫ਼ਹਿਮੀ ਵਿਚ ਸੀ ਕਿ

ਅਕਾਲੀ ਦਲ ਨੂੰ ਮੋਰਚੇ ਵਿਚ ਗ੍ਰਿਫ਼ਤਾਰ ਕਰਾਉਣ ਲਈ ਵਾਲੰਟੀਅਰ ਨਹੀਂ ਮਿਲਣੇ ਜਿਸ ਕਾਰਨ ਮੋਰਚਾ ਦਮ ਤੋੜ ਜਾਏਗਾ ਤੇ ਉਹ ਬੀਬੀ ਇੰਦਰਾ ਪਾਸੋਂ 'ਸ਼ਾਬਾਸ਼' ਲੈਣ ਦਾ ਹੱਕਦਾਰ ਬਣ ਜਾਏਗਾ। ਲੇਕਿਨ ਉਸ ਦੇ ਇਹ ਅੰਦਾਜ਼ੇ ਗਲਤ ਸਾਬਤ ਹੋਏ। ਧਰਮਯੁੱਧ ਮੋਰਚਾ ਇਕ ਸਾਧਾਰਨ ਅਦੋਲਨ ਸਾਬਤ ਹੋਣ ਦੀ ਥਾਂ ਅਕਾਲੀ ਲਹਿਰ ਦਾ ਰੂਪ ਧਾਰਨ ਕਰ ਗਿਆ। ਹਰ ਵਰਗ ਦੇ ਸਿੱਖਾਂ ਤੋਂ ਇਲਾਵਾ ਸੰਤਾਂ ਮਹਾਂਪੁਰਸ਼ਾਂ ਨੇ ਵੀ ਮੋਰਚੇ ਵਿਚ ਗ੍ਰਿਫ਼ਤਾਰੀਆਂ ਦੇਣੀਆਂ ਸ਼ੁਰੂ ਕਰ ਦਿਤੀਆਂ। ਸਮੂਹ ਸਿੱਖ ਸੰਪਰਦਾਵਾਂ ਤੇ ਸਿੱਖ ਸੰਸਥਾਵਾਂ ਨੇ ਮੋਰਚੇ ਨੂੰ ਹਮਾਇਤ ਦੇਣੀ ਸ਼ੁਰੂ ਕਰ ਦਿਤੀ ਜਿਸ ਕਾਰਨ ਮੋਰਚਾ ਇਕ ਪਾਰਟੀ ਦਾ ਅੰਦੋਲਨ ਨਾ ਰਹਿ ਕੇ ਸਮੁੱਚੇ ਸਿੱਖ ਪੰਥ ਦਾ ਮੋਰਚਾ ਬਣ ਗਿਆ।

ਅਕਤੂਬਰ ਦੇ ਪਹਿਲੇ ਪੰਦਰਵਾੜੇ ਵਿਚ ਪੰਜਾਬ ਭਰ ਦੀਆਂ ਜੇਲਾਂ ਨੱਕੋਨਕ ਭਰ ਗਈਆ ਜਿਸ ਕਾਰਨ ਪੰਜਾਬ ਸਰਕਾਰ ਕਿਲ੍ਹਿਆਂ ਤੇ ਯੂਨੀਵਰਸਟੀਆਂ ਵਿਚ ਕੈਂਪ ਜੇਲਾਂ ਕਾਇਮ ਕਰਨ ਲਈ ਮਜਬੂਰ ਹੋ ਗਈ। ਜੇਲਾਂ ਵਿਚ ਰਹਾਇਸ਼, ਖੁਰਾਕ ਤੇ ਇਲਾਜ ਦਾ ਨਾਕਸ ਪ੍ਰਬੰਧ ਹੋਣ ਕਰਕੇ ਅਕਾਲੀ ਨਜ਼ਰਬੰਦ ਮਰਨੇ ਸ਼ੁਰੂ ਹੋ ਗਏ।

ਜਦ ਜੇਲਾਂ ਤੇ ਕਿਲ੍ਹਿਆਂ ਵਿਚ ਕੋਈ ਥਾਂ ਨਾ ਰਹੀ ਤਾਂ ਅਕਾਲੀ ਸੱਤਿਆ-ਗ੍ਰਹੀਆਂ ਨੂੰ ਵਿਦਿਅਕ ਅਦਾਰਿਆਂ ਤੇ ਬੱਸਾਂ ਵਿਚ ਰਾਤਾਂ ਕੱਟਣ ਲਈ ਮਜਬੂਰ ਹੋਣਾ ਪਿਆ। ਪੰਜਾਬ ਸਰਕਾਰ ਦੀ ਬੇਬਸੀ ਤੇ ਤਰਸਯੋਗ ਹਾਲਤ ਵੱਲ ਦੇਖ ਕੇ ਬੀਬੀ ਇੰਦਰਾ ਗਾਂਧੀ ਨੂੰ ਸਰਦਾਰ ਦਰਬਾਰਾ ਸਿੰਘ 'ਤੇ ਰਹਿਮ ਆ ਗਿਆ। ਸ਼੍ਰੀਮਤੀ ਗਾਂਧੀ ਨੇ 15 ਅਕਤੂਬਰ 1982 ਨੂੰ ਦੀਵਾਲੀ ਦੀ ਪੂਰਵ-ਸੰਧਿਆ ਦੇ ਮੌਕੇ ਤੇ ਸਿੱਖ ਪੰਥ ਪ੍ਰਤੀ 'ਸਦਭਾਵਨਾ' ਦਾ ਬਹਾਨਾ ਬਣਾ ਕੇ 25000 ਤੋਂ ਉਪਰ ਅਕਾਲੀ ਨਜ਼ਰਬੰਦਾਂ ਦੀਆਂ ਸਮੂਹਕ ਰਿਹਾਈਆਂ ਦਾ ਹੁਕਮ ਦੇ ਦਿਤਾ।

ਅਕਾਲੀ ਕੈਦੀਆਂ ਨੇ ਜੇਲਾਂ ਚੋਂ ਬਾਹਰ ਆਉਣ ਤੋਂ ਇਨਕਾਰ ਕਰ ਦਿਤਾ। ਉਹਨਾਂ ਕਿਹਾ ਕਿ ਜਦ ਤਕ ਸਾਨੂੰ ਮੋਰਚਾ ਡਿਕਟੇਟਰ ਸੰਤ ਲੌਂਗੋਵਾਲ ਵਲੋਂ ਹਦਾਇਤਾਂ ਪਰਾਪਤ ਨਹੀਂ ਹੁੰਦੀਆਂ ਅਸੀਂ ਜੇਲਾਂ ਨਹੀਂ ਛੱਡਾਂਗੇ। ਅਕਾਲੀ ਕੈਦੀਆਂ ਨੂੰ ਪੁਲਸ ਨੇ ਧੱਕੇਸ਼ਾਹੀ ਨਾਲ ਧੂਹ ਧੂਹ ਕੇ ਬਾਹਰ ਕੱਢਿਆ। ਜਿਨ੍ਹਾਂ ਨੇ ਜੇਲ ਛੱਡਣ ਤੋਂ ਨਾਂਹ ਕੀਤੀ ਉਹਨਾਂ ਦਾ ਰਾਸ਼ਨ ਬੰਦ ਕਰ ਦਿਤਾ ਗਿਆ।

'ਸਰਕਾਰੀ ਸਦਭਾਵਨਾ' ਦੇ ਫਲ ਸਰੂਪ 15 ਤੇ 16 ਅਕਤੂਬਰ ਨੂੰ ਪੰਜਾਬ

ਦੀਆਂ ਸਾਰੀਆਂ ਜੇਲਾਂ ਵਿਚ 'ਬਗ਼ਾਵਤ' ਦੇ ਦ੍ਰਿਸ਼ ਵੇਖੇ ਗਏ। ਜਲੰਧਰ, ਪਟਿਆਲਾ ਤੇ ਕਪੂਰਥਲਾ ਜੇਲ ਵਿਚ ਕਾਫ਼ੀ ਖਿਚਾਅ ਵਾਲੀ ਹਾਲਤ ਰਹੀ। ਜਲੰਧਰ ਜੇਲ ਚੋਂ ਜਥੇਦਾਰ ਜੀਵਨ ਸਿੰਘ ਉਮਰਾਨੰਗਲ ਨੇ ਬਾਹਰ ਆਉਣ ਤੋਂ ਇਨਕਾਰ ਕਰ ਦਿਤਾ। ਬਟਾਲਾ ਤੇ ਕਪੂਰਥਲਾ ਦੀਆਂ ਜੇਲਾਂ ਵਿਚ ਪੁਲਸ ਨੇ ਲਾਠੀਚਾਰਜ ਕੀਤਾ, ਅੱਥਰੂ ਗੈਸ ਛੱਡੀ ਤੇ ਕਪੂਰਥਲਾ ਵਿਚ ਫ਼ਾਇਰਿੰਗ ਵੀ ਕੀਤੀ। ਅੰਮ੍ਰਿਤਸਰ ਜੇਲ ਚੋਂ ਕੋਈ ਕੈਦੀ ਬਾਹਰ ਨਾ ਆਇਆ। ਲੁਧਿਆਣਾ ਜੇਲ ਤੇ ਅਕਾਲੀਆਂ ਨੇ ਪੂਰੀ ਤਰ੍ਹਾਂ ਕਬਜ਼ਾ ਕਰ ਲਿਆ ਤੇ ਨਿਸ਼ਾਨ ਸਾਹਿਬ ਝੁਲਾ ਦਿਤੇ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਆਖਿਆ ਕਿ ਜੇ ਪੁਲਸ ਨੇ ਤਸ਼ੱਦਦ ਕੀਤਾ ਤਾਂ ਇਸ ਦੇ ਗੰਭੀਰ ਸਿੱਟੇ ਨਿਕਲਣਗੇ।

ਅੰਮ੍ਰਿਤਸਰ ਵਿਚ ਸੰਤ ਲੌਂਗੋਵਾਲ ਨੇ ਐਲਾਨ ਕੀਤਾ ਕਿ "ਧਰਮਯੁੱਧ ਮੋਰਚਾ ਜਾਰੀ ਰਹੇਗਾ। ਸਰਕਾਰ ਨਾਲ ਗਲਬਾਤ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸਰਕਾਰ ਸਾਡੀਆਂ ਮੰਗਾਂ ਮੰਨੇ।"

17 ਅਕਤੂਬਰ ਨੂੰ ਸੰਤ ਲੌਂਗੋਵਾਲ ਨੇ ਅਕਾਲੀ ਕੈਦੀਆਂ ਨੂੰ ਜੇਲਾਂ ਛੱਡ ਦੇਣ ਲਈ ਹਰੀ ਝੰਡੀ ਦੇ ਦਿਤੀ। ਜਥੇਦਾਰ ਟੌਹੜਾ ਜਥੇ ਸਮੇਤ ਜੇਲ ਛਡ ਗਏ। ਸਰਦਾਰ ਬਾਦਲ ਵੀ ਰਿਹਾ ਹੋਣ ਲਈ ਸਹਿਮਤ ਹੋ ਗਏ। ਅੰਮ੍ਰਿਤਸਰ ਤੋਂ ਬਾਹਰ ਨਿਕਲਦੇ ਹੀ ਸਰਦਾਰ ਹਰਭਜਨ ਸਿੰਘ ਸੰਧੂ ਤੇ ਉਸ ਦੇ ਜੱਥੇ ਨੇ ਡੀ. ਸੀ. ਦੀ ਕੋਠੀ ਦਾ ਘਿਰਾਓ ਕੀਤਾ। ਸੰਤ ਲੌਂਗੋਵਾਲ ਨੇ ਜਥੇਦਾਰ ਟੌਹੜਾ, ਸਰਦਾਰ ਬਾਦਲ ਤੇ ਦੂਜੇ ਅਕਾਲੀ ਆਗੂਆਂ ਨੂੰ ਆਦੇਸ਼ ਦਿਤਾ ਕਿ ਉਹ ਜੇਲੋਂ ਬਾਹਰ ਆਉਂਦੇ ਹੀ ਸਿੱਧੇ ਅੰਮ੍ਰਿਤਸਰ ਪਹੁੰਚ ਜਾਣ ਤਾਂ ਜੋ ਰਿਹਾਈਆਂ ਨਾਲ ਪੈਦਾ ਹੋਏ ਹਾਲਾਤ ਸਬੰਧੀ ਵਿਚਾਰਾਂ ਕੀਤੀਆਂ ਜਾ ਸਕਣ।

ਰਿਹਾਈਆਂ ਦਾ ਚੱਕਰ ਚਲਣ ਦੇ ਬਾਵਜੂਦ ਧਰਮਯੁੱਧ ਮੋਰਚਾ ਨਿਰਵਿਘਨ ਚਲਦਾ ਰਿਹਾ ਤੇ ਹਰ ਰੋਜ਼ ਜਥੇ ਗ੍ਰਿਫ਼ਤਾਰੀ ਦਿੰਦੇ ਰਹੇ। ਜਥੇਦਾਰ ਜਗਦੇਵ ਸਿੰਘ ਤਲਵੰਡੀ ਦੀ ਅਗਵਾਈ ਹੇਠ ਇਕ ਵੱਡੇ ਜਥੇ ਨੂੰ ਗ੍ਰਿਫ਼ਤਾਰ ਕਰ ਕੇ ਲੁਧਿਆਣਾ ਪਹੁੰਚਾਇਆ ਗਿਆ ਸੀ। ਜੇਲ 'ਚ ਜਗ੍ਹਾ ਨਾ ਹੋਣ ਕਾਰਨ ਅਕਾਲੀ ਵਰਕਰਾਂ ਨੇ 42 ਬਸਾਂ ਵਿਚ ਧਰਨਾ ਦਿਤਾ ਤੇ 'ਰੋਡਵੇਜ਼' ਦਾ ਨਾਂ ਬਦਲ ਕੇ 'ਧਰਮਯੁੱਧ ਮੋਰਚਾ ਟਰਾਂਸਪੋਰਟ' ਰਖ ਦਿਤਾ ਤੇ ਇਹ ਨਾਂ ਬੱਸਾਂ ਉਤੇ ਵੀ ਪੇਂਟ ਕਰ ਦਿਤਾ।

18 ਅਕਤੂਬਰ ਨੂੰ ਰਿਹਾਈਆਂ ਦੇ ਸਿਲਸਲੇ ਵਿਚ ਹੀ ਅੰਮ੍ਰਿਤਸਰ ਵਿਚ

ਭਾਰੀ ਗੜਬੜ ਹੋਈ। ਭੜਕੇ ਹੋਏ ਹਜੂਮ ਨੇ ਦੋ ਬੱਸਾਂ ਸਾੜ ਦਿਤੀਆਂ, ਇਕ ਜੀਪ ਨੂੰ ਅੱਗ ਲਾਈ ਤੇ 6 ਦੁਕਾਨਾਂ ਲੁੱਟ ਲਈਆਂ। ਸਰਦਾਰ ਸੰਧੂ ਦੇ ਜਥੇ ਨੇ ਜ਼ਿਲਾ ਕਚਹਿਰੀਆਂ ਦਾ ਘਿਰਾਓ ਕੀਤਾ। ਅਕਾਲੀ ਵਰਕਰਾਂ ਤੇ ਪੁਲਸੀਆਂ ਵਿਚ ਜ਼ਬਰ-ਦਸਤ ਝੜਪਾਂ ਹੋਈਆਂ। ਪੁਲਸ ਨੇ ਲਾਠੀਚਾਰਜ ਕੀਤਾ, ਅੱਥਰੂ-ਗੈਸ ਛੱਡੀ ਤੇ ਫ਼ਾਇਰਿੰਗ ਕੀਤੀ ਜਿਸ ਦੌਰਾਨ ਇਕ ਵਿਅਕਤੀ ਮਰ ਗਿਆ ਤੇ ਦਰਜਣਾਂ ਫੱਟੜ ਹੋਏ।

21 ਅਕਤੂਬਰ ਨੂੰ ਪੰਜਾਬ ਸਰਕਾਰ ਨੇ ਰਣਨੀਤੀ ਬਦਲ ਲਈ ਤੇ ਜਥਿਆਂ ਨੂੰ ਗ੍ਰਿਫ਼ਤਾਰ ਕਰਨ ਪਿੱਛੋਂ ਬਾਹਰ ਲਿਜਾ ਕੇ ਸੜਕਾਂ ਤੇ ਹੀ ਉਤਾਰ ਕੇ ਰਿਹਾ ਕਰ ਦੇਣ ਦਾ ਯਤਨ ਕੀਤਾ। ਲੇਕਿਨ ਅਕਾਲੀ ਸੱਤਿਆਗ੍ਰਹੀਆਂ ਨੇ ਸੜਕਾਂ ਤੇ ਰਿਹਾ ਹੋਣ ਤੋਂ ਇਨਕਾਰ ਕਰ ਕੇ, ਬੱਸਾਂ ਤੇ ਕਬਜ਼ੇ ਕਰ ਕੇ ਤੇ ਟਰੈਫਿਕ ਜਾਮ ਕਰ ਕੇ ਦਰਬਾਰਾ ਸਰਕਾਰ ਵੱਲੋਂ ਅਪਣਾਇਆ ਗਿਆ ਕੈਰੋਂਸ਼ਾਹੀ ਫਾਰਮੂਲਾ ਫੇਲ ਕਰ ਦਿਤਾ। ਇਹ ਗੱਲ ਵਰਨਣ ਯੋਗ ਹੈ ਕਿ ਨਿਹੰਗ ਸਿੰਘਾਂ ਦੇ ਤਰੁਣਾ ਦਲ ਦੇ ਜਥੇ-ਦਾਰ ਬਾਬਾ ਨਿਹਾਲ ਸਿੰਘ 'ਹਰੀਆਂ ਬੇਲਾਂ' ਵਾਲੇ ਨੇ ਕਰਤਾਰਪੁਰ ਨੇੜੇ ਬਿਧੀਪੁਰ ਰੇਲਵੇ ਫਾਟਕ ਪਾਸ ਜੀ. ਟੀ. ਰੋਡ ਤੇ 9 ਘੰਟੇ ਤਕ ਟ੍ਰੈਫ਼ਿਕ ਜਾਮ ਕਰ ਦਿਤਾ ਸੀ।

## ਫੌਜੀ ਕਨਵੈਨਸ਼ਨ

23 ਦਸੰਬਰ 1982 ਨੂੰ ਅੰਮ੍ਰਿਤਸਰ ਵਿਚ ਸਾਬਕ ਸਿਖ ਫ਼ੌਜੀਆਂ ਦੀ ਪ੍ਰਤੀਨਿਧ ਕਨਵੈਨਸ਼ਨ ਹੋਈ ਜਿਸ ਵੱਲੋਂ ਧਰਮਯੁੱਧ ਮੋਰਚੇ ਦੀ ਮੁਕੰਮਲ ਹਮਾਇਤ ਕੀਤੀ ਗਈ। ਫ਼ੌਜੀ ਕਨਵੈਂਸ਼ਨ ਵਾਸਤੇ ਗੁਰੂ ਰਾਮਦਾਸ ਲੰਗਰ ਦੀ ਬਿਲਡਿੰਗ ਦੇ ਖੁੱਲ੍ਹੇ ਹਾਲ ਨੂੰ ਫ਼ੌਜੀ ਰਵਾਇਤਾਂ ਅਨੁਸਾਰ ਸਜਾਇਆ ਗਿਆ ਸੀ। ਸਿੱਖ ਫ਼ੌਜੀ ਜਰਨੈਲਾਂ ਦੀਆਂ ਤਸਵੀਰਾਂ ਆਕਰਸ਼ਕ ਤਰੀਕੇ ਨਾਲ ਲਟਕਾਈਆਂ ਗਈਆਂ ਸਨ ਜਿਨ੍ਹਾਂ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦੇ ਜਰਨੈਲ ਸਰਦਾਰ ਹਰੀ ਸਿੰਘ ਨਲਵਾ ਤੇ ਸਰਦਾਰ ਸ਼ਾਮ ਸਿੰਘ ਅਟਾਰੀ ਸ਼ਾਮਲ ਸਨ। ਇਹਨਾਂ ਤੋਂ ਇਲਾਵਾ ਫ਼ੌਜੀ ਸ਼ਹੀਦਾਂ ਜਨਰਲ ਬਿਕਰਮ ਸਿੰਘ, ਮੇਜਰ ਭੂਪਿੰਦਰ ਸਿੰਘ, ਫ਼ਲਾਈਟ ਲੈਫਟੀਨੈਂਟ ਨਿਰਮਲ ਸਿੰਘ ਸੇਖੋਂ ਤੇ ਗੋਆ ਦੇ 'ਹੀਰੋ' ਸ਼ਿਵਦੇਵ ਸਿੰਘ ਸੰਧੂ ਦੀਆਂ ਤਸਵੀਰਾਂ ਵੀ ਸਨ।

ਧਰਮਯੁੱਧ ਮੋਰਚੇ ਦੇ ਸੂਚਨਾ ਅਧਿਕਾਰੀ ਸਰਦਾਰ ਬਲਵੰਤ ਸਿੰਘ ਰਾਮੂ-

ਵਾਲੀਆ ਵਲੋਂ ਦਿਤੀ ਗਈ ਜਾਣਕਾਰੀ ਅਨੁਸਾਰ ਫ਼ੌਜੀ ਕਨਵੈਨਸ਼ਨ ਵਿਚ 13619 ਸਾਬਕਾ ਫ਼ੌਜੀ ਸ਼ਾਮਲ ਹੋਏ ਜਿਨ੍ਹਾਂ ਵਿਚ 6 ਸਾਬਕ ਜਰਨੈਲ ਸਨ। 5 ਸਾਬਕਾ ਜਰਨੈਲਾਂ ਵਲੋਂ ਲਿਖਤੀ ਸਹਿਮਤੀ ਭੇਜੀ ਗਈ ਸੀ। ਇਹਨਾਂ ਤੋਂ ਬਿਨਾਂ 27 ਸਾਬਕ ਬ੍ਰਿਗੇਡੀਅਰ, 63 ਕਰਨਲ ਤੇ ਹੋਰ ਫ਼ੌਜੀ ਅਫ਼ਸਰ ਵੀ ਮੌਜੂਦ ਸਨ।

ਫ਼ੌਜੀ ਕਨਵੈਨਸ਼ਨ ਨੇ ਸਰਬ-ਸੰਮਤੀ ਨਾਲ ਅਕਾਲੀ ਦਲ ਦੀਆਂ ਸਾਰੀਆਂ ਮੰਗਾਂ ਦੀ ਹਮਾਇਤ ਕੀਤੀ ਜਿਨ੍ਹਾਂ ਵਿਚ ਅਨੰਦਪੁਰ ਮਤੇ 'ਤੇ ਅਮਲ ਦੀ ਮੰਗ ਵੀ ਸ਼ਾਮਲ ਹੈ ਜਿਸ ਅਧੀਨ ਰਾਜਾਂ ਲਈ ਵੱਧ ਅਧਿਕਾਰ ਮੰਗੇ ਗਏ ਹਨ। ਕਨਵੈਨਸ਼ਨ ਵਲੋਂ ਮੰਗ ਕੀਤੀ ਗਈ ਕਿ ਸੰਵਿਧਾਨ ਦਾ ਢਾਂਚਾ ਅਜਿਹੇ ਢੰਗ ਨਾਲ ਤਬਦੀਲ ਕੀਤਾ ਜਾਏ ਕਿ ਇਹ ਸਹੀ ਅਰਥਾਂ ਵਿਚ ਫ਼ੈਡਰਲ ਬਣ ਸਕੇ। ਇਸ ਬਾਰੇ ਮਤੇ ਵਿਚ ਦਸਿਆ ਗਿਆ ਕਿ ਸੰਵਿਧਾਨ ਦਾ ਫ਼ੈਡਰਲ ਰੂਪ 1950 ਤੋਂ ਬਦਲਿਆ ਜਾ ਰਿਹਾ ਹੈ। ਰਾਜਾਂ ਦਾ ਦਰਜਾ ਪੰਚਾਇਤਾਂ ਦੇ ਬਰਾਬਰ ਕਰ ਦਿਤਾ ਗਿਆ ਹੈ। ਮਿਸਾਲ ਵਜੋਂ ਯੋਜਨਾ ਕਮਿਸ਼ਨ, ਵਾਟਰ ਐਂਡ ਪਾਵਰ ਕਮਿਸ਼ਨ ਤੇ ਯੂਨੀਵਰਸਟੀ ਗਰਾਂਟਸ ਕਮਿਸ਼ਨ ਆਦਿ ਦੇ ਅਧਿਕਾਰ ਕੇਂਦਰ ਨੇ ਆਪਣੇ ਹੱਥ ਲੈ ਲਏ ਹਨ।

ਇਕ ਹੋਰ ਮਤੇ ਵਿਚ ਕਿਹਾ ਗਿਆ ਕਿ ਰਾਵੀ-ਬਿਆਸ ਪਾਣੀ ਦੀ ਵੰਡ ਸਬੰਧੀ ਇੰਦਰਾ ਗਾਂਧੀ ਦਾ ਐਵਾਰਡ ਕੌਮੀ ਅਤੇ ਕੌਮਾਂਤਰੀ ਲਾਅ ਦੇ ਵਿਰੁੱਧ ਹੈ। ਇਸ ਸਬੰਧੀ ਸੁਪਰੀਮ ਕੋਰਟ ਹੀ ਸਹੀ ਫ਼ੈਸਲਾ ਕਰ ਸਕਦੀ ਹੈ। ਇਸ ਲਈ ਪਾਣੀ ਦੇ ਕੇਸ ਦਾ ਫ਼ੈਸਲਾ ਸੁਪਰੀਮ ਕੋਰਟ ਪਾਸੋਂ ਕਰਵਾਇਆ ਜਾਏ। ਮਤੇ ਵਿਚ ਇਹ ਵੀ ਕਿਹਾ ਗਿਆ ਕਿ ਪੰਜਾਬ ਸਰਕਾਰ ਨੇ ਪਾਣੀ ਦਾ ਕੇਸ ਸੁਪਰੀਮ ਕੋਰਟ ਤੋਂ ਵਾਪਸ ਲੈ ਕੇ ਰਾਜ ਦੇ ਹਿਤਾਂ ਖਾਸ ਕਰ ਕਿਸਾਨੀ ਹਿਤਾਂ ਦੇ ਵਿਰੁੱਧ ਕੰਮ ਕੀਤਾ ਹੈ ਕਿਉਂਕਿ ਕਿਸਾਨਾਂ ਵਿਚ ਬਹੁਤੇ ਸਿੱਖ ਹਨ। ਪੰਜਾਬ ਸਰਕਾਰ ਦੀ ਇਸ ਕਾਰਵਾਈ ਨਾਲ ਰਾਜ ਦੀ ਸਨਅਤ ਅਤੇ ਖੇਤੀ ਨੂੰ ਧੱਕਾ ਲੱਗਾ ਹੈ।

ਕਨਵੈਨਸ਼ਨ ਨੇ ਮੰਗ ਕੀਤੀ ਕਿ ਪੰਜਾਬੀ ਇਲਾਕਿਆਂ ਦੀ ਨਵੇਂ ਸਿਰੇ ਹੱਦ-ਬੰਦੀ ਸਬੰਧੀ ਸੱਚਰ ਫਾਰਮੂਲੇ ਨੂੰ ਆਧਾਰ ਬਣਾਇਆ ਜਾਏ ਅਤੇ ਇਸ ਸਿਲਸਲੇ ਵਿਚ ਨਿਸ਼ਾਨ-ਦਿਹੀ ਰੀਜਨਲ ਕਮੇਟੀ ਦੀ ਰਿਪੋਰਟ ਅਨੁਸਾਰ ਕੀਤੀ ਜਾਏ। ਜੇ ਕੋਈ ਹੋਰ ਢੰਗ ਲਭਿਆ ਗਿਆ ਤਾਂ ਇਹ ਸਮਝਿਆ ਜਾਏਗਾ ਕਿ ਇਹ ਨਿਸ਼ਾਨ-ਦਿਹੀ ਭਾਸ਼ਾਈ ਨਹੀਂ ਫਿਰਕੂ ਲੀਹਾਂ ਤੇ ਕੀਤੀ ਜਾ ਰਹੀ ਹੈ। ਇਸ ਤਰ੍ਹਾਂ ਕਲੇਮਾਂ ਤੇ ਜਵਾਬੀ ਕਲੇਮਾਂ ਦਾ ਸਿਲਸਲਾ ਸ਼ੁਰੂ ਹੋ ਜਾਏਗਾ।

ਕਨਵੈਨਸ਼ਨ ਵਿਚ 8 ਮਤੇ ਪਾਸ ਕੀਤੇ ਗਏ ਜਿਨ੍ਹਾਂ ਨੂੰ ਸਾਬਕ ਫ਼ੌਜੀ ਅਫਸਰਾਂ ਨੇ ਪੇਸ਼ ਕੀਤਾ ਤੇ ਸਾਬਕ ਅਫਸਰਾਂ ਨੇ ਹੀ ਉਹਨਾਂ ਦੀ ਤਾਈਦ ਕੀਤੀ। ਅਨੰਦਪੁਰ ਮਤੇ ਦੇ ਪੇਸ਼ਕਾਰ ਸਰਦਾਰ ਹਜ਼ਾਰਾ ਸਿੰਘ ਕੰਧੋਲਾ ਸਨ ਤੇ ਇਸ ਦੀ ਪ੍ਰੋੜ੍ਹਤਾ ਸਾਬਕ ਆਈ.ਏ.ਐਸ. ਅਫਸਰ ਸਰਦਾਰ ਗੁਰਤੇਜ ਸਿੰਘ ਨੇ ਕੀਤੀ।

ਇਕ ਮਤੇ ਰਾਹੀਂ ਸੰਤ ਜ਼ਰਨੈਲ ਸਿੰਘ ਭਿੰਡਰਾਂਵਾਲੇ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਬਣਾਉਣ ਦੀ ਮੰਗ ਕੀਤੀ ਗਈ ਸੀ।

ਇਕ ਮਤੇ ਵਿਚ ਹਰਿਆਣਾ ਦੇ ਮੁਖ ਮੰਤਰੀ ਸ੍ਰੀ ਭਜਨ ਲਾਲ ਦੀ ਨਿਖੇਧੀ ਕੀਤੀ ਗਈ ਕਿ ਉਸ ਦੀ ਸਰਕਾਰ ਨੇ ਏਸ਼ਿਆਈ ਖੇਡਾਂ ਦੌਰਾਨ ਹਰਿਆਣੇ ਵਿਚੋਂ ਲੰਘਣ ਵਾਲੇ ਸਿੱਖਾਂ ਨਾਲ ਭੈੜਾ ਵਰਤਾਓ ਕੀਤਾ ਸੀ।

ਇਕ ਹੋਰ ਮਤੇ ਵਿਚ ਸਿੱਖਾਂ ਤੇ ਝੂਠੇ ਮੁਕੱਦਮੇ ਬਣਾਉਣ ਦੀ ਨਿੰਦਿਆ ਕੀਤੀ ਗਈ।

ਇਕ ਮਤੇ ਵਿਚ ਇਹ ਮੰਗ ਵੀ ਕੀਤੀ ਗਈ ਕਿ ਸਾਬਕਾ ਫ਼ੌਜੀਆਂ ਦੀਆਂ ਮੰਗਾਂ ਮੰਨੀਆਂ ਜਾਣ ਤੇ ਫੌਜੀ ਭਰਤੀ ਦਾ ਪੁਰਾਣਾ ਤਰੀਕਾ ਲਾਗੂ ਕੀਤਾ ਜਾਏ।

ਫ਼ੌਜੀ ਕਨਵੈਨਸ਼ਨ ਵਿਚ ਵਧ ਚੜ੍ਹ ਕੇ ਹਿੱਸਾ ਲੈਣ ਵਾਲੀਆਂ ਮਹਾਨ ਫੌਜੀ ਸ਼ਖ਼ਸੀਅਤਾਂ ਵਿਚ ਜਨਰਲ ਸੁਬੇਗ ਸਿੰਘ, ਜਨਰਲ ਗੁਰਬਖਸ਼ ਸਿੰਘ, ਕਰਨਲ ਰਛਪਾਲ ਸਿੰਘ ਮਾਨ, ਕਰਨਲ ਆਤਮਾ ਸਿੰਘ ਅਕਰਪੁਰੀ ਤੇ ਬ੍ਰਿਗੇਡੀਅਰ ਮੁਹਿੰਦਰ-ਸਿੰਘ ਦੇ ਨਾਂ ਵਰਨਣਯੋਗ ਹਨ।

ਫ਼ੌਜੀ ਜਵਾਨਾਂ ਦੇ ਪ੍ਰਤੀਨਿਧ ਇਕੱਠ ਨੂੰ ਧਰਮਯੁੱਧ ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਤੋਂ ਇਲਾਵਾ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਜਥੇਦਾਰ ਜਗਦੇਵ ਸਿੰਘ ਤਲਵੰਡੀ ਤੇ ਸਰਦਾਰ ਜੁਗਿੰਦਰ ਸਿੰਘ ਮਾਨ ਨੇ ਵੀ ਸੰਬੋਧਨ ਕੀਤਾ।

# ਬੁੱਧੀਜੀਵੀ ਕਨਵੈਨਸ਼ਨ

9 ਜਨਵਰੀ 1983 ਨੂੰ ਅੰਮ੍ਰਿਤਸਰ ਵਿਚ ਗੁਰੂ ਰਾਮਦਾਸ ਲੰਗਰ ਦੀ ਦੂਜੀ ਛੱਤ 'ਤੇ ਇਕ ਬਹੁਤ ਭਾਰੀ ਬੁੱਧੀਜੀਵੀ ਕਨਵੈਨਸ਼ਨ ਹੋਈ ਜਿਸ ਵਿਚ ਬੁਧੀਜੀਵੀਆਂ ਵਲੋਂ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਸਯੋਗ ਅਗਵਾਈ ਤੇ ਭਰੋਸਾ ਪਰਗਟ ਕੀਤਾ ਗਿਆ ਤੇ ਮੋਰਚੇ ਦੀ ਸਫਲਤਾ ਲਈ ਸੰਤ ਜੀ ਨੂੰ ਆਪਣੀਆਂ ਸੇਵਾਵਾਂ ਅਰਪਣ ਕਰਨ ਦਾ ਫੈਸਲਾ ਕੀਤਾ ਗਿਆ। ਵਿਦਵਾਨਾਂ, ਵਿਚਾਰਵਾਨਾਂ ਤੇ ਲੇਖਕਾਂ ਦੇ ਇਸ

ਨੁਮਾਇੰਦਾ ਇਕੱਠ ਦੀ ਪ੍ਰਧਾਨਗੀ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਕੀਤੀ। ਸੰਤ ਲੌਂਗੋਵਾਲ ਨੇ ਆਪਣਾ ਪ੍ਰਧਾਨਗੀ ਭਾਸ਼ਨ ਦਿੰਦਿਆਂ ਵਿਸਥਾਰ ਸਹਿਤ ਦਸਿਆ ਕਿ ਕਿਸ ਤਰ੍ਹਾਂ ਪੰਜਾਬ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ। ਸੰਤ ਜੀ ਨੇ ਬੁੱਧੀਜੀਵੀਆਂ ਤੋਂ ਮੰਗ ਕੀਤੀ ਕਿ ਉਹ ਹੁਣ ਖ਼ੂਨ ਦੇਣ ਲਈ ਵੀ ਤਿਆਰ ਰਹਿਣ। ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਨੇ ਬੁੱਧੀਜੀਵੀਆਂ ਨੂੰ ਚੌਕਸ ਰਹਿਣ ਦੀ ਅਪੀਲ ਕੀਤੀ ਤੇ ਇਹ ਦੱਸਣ ਦਾ ਯਤਨ ਕੀਤਾ ਕਿ ਕਿਸ ਤਰ੍ਹਾਂ ਸਿੱਖੀ ਸਰੂਪ ਤੇ ਹਮਲਾ ਹੋ ਰਿਹਾ ਹੈ। ਸੰਤ ਭਿੰਡਰਾਂਵਾਲੇ ਦੀ ਤਬੀਅਤ ਠੀਕ ਨਹੀਂ ਸੀ ਇਸ ਲਈ ਉਹ ਆਪਣੇ ਵਿਚਾਰ ਪਰਗਟ ਕਰਨ ਪਿਛੋਂ ਆਪਣੇ ਨਿਵਾਸ-ਅਸਥਾਨ 'ਤੇ ਚਲੇ ਗਏ।

ਬੁੱਧੀਮਾਨਾਂ ਦੇ ਇਸ ਸਮਾਗਮ ਦੀ ਕਾਰਵਾਈ ਸਿੱਖੀ ਮਰਯਾਦਾ ਮੁਤਾਬਿਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਰਦਾਸ ਕਰਨ ਉਪਰੰਤ ਦੋ ਰਾਗੀ ਜਥਿਆਂ ਦੇ ਕੀਰਤਨ ਨਾਲ ਅਰੰਭ ਹੋਈ। ਸਮਾਪਤੀ ਵੀ ਅਰਦਾਸ ਕਰ ਕੇ ਕੀਤੀ ਗਈ। ਸਟੇਜ ਸਕੱਤਰ ਸਰਦਾਰ ਸੁਰਜੀਤ ਸਿੰਘ ਬਰਨਾਲਾ ਸਾਬਕ ਕੇਂਦਰੀ ਮੰਤਰੀ ਸਨ। ਵਿਦਵਾਨ ਬੁਲਾਰਿਆਂ ਦੇ ਭਾਸ਼ਣਾਂ ਪਿੱਛੋਂ ਸਾਰੇ ਮਤੇ ਸਰਬ-ਸਮਤੀ ਨਾਲ ਪਾਸ ਕੀਤੇ ਗਏ।

ਮਤੇ ਇਹ ਸਨ:

1. ਸੰਵਿਧਾਨ ਵਿਚ ਸੋਧ ਕਰਕੇ ਫ਼ੈਡਰਲ ਢਾਂਚਾ ਲਾਗੂ ਕੀਤਾ ਜਾਏ।
2. ਅਨੰਦਪੁਰ ਮਤੇ ਦੀ ਪ੍ਰੋੜਤਾ।
3. ਸਿੱਖਾਂ ਦੀ ਹੋਂਦ ਨੂੰ ਖ਼ਤਮ ਕਰਨ ਦੀਆਂ ਸਾਜ਼ਸ਼ਾਂ ਦੀ ਨਿਖੇਧੀ। ਇਸ ਮਤੇ ਵਿਚ ਸਪਸ਼ਟ ਕੀਤਾ ਗਿਆ ਕਿ ਭਾਰਤ ਇਕ ਬਹੁ-ਕੌਮੀ ਦੇਸ਼ ਹੈ। ਸਾਰੀਆਂ ਕੌਮਾਂ ਨੂੰ ਇਕਵਾਦੀ ਤੇ ਕੇਂਦਰ-ਪ੍ਰਬੰਧਕੀ ਢਾਂਚੇ ਵਿਚ ਨੂੜਨ ਨਾਲ ਉਪ ਮਹਾਦੀਪ ਭਾਰਤ ਦੀ ਏਕਤਾ ਖੇਰੂੰ ਖੇਰੂੰ ਹੋਣ ਦਾ ਖ਼ਤਰਾ ਹੈ ਕਿਉਂਕਿ ਇਸ ਨਾਲ ਸਰਬ-ਪੱਖੀ ਅਸੰਤੁਲਨ ਪੈਦਾ ਹੋ ਸਕਦਾ ਹੈ।
4. ਅੰਮ੍ਰਿਤਸਰ ਵਿਚ ਹੋਈ ਸਾਬਕਾ ਫ਼ੌਜੀਆਂ ਦੀ ਕਨਵੈਨਸ਼ਨ ਪਿੱਛੋਂ ਸਰਕਾਰ ਵੱਲੋਂ ਸਾਬਕਾ ਫ਼ੌਜੀਆਂ ਦੇ ਅਸਲ੍ਹਾ ਲਾਈਸੈਂਸ ਕੈਂਸਲ ਕਰਨ, ਫ਼ੌਜੀ ਭਰਤੀ ਸਬੰਧੀ ਉਹਨਾਂ ਦੇ ਪਰਵਾਰਾਂ ਤੇ ਰਿਸ਼ਤੇਦਾਰਾਂ ਨੂੰ ਬਲੈਕ ਲਿਸਟ ਕਰਨ ਤੇ ਬਦਲਾ-ਲਊ ਭਾਵਨਾ ਨਾਲ ਉਹਨਾਂ ਉਪਰ ਕੀਤੀਆਂ ਜਾ ਰਹੀਆਂ ਸਖ਼ਤੀਆਂ ਦੀ ਨਿਖੇਧੀ ਕੀਤੀ ਗਈ।
5. ਉੱਤਰ ਪ੍ਰਦੇਸ਼ ਤੇ ਹਰਿਆਣਾ ਵਿਚ ਆਬਾਦ ਹੋ ਚੁਕੇ ਸਿੱਖ ਕਿਸਾਨਾਂ ਨੂੰ ਬੇਦਖ਼ਲ

ਕਰ ਕੇ ਉਜਾੜਨ 'ਤੇ ਚਿੰਤਾ ਪ੍ਰਗਟ ਕੀਤੀ ਗਈ ਤੇ ਬੇਦਖ਼ਲੀਆਂ ਰੋਕਣ ਦੀ ਮੰਗ ਕੀਤੀ ਗਈ।

6. ਕੇਂਦਰ 'ਤੇ ਬੁਨਿਆਦੀ ਅਧਿਕਾਰਾਂ ਦੇ ਖ਼ਾਤਮੇ ਦਾ ਦੋਸ਼ ਲਾਇਆ ਗਿਆ ਤੇ ਭਾਰਤੀ ਸੰਵਿਧਾਨ ਵਿਚ ਸਿੱਖਾਂ ਸਮੇਤ ਦੂਜੇ ਲੋਕਾਂ ਨੂੰ ਦਿਤੇ ਗਏ ਬੁਨਿਆਦੀ ਹੱਕ ਛਾਂਗਣ 'ਤੇ ਚਿੰਤਾ ਪਰਗਟ ਕੀਤੀ ਗਈ।

7. ਪਾਣੀ ਵੰਡ ਬਾਰੇ ਸਾਰੇ ਫ਼ੈਸਲੇ ਅਖੌਤੀ। ਮੰਗ ਕੀਤੀ ਗਈ ਕਿ ਸਾਰੇ ਫ਼ੈਸਲੇ ਤੁਰੰਤ ਰੱਦ ਕੀਤੇ ਜਾਣ।

8. ਹਰਿਆਣਾ ਦੇ ਮੁਖ ਮੰਤਰੀ ਸ਼੍ਰੀ ਭਜਨ ਲਾਲ ਵੱਲੋਂ 'ਏਸ਼ਿਆਡ' ਦੌਰਾਨ ਸਿੱਖਾਂ ਨੂੰ ਤੰਗ ਕਰਨ ਤੇ ਦਿੱਲੀ ਜਾਣ ਤੋਂ ਰੋਕਣ ਦੀ ਨਿੰਦਿਆ ਕੀਤੀ ਗਈ।

9. ਜਾਅਲੀ ਪੁਲਸ ਮੁਕਾਬਲਿਆਂ 'ਤੇ ਚਿੰਤਾ ਪਰਗਟ ਕੀਤੀ ਗਈ।

10. ਭਾਰਤੀ ਮੂਲ ਦੇ ਵਿਦੇਸ਼ੀ ਨਾਗਰਿਕਾਂ ਨਾਲ ਭਾਰਤ ਸਰਕਾਰ ਵੱਲੋਂ ਵਿਤਕਰਾ ਕਰਨ ਦੇ ਕੌਮ-ਵਿਰੋਧੀ ਰਵਈਏ ਦੀ ਸਖ਼ਤ ਨਿਖੇਧੀ ਕੀਤੀ ਗਈ।

ਬੁੱਧੀਜੀਵੀ ਕਨਵੈਨਸ਼ਨ ਨੂੰ ਸਫਲ ਬਣਾਉਣ ਲਈ ਸੰਤ ਲੌਂਗੋਵਾਲ ਦੇ ਨਿੱਜੀ ਸਹਾਇਕ ਸਰਦਾਰ ਮੁਹਿੰਦਰ ਸਿੰਘ ਦੁਲੱਟ ਨੇ ਮਹੱਤਵ-ਪੂਰਨ ਰੋਲ ਅਦਾ ਕੀਤਾ। ਦੁਲੱਟ ਜੀ ਨੇ ਸੰਗਰੂਰ, ਬਰਨਾਲਾ, ਸੁਨਾਮ ਤੇ ਭਵਾਨੀਗੜ੍ਹ ਤੋਂ ਵਕੀਲਾਂ, ਡਾਕਟਰਾਂ ਤੇ ਹੋਰ ਬੁੱਧੀਜੀਵੀਆਂ ਦੇ 3 ਟਰੱਕ ਭਰ ਕੇ ਲਿਆਂਦੇ ਤੇ 7 ਬੱਸਾਂ ਲਿਆਂਦੀਆਂ। ਬੀਬੀ ਜਗਦੀਸ਼ ਕੌਰ ਐਮ. ਐਲ. ਏ. ਫ਼ਰੀਦਕੋਟ ਤੋਂ ਵਿਦਵਾਨਾਂ ਦੀਆਂ 2 ਬੱਸਾਂ ਲੈ ਕੇ ਆਈ। ਇਸਤਰੀ ਅਕਾਲੀ ਦਲ (ਰਾਜਿੰਦਰ ਕੌਰ) ਤੇ ਇਸਤਰੀ ਅਕਾਲੀ ਦਲ (ਬਲਵਿੰਦਰ ਕੌਰ) ਨਾਲ ਸਬੰਧਤ ਬੀਬੀਆਂ ਵੀ ਹੁੰਮ ਹੁਮਾਕੇ ਪਹੁੰਚੀਆਂ। ਬੁੱਧੀਜੀਵੀ ਕਨਵੈਨਸ਼ਨ ਵਿਚ ਸ਼ਾਮਲ ਹੋਈਆਂ ਵਰਨਣ ਯੋਗ ਹਸਤੀਆਂ ਇਹ ਸਨ: ਜਥੇਦਾਰ ਗੁਰਚਰਨ ਸਿੰਘ ਟੌਹੜਾ, ਜਥੇਦਾਰ ਜਗਦੇਵ ਸਿੰਘ ਤਲਵੰਡੀ, ਗਿਆਨੀ ਲਾਲ ਸਿੰਘ ਸਾਬਕ ਚੇਅਰਮੈਨ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਸਰਵ-ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸੁਖਜਿੰਦਰ ਸਿੰਘ, ਸੁਖਦੇਵ ਸਿੰਘ ਢੀਂਡਸਾ, ਗੁਰਦਿਆਲ ਸਿੰਘ ਫੁੱਲ, ਸਾਧੂ ਸਿੰਘ ਹਮਦਰਦ, ਗੁਰਨਾਮ ਸਿੰਘ ਤੀਰ, ਜੁਗਿੰਦਰ ਸਿੰਘ ਮਾਨ ਸਾਬਕ ਸਪੀਕਰ ਪੰਜਾਬ ਵਿਧਾਨ ਸਭਾ, ਹਰਦੇਵ ਸਿੰਘ ਰਾਜਪੁਰਾ ਚੇਅਰਮੈਨ ਸਿੱਖ ਜੁਡੀਸ਼ਲ ਕਮਿਸ਼ਨ, ਦਾਰਾ ਸਿੰਘ ਮੈਂਬਰ ਸਿੱਖ ਜੁਡੀਸ਼ਲ ਕਮਿਸ਼ਨ,

ਰਾਮ ਸਿੰਘ ਬਿੰਦਰਾ ਰਿਟਾਇਰਡ ਜੱਜ ਆਸਾਮ ਹਾਈਕੋਰਟ, ਗੁਰਭਗਵੰਤ ਸਿੰਘ ਰਿਟਾਇਰਡ ਮਿਲਕ ਕਮਿਸ਼ਨਰ ਪੰਜਾਬ, ਜਤਿੰਦਰ ਸਿੰਘ ਰਿਟਾਇਰਡ ਚੀਫ਼ ਇੰਜ-ਨੀਅਰ ਪੰਜਾਬ, ਭਗਤ ਸਿੰਘ (ਡਾਕਟਰ) ਸਾਬਕ ਵਾਈਸ ਚਾਂਸਲਰ ਪੰਜਾਬੀ ਯੂਨੀ-ਵਰਸਟੀ ਪਟਿਆਲਾ, ਬਿਸ਼ਨ ਸਿੰਘ ਸਮੁੰਦਰੀ ਸਾਬਕ ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਟੀ ਅੰਮ੍ਰਿਤਸਰ, ਗੁਰਸੇਵਕ ਸਿੰਘ ਸਾਬਕ ਡੀ. ਪੀ. ਆਈ. (ਸਕੂਲਜ਼), ਬਲਦੇਵ ਸਿੰਘ ਸਾਬਕ ਡੀ. ਪੀ. ਆਈ. (ਪ੍ਰਾਇਮਰੀ), ਪ੍ਰੀਤਮ ਸਿੰਘ ਬਰਾੜ ਸਾਬਕ ਡਾਇਰੈਕਟਰ ਖੇਤੀਬਾੜੀ, ਪਿਆਰਾ ਸਿੰਘ ਸਾਬਕ ਡੀ. ਪੀ. ਆਈ. ਪੰਜਾਬ, ਗੁਰਨਾਮ ਸਿੰਘ ਸਾਬਕ ਡੀ. ਈ. ਓ, ਰਾਜਿੰਦਰ ਸਿੰਘ ਰਿਟਾਇਰਡ ਮੇਜਰ ਜਨਰਲ, ਸੁਰਜੀਤ ਸਿੰਘ ਸੇਖੀ ਨੀਊਜ਼ ਐਡੀਟਰ 'ਅਜੀਤ', ਰਵੇਲ ਸਿੰਘ ਐਡਵੋਕੇਟ, ਬੀਬੀ ਪ੍ਰਕਾਸ਼ ਕੌਰ ਟਰਸਟੀ ਸੈਕ੍ਰੇਟਰੀ ਸਾਧੂ ਸਿੰਘ ਹਮਦਰਦ ਟਰਸਟ, ਬੀਬੀ ਰਾਜਿੰਦਰ ਕੌਰ ਪ੍ਰਧਾਨ ਇਸਤਰੀ ਅਕਾਲੀ ਦਲ (ਰ) ਤੇ ਬੀਬੀ ਬਲਵਿੰਦਰ ਕੌਰ ਪ੍ਰਧਾਨ ਇਸਤਰੀ ਅਕਾਲੀ ਦਲ (ਬ)।

# ਮੋਰਚੇ ਦੀ ਚੜ੍ਹਤ

- ਨਹਿਰ ਰੋਕੋ
- ਸੜਕ ਰੋਕੋ
- ਰੇਲ ਰੋਕੋ
- ਕਚਹਿਰੀ ਰੋਕੋ

# ਨਹਿਰ ਰੋਕੋ

ਕੇਂਦਰ ਸਰਕਾਰ ਵੱਲੋਂ ਰਾਵੀ-ਬਿਆਸ ਪਾਣੀ ਦੀ ਕੀਤੀ ਗਈ ਕਾਣੀ-ਵੰਡ ਵਿਰੁੱਧ ਸ਼੍ਰੋਮਣੀ ਅਕਾਲੀ ਦਲ ਵੱਲੋਂ ਕਪੂਰੀ ਪਿੰਡ ਜ਼ਿਲਾ ਪਟਿਆਲਾ ਵਿਚ 24 ਅਪ੍ਰੈਲ 1982 ਨੂੰ 'ਨਹਿਰ ਰੋਕੋ' ਅੰਦੋਲਨ ਸ਼ੁਰੂ ਕੀਤਾ ਗਿਆ। ਇਸ ਸਿਲਸਲੇ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਸੱਦੇ 'ਤੇ ਅਕਾਲੀ ਵਾਲੰਟੀਅਰਾਂ ਦੇ ਜ਼ਿਲਾਵਾਰ ਜੱਥੇ ਇਕ ਦਿਨ ਪਹਿਲਾਂ ਹੀ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਪਹੁੰਚ ਗਏ ਸਨ।

24 ਅਪ੍ਰੈਲ ਨੂੰ ਸਵੇਰ ਵੇਲੇ ਸੰਤ ਬਾਬਾ ਲੌਂਗੋਵਾਲ ਨੇ 101-101 ਵਾਲੰਟੀਅਰਾਂ ਦੇ 16 ਜਥਿਆਂ ਨੂੰ ਸਿਰੋਪਾਓ ਦੇ ਕੇ ਗੁਰਦੁਆਰਾ ਦੂਖ ਨਿਵਾਰਨ ਤੋਂ ਤੋਰਿਆ। ਮੋਹਰੀ ਜਥੇ ਦੀ ਅਗਵਾਈ ਜਥੇਦਾਰ ਅਮਰ ਸਿੰਘ ਨਲੀਨੀ ਪ੍ਰਧਾਨ ਜ਼ਿਲਾ ਅਕਾਲੀ ਜਥਾ (ਦਿਹਾਤੀ) ਪਟਿਆਲਾ ਨੇ ਕੀਤੀ। ਇਹ ਜੱਥੇ ਕਪੂਰੀ ਪਿੰਡ ਨੇੜੇ ਸਰਾਲਾ ਕਲਾਂ ਪਹੁੰਚੇ ਜਿਥੇ ਨਹਿਰ ਦੀ ਪੁਟਾਈ ਕੀਤੀ ਜਾ ਰਹੀ ਸੀ। ਮਾਰਕਸੀ ਕਮਿਊਨਿਸਟ ਪਾਰਟੀ ਨੇ ਵੀ 101 ਕਾਮਰੇਡਾਂ ਦਾ ਜਥਾ ਸਿੱਧਾ ਸਰਾਲਾ ਕਲਾਂ ਭੇਜ ਕੇ ਅਕਾਲੀ ਦਲ ਦੇ 'ਨਹਿਰ ਰੋਕੋ' ਅੰਦੋਲਨ ਵਿਚ ਇੱਕੀ ਪਾ ਦਿਤੀ।

ਨਹਿਰ ਦੀ ਪੁਟਾਈ ਵਾਲੀ ਥਾਂ ਤੇ ਪੁਲਸੀਆਂ ਤੇ ਸੱਤਿਆਗ੍ਰਹੀਆਂ ਵਿਚਾਲੇ ਕਾਫ਼ੀ ਖਿੱਚ ਧੂਹ ਹੋਈ। ਪੁਲਸ ਨੇ ਲਾਠੀਚਾਰਜ ਕੀਤਾ ਜਿਸ ਨਾਲ ਕਈ ਵਾਲੰਟੀਅਰ ਫੱਟੜ ਹੋਏ। ਉਪਰੋਂ ਮਿਲੀਆਂ ਹਦਾਇਤਾਂ ਅਨੁਸਾਰ ਪੁਲਸ ਅਫ਼ਸਰ ਸੱਤਿਆਗ੍ਰਹੀਆਂ ਨੂੰ ਗ੍ਰਿਫ਼ਤਾਰ ਕਰਨ ਲਈ ਤਿਆਰ ਨਹੀਂ ਸਨ ਲੇਕਿਨ ਸਿੰਘਾਂ ਨੇ ਪੁਲਸੀਆਂ ਨਾਲ ਹੱਥੋਪਾਈ ਹੋ ਕੇ ਉਹਨਾਂ ਨੂੰ ਗ੍ਰਿਫ਼ਤਾਰੀਆਂ ਕਰਨ ਲਈ ਮਜਬੂਰ ਕਰ ਦਿਤਾ। ਫਿਰ ਵੀ ਪੁਲਸ ਅਧਿਕਾਰੀ ਚਾਲ ਖੇਡ ਗਏ ਤੇ ਉਹਨਾਂ ਨੇ ਗ੍ਰਿਫ਼ਤਾਰ ਕੀਤੇ ਗਏ ਵਾਲੰਟੀਅਰਾਂ ਨੂੰ ਪਟਿਆਲਾ ਵਿਚ ਕੋਤਵਾਲੀ ਲਿਆ ਕੇ ਰਿਹਾ ਕਰ ਦਿਤਾ।

'ਨਹਿਰ ਰੋਕੋ' ਮੋਰਚੇ ਲਈ ਲੋਕਾਂ ਵਿਚ ਭਾਰੀ ਉਤਸ਼ਾਹ ਹੋਣ ਦੇ ਬਾਵਜੂਦ ਸੰਤ ਲੌਂਗੋਵਾਲ ਨੇ ਪਹਿਲੇ ਹੀ ਦਿਨ ਇਕ ਮਹੀਨੇ ਲਈ 24 ਮਈ 1982 ਤਕ ਮੋਰਚਾ ਮੁਲਤਵੀ ਕਰ ਦਿਤਾ। ਸੰਤ ਜੀ ਨੇ ਦੱਸਿਆ ਕਿ ਇਹ ਗੱਲ ਫ਼ਰੀਦਕੋਟ ਦੀ ਜ਼ਿਮਨੀ ਚੋਣ ਤੇ ਵਾਦੀਆਂ ਨੂੰ ਮੁਖ ਰਖ ਕੇ ਕੀਤੀ ਗਈ ਹੈ।

ਫ਼ਰੀਦਕੋਟ ਅਸੰਬਲੀ ਹਲਕੇ ਤੋਂ 19 ਮਈ 1982 ਨੂੰ ਹੋਈ ਚੋਣ ਵਿਚ ਪੰਥਕ ਉਮੀਦਵਾਰ ਬੀਬੀ ਜਗਦੀਸ਼ ਕੌਰ ਨੂੰ ਸ਼ਾਨ ਨਾਲ ਜਿਤਾਉਣ ਪਿੱਛੋਂ 24 ਮਈ 1982 ਨੂੰ 'ਨਹਿਰ ਰੋਕੋ' ਅੰਦੋਲਨ ਮੁੜ ਸ਼ੁਰੂ ਕੀਤਾ ਗਿਆ। ਉਸ ਦਿਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ 6000 ਸਿੰਘਾਂ ਦੀ ਅਗਵਾਈ ਕਰਦਿਆਂ ਸਰਾਲਾ ਕਲਾਂ 'ਚ ਜਥੇ ਸਮੇਤ ਆਪਣੇ ਆਪ ਨੂੰ ਗ੍ਰਿਫਤਾਰੀ ਲਈ ਪੇਸ਼ ਕੀਤਾ। ਪੁਲਸ ਅਫ਼ਸਰ ਉਹਨਾਂ ਨੂੰ ਗ੍ਰਿਫ਼ਤਾਰ ਕਰਨ ਲਈ ਤਿਆਰ ਨਹੀਂ ਸਨ। ਇਹ ਦੇਖ ਕੇ ਜਥੇਦਾਰ ਟੌਹੜਾ ਨੂੰ ਕਾਨੂੰਨ ਤੋੜ ਕੇ ਗਿਫ਼ਤਾਰੀਆਂ ਦੇਣ ਤੋਂ ਸਿਵਾਏ ਹੋਰ ਕੋਈ ਚਾਰਾ ਨਜ਼ਰ ਨਾ ਆਇਆ। ਸੋ ਜਥੇਦਾਰ ਟੌਹੜਾ ਵੱਲੋਂ ਹੁਕਮ ਮਿਲਦਿਆਂ ਹੀ ਅਕਾਲੀ ਵਰਕਰਾਂ ਨੇ ਕਰੇਨਾਂ ਦੀ ਪੁੱਟੀ ਹੋਈ ਮਿੱਟੀ ਨਾਲ ਟੋਏ ਪੂਰਨੇ ਸ਼ੁਰੂ ਕਰ ਦਿਤੇ। ਆਖ਼ਿਰ ਪੁਲਸ ਅਫ਼ਸਰਾਂ ਨੂੰ ਝੁਕਣਾ ਪਿਆ ਤੇ ਉਹ ਅਕਾਲੀ ਵਰਕਰਾਂ ਨੂੰ ਗ੍ਰਿਫ਼ਤਾਰ ਕਰਨ ਲਈ ਮਜਬੂਰ ਹੋ ਗਏ। ਹਜ਼ਾਰਾਂ ਵਰਕਰਾਂ ਨੂੰ ਗ੍ਰਿਫ਼ਤਾਰ ਕਰ ਕੇ ਪਟਿਆਲਾ ਜੇਲ ਲੈ ਆਂਦਾ ਗਿਆ। ਏਥੇ ਪਹੁੰਚ ਕੇ ਫਿਰ ਪੁਰਾਣੀ ਕਹਾਣੀ ਦੁਹਰਾਈ ਗਈ ਤੇ ਰਾਤ ਵੇਲੇ ਜਥੇ ਨੂੰ ਰਿਹਾ ਕਰ ਦਿਤਾ ਗਿਆ।

ਸਰਕਾਰ ਦੇ ਕੋਝੇ ਹਥਕੰਡਿਆਂ ਵੱਲ ਦੇਖ ਕੇ ਅਕਾਲੀ ਦਲ ਨੂੰ ਵੀ 'ਨਹਿਰ ਰੋਕੋ' ਸੰਘਰਸ਼ ਲਈ ਰਣਨੀਤੀ ਬਦਲਨੀ ਪਈ। ਫ਼ੈਸਲਾ ਕੀਤਾ ਗਿਆ ਕਿ 25 ਮਈ 1982 ਤੋਂ ਵੱਡੇ ਜੱਥੇ ਭੇਜਣ ਦੀ ਥਾਂ 21-21 ਸਿੰਘਾਂ ਦੇ ਜਥੇ ਇਕ ਹਫਤੇ ਲਈ ਧਰਨਾ ਦੇਣ ਵਾਸਤੇ ਕਪੂਰੀ ਪਿੰਡ ਭੇਜੇ ਜਾਇਆ ਕਰਨਗੇ। ਇਸ ਨਵੇਂ ਪ੍ਰੋਗਰਾਮ ਅਧੀਨ 21 ਸਿੰਘਾਂ ਦਾ ਪਹਿਲਾਂ ਜੱਥਾ ਜਥੇਦਾਰ ਤਾਲਿਬ ਸਿੰਘ ਸੰਧੂ ਪ੍ਰਧਾਨ ਜ਼ਿਲਾ ਅਕਾਲੀ ਜਥਾ ਲੁਧਿਆਣਾ (ਦਿਹਾਤੀ) ਦੀ ਅਗਵਾਈ ਹੇਠ ਇਕ ਹਫਤੇ ਲਈ ਧਰਨੇ 'ਤੇ ਬੈਠਾ। ਇਸ ਤੋਂ ਬਾਅਦ ਸੰਤ ਅਜੀਤ ਸਿੰਘ ਜੀ ਪ੍ਰਧਾਨ ਜ਼ਿਲਾ ਅਕਾਲੀ ਜਥਾ ਰੋਪੜ, ਜਥੇਦਾਰ ਗੁਰਬਖਸ਼ ਸਿੰਘ ਖੜਿਆਲਾ ਜ਼ਿਲਾ ਸੰਗਰੂਰ, ਜਥੇਦਾਰ ਮੁਖਤਿਆਰ ਸਿੰਘ ਜੋੜਕੀਆਂ ਜ਼ਿਲਾ ਬਠਿੰਡਾ, ਜਥੇਦਾਰ ਹੀਰਾ ਸਿੰਘ ਮੁਕਤਸਰ, ਜਥੇਦਾਰ ਮੋਹਣ ਸਿੰਘ ਮੱਟੀਆਂ ਅੰਮ੍ਰਿਤਸਰ, ਜਥੇਦਾਰ ਮਿਹਰ ਸਿੰਘ ਫ਼ਿਰੋਜ਼ਪੁਰ, ਜਥੇਦਾਰ ਨਸੀਬ ਸਿੰਘ ਹੁਸ਼ਿਆਰਪੁਰ ਤੇ ਹੋਰ ਕਈ ਜਥੇਦਾਰ ਸਾਹਿਬਾਨ ਦੀ ਅਗਵਾਈ ਹੇਠ 21 ਮੈਂਬਰੀ ਜਥੇ ਹਫ਼ਤੇ ਹਫ਼ਤੇ ਲਈ ਧਰਨਾ ਦਿੰਦੇ ਰਹੇ ਤੇ ਇਹ ਸਿਲਸਿਲਾ ਲਗਾਤਾਰ 3 ਅਗਸਤ 1982 ਤਕ ਚਲਦਾ ਰਿਹਾ। ਅਕਾਲੀ ਦਲ ਨੂੰ 'ਨਹਿਰ ਰੋਕੋ' ਤਹਿਰੀਕ ਵਿਚ ਪੂਰਨ ਸਫ਼ਲਤਾ ਪਰਾਪਤ

ਹੋਈ ਕਿਉਂਕਿ ਨਹਿਰ ਦੀ ਪੁਟਾਈ ਦਾ ਕੰਮ ਪੂਰੀ ਤਰ੍ਹਾਂ ਰੁਕ ਚੁਕਾ ਸੀ।'

# ਸੜਕ ਰੋਕੋ

4 ਅਪ੍ਰੈਲ 1983 ਨੂੰ ਪੰਜਾਬ ਦੇ ਲੋਕਾਂ ਨੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਆਦੇਸ਼ ਤੇ ਫੁੱਲ ਚੜ੍ਹਾਉਂਦਿਆਂ ਸੜਕਾਂ ਤੇ ਚੱਲਣ ਵਾਲਾ ਸਮੁੱਚਾ ਟਰੈਫਿਕ ਜਾਮ ਕਰ ਕੇ ਰਖ ਦਿਤਾ। ਸੰਤ ਲੌਂਗੋਵਾਲ ਦੀ 'ਕਾਲ' ਨੂੰ ਸਮੁਚੇ ਪੰਜਾਬ ਵਲੋਂ ਮਿਲਿਆ ਭਰਪੂਰ ਹੁੰਘਾਰਾ ਦੇਖ ਕੇ ਪੰਜਾਬ ਸਰਕਾਰ ਬੌਂਦਲ ਗਈ ਸੀ। ਪੰਜਾਬ ਸਰਕਾਰ ਦੇ ਬੱਸ-ਸੇਵਾ ਚਾਲੂ ਰੱਖਣ ਦੇ ਸਾਰੇ ਯਤਨ ਫੇਲ੍ਹ ਹੋ ਚੁਕੇ ਸਨ। ਟ੍ਰੈਫਿਕ ਰੋਕਣ ਲਈ ਅਕਾਲੀ ਵਰਕਰ ਤੇ ਆਮ ਲੋਕ ਸੜਕਾਂ ਤੇ ਆ ਬੈਠੇ ਸਨ। ਉਹਨਾਂ ਵੱਲੋਂ ਇਕੋ ਇਕ ਨਾਅਰਾ ਇਹ ਲਾਇਆ ਜਾ ਰਿਹਾ ਸੀ :

"ਚਾਰ ਅਪ੍ਰੈਲ ਦਾ ਕੀ ਪ੍ਰੋਗਰਾਮ ?
ਸੜਕਾਂ ਬੰਦ, ਟ੍ਰੈਫਿਕ ਜਾਮ।"

ਸ਼ਾਂਤਮਈ ਹਥਿਆਰ ਦੀ ਵਰਤੋਂ ਨਾਲ ਕੀਤਾ ਗਿਆ ਟ੍ਰੈਫਿਕ ਜਾਮ ਸੀ. ਆਰ. ਪੀ. ਤੇ ਪੰਜਾਬ ਪੁਲਸ ਦੇ ਹਥਿਆਰਬੰਦ ਸਿਪਾਹੀਆਂ ਨੇ ਪਸੰਦ ਨਾ ਕੀਤਾ। ਉਹਨਾਂ ਇਸ ਨੂੰ ਆਪਣੇ ਅਸਲ੍ਹੇ ਦੀ ਤੌਹੀਨ ਸਮਝ ਕੇ ਸੜਕਾਂ ਤੇ ਧਰਨਾ ਦੇਣ ਵਾਲੇ ਪੁਰ-ਅਮਨ ਲੋਕਾਂ ਦੇ ਖ਼ੂਨ ਨਾਲ ਹੋਲੀ ਖੇਡਣੀ ਸ਼ੁਰੂ ਕਰ ਦਿਤੀ। ਮਲੇਰ ਕੋਟਲਾ, ਭੁੱਚੋ ਮੰਡੀ (ਬਠਿੰਡਾ), ਅੰਮ੍ਰਿਤਸਰ, ਫਗਵਾੜਾ, ਰਾਮਾ ਮੰਡੀ (ਜਲੰਧਰ), ਕਰਤਾਰ ਪੁਰ, ਪਿਆਰੇਆਣਾ (ਫ਼ਿਰੋਜ਼ਪੁਰ), ਰਾਜਪੁਰਾ ਤੇ ਮਾਧੋਪੁਰ ਵਿਚ ਪੁਲਸ ਨੇ ਫਾਇਰਿੰਗ ਕੀਤੀ ਜਿਸ ਨਾਲ 26 ਦੇ ਲਗਭਗ ਬੇਕਸੂਰ ਲੋਕ ਮਾਰੇ ਗਏ ਜਿਨ੍ਹਾਂ ਵਿਚ ਸਿਖਾਂ ਤੋਂ ਇਲਾਵਾ ਮੁਸਲਮਾਨ, ਹਿੰਦੂ ਤੇ ਦਰਸ਼ਕ ਵੀ ਸਨ। ਸੈਂਕੜੇ ਲੋਕ ਜ਼ਖ਼ਮੀ ਹੋਏ ਜਿਨ੍ਹਾਂ ਵਿਚੋਂ ਕਈ ਸਦਾ ਵਾਸਤੇ ਨਾਕਾਰਾ ਹੋ ਗਏ। ਪੁਲਸੀਆਂ ਨੇ ਸਭ ਤੋਂ ਜ਼ਿਆਦਾ ਖ਼ੂਨ-ਖ਼ਰਾਬਾ ਮਲੇਰ ਕੋਟਲਾ ਤੇ ਰੁੱਪ ਕਲਾਂ ਵਿਚ ਕੀਤਾ ਜਿਥੇ ਸਭ ਤੋਂ ਵੱਧ ਵਿਅਕਤੀ ਮਰੇ, ਪੁਲਸ ਨੇ ਦਰਜਣਾਂ ਟਰੈਕਟਰ ਫੂਕ ਦਿਤੇ ਤੇ ਛੋਟੀਆਂ ਦੁਕਾਨਾਂ ਤੇ ਰੇੜ੍ਹੀਆਂ ਲੁੱਟ ਕੇ ਗਰੀਬਮਾਰ ਕੀਤੀ। ਏਥੇ ਹੀ ਬੱਸ ਨਹੀਂ ਲੁਧਿਆਣਾ ਤੇ ਹੁਸ਼ਿਆਰਪੁਰ ਸਮੇਤ ਦੋ ਦਰਜਣ ਦੇ ਲਗਭਗ ਸ਼ਹਿਰਾਂ ਤੇ ਕਸਬਿਆਂ ਵਿਚ ਪੁਲਸ ਨੇ ਲਾਠੀਚਾਰਜ ਕੀਤਾ ਤੇ ਅੱਥਰੂ ਗੈਸ ਦੀ ਵਰਤੋਂ ਕੀਤੀ।

ਕਈ ਜਗ੍ਹਾ ਪੁਲਸੀਆਂ ਤੇ ਟ੍ਰੈਫ਼ਿਕ-ਜਾਮੀਆਂ ਵਿਚ ਟਕਰਾਓ ਤੇ ਪਥਰਾਓ ਹੋਇਆ। ਪਟਿਆਲੇ ਵਿਚ ਭੜਕੇ ਹੋਏ ਲੋਕਾਂ ਨੇ 6 ਬੱਸਾਂ ਮਾੜ ਦਿਤੀਆਂ। ਪੰਜਾਬ ਭਰ ਵਿਚ ਉਸ ਦਿਨ ਹਜ਼ਾਰਾਂ ਅਕਾਲੀ ਵਰਕਰ ਗ੍ਰਿਫ਼ਤਾਰ ਵੀ ਕੀਤੇ ਗਏ।

—ਮਾਧੋਪੁਰ ਜ਼ਿਲਾ ਪਟਿਆਲਾ ਵਿਚ ਟ੍ਰੈਫ਼ਿਕ-ਜਾਮ ਧਰਨੇ ਦੀ ਅਗਵਾਈ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਕੀਤੀ। ਪੁਲਸ ਨੇ 50 ਫ਼ਾਇਰ ਕੀਤੇ ਜਿਨ੍ਹਾਂ ਨਾਲ 17 ਵਿਅਕਤੀ ਫੱਟੜ ਹੋਏ।

—ਰਾਮਾ ਮੰਡੀ ਜਲੰਧਰ ਛਾਉਣੀ ਵਿਚ ਟ੍ਰੈਫ਼ਿਕ-ਜਾਮ ਅੰਦੋਲਨ ਦੀ ਅਗਵਾਈ ਜਥੇਦਾਰ ਕੁਲਦੀਪ ਸਿੰਘ ਵਡਾਲਾ ਪ੍ਰਧਾਨ ਜ਼ਿਲਾ ਅਕਾਲੀ ਜਥਾ (ਦਿਹਾਤੀ) ਕਰ ਰਹੇ ਸਨ। ਇਸ ਜਗ੍ਹਾ ਅਕਾਲੀ ਵਰਕਰਾਂ ਤੇ ਪੁਲਸੀਆਂ ਵਿਚ ਜ਼ਬਰਦਸਤ ਝੜਪ ਹੋਈ। ਪੁਲਸ ਨੇ ਲਾਠੀਚਾਰਜ ਕੀਤਾ ਤੇ ਫ਼ਾਇਰਿੰਗ ਵੀ ਕੀਤੀ ਜਿਸ ਨਾਲ ਕਈ ਵਰਕਰ ਫੱਟੜ ਹੋਏ। ਇਸ ਜਗ੍ਹਾ ਦੇ ਟ੍ਰੈਫ਼ਿਕ-ਜਾਮ ਦੀ ਇਕ ਵਿਸ਼ੇਸ਼ਤਾ ਇਹ ਸੀ ਕਿ ਰਾਮਾ ਮੰਡੀ ਰੇਲਵੇ ਫਾਟਕ 'ਤੇ ਭਾਰੀ ਗਿਣਤੀ ਵਿਚ ਅਕਾਲਣਾਂ ਨੇ ਧਰਨਾ ਦਿਤਾ।

—ਅੰਮ੍ਰਿਤਸਰ ਵਿਚ ਸਿੱਖਾਂ ਤੇ ਹਿੰਦੂਆਂ ਨੇ ਰਲ ਕੇ ਟ੍ਰੈਫ਼ਿਕ ਰੋਕਿਆ। ਸ਼ਹਿਰ ਵਿਚ ਪੁਲਸ ਨੇ ਦਹਿਸ਼ਤ ਪੈਦਾ ਕਰਨ ਲਈ ਫਲੈਗ ਮਾਰਚ ਕੀਤਾ।

—ਹੁਸ਼ਿਆਰ ਪੁਰ ਵਿਚ ਪੁਲਸ ਲਾਠੀਚਾਰਜ ਵਿਚ 70 ਵਿਅਕਤੀ ਫੱਟੜ ਹੋਏ। ਚੱਘਰਾਂ ਦੇ ਪੁਲ ਤੇ ਨਿਹੰਗ ਮੁਖੀ ਬਾਬਾ ਨਿਹਾਲ ਸਿੰਘ 'ਹਰੀਆਂ ਬੇਲਾਂ ਵਾਲੇ' ਨੇ ਲਾਡਲੀ ਫ਼ੌਜ ਸਮੇਤ ਧਰਨਾ ਦਿਤਾ।

—ਸੁਭਾਨਪੁਰ ਜ਼ਿਲਾ ਕਪੂਰਥਲਾ ਦੇ ਸਭ ਤੋਂ ਵੱਡੇ 'ਸੜਕ-ਰੋਕੋ' ਨਾਕੇ ਦਾ ਮੁਖ-ਪ੍ਰਬੰਧਕ ਸਾਬਕ ਪੁਲਸ ਅਫਸਰ ਸਰਦਾਰ ਸੁਖਜਿੰਦਰ ਸਿੰਘ ਸੀ। ਇਸ ਜਗ੍ਹਾ ਸੜਕਾਂ ਤੇ ਦਰਖ਼ਤ ਸੁੱਟ ਕੇ ਟ੍ਰੈਫ਼ਿਕ ਰੋਕਿਆ ਗਿਆ।

—ਬਾਬਾ ਬਕਾਲਾ ਵਿਚ 'ਸੜਕ ਰੋਕੋ' ਅੰਦੋਲਨ ਦੀ ਅਗਵਾਈ ਜਥੇਦਾਰ ਜੀਵਨ ਸਿੰਘ ਉਮਰਾਨੰਗਲ ਨੇ ਕੀਤੀ। ਇਸ ਜਗ੍ਹਾ ਪੁਲਸੀਆਂ ਤੇ ਅਕਾਲੀ ਵਰਕਰਾ ਵਿਚ ਹੋਏ ਪਥਰਾਓ ਨਾਲ ਇਕ ਦਰਜਣ ਦੇ ਲਗਭਗ ਪੁਲਸੀਏ ਵੀ ਫ਼ੱਟੜ ਹੋਏ।

4 ਅਪ੍ਰੈਲ ਨੂੰ 'ਸੜਕ ਰੋਕੋ' ਸੰਘਰਸ਼ ਵਿਚ ਸ਼ਹੀਦ ਅਤੇ ਜ਼ਖ਼ਮੀ ਹੋਣ

ਵਾਲਿਆਂ ਵਿਚ ਸਿੱਖ, ਹਿੰਦੂ, ਮੁਸਲਮਾਨ, ਹਰੀਜਨ ਤੇ ਔਰਤਾਂ ਵੀ ਸਨ। ਇਸ ਪ੍ਰੋਗਰਾਮ ਦੀ ਸਫਲਤਾ ਲਈ ਪੰਜਾਬੀਆਂ ਦਾ ਸਾਂਝਾ ਲਹੂ ਡੁੱਲ੍ਹਿਆ ਸੀ।

ਸ਼੍ਰੋਮਣੀ ਅਕਾਲੀ ਦਲ ਨੇ 'ਟ੍ਰੈਫਿਕ-ਜਾਮ' ਪ੍ਰੋਗਰਾਮ ਵਿਚ ਸ਼ਹੀਦ ਹੋਣ ਵਾਲੇ ਸ਼ਹੀਦਾਂ ਦੇ ਪਰਵਾਰਾਂ ਨੂੰ 15 ਹਜ਼ਾਰ ਰੁਪਏ ਪ੍ਰਤੀ ਪਰਵਾਰ ਸਹਾਇਤਾ ਦਿਤੀ। ਇਸ ਤੋਂ ਬਿਨਾਂ ਪੁਲਸ ਜਬਰ ਕਾਰਨ ਜ਼ਖ਼ਮੀ ਹੋਏ ਵਿਅਕਤੀਆਂ ਨੂੰ ਡਾਕਟਰੀ ਮਦਦ ਤੇ ਮਾਲੀ ਸਹਾਇਤਾ ਦਿਤੀ। ਧਰਮਯੁੱਧ ਮੋਰਚਾ ਡਿਕਟੇਟਰ ਸੰਤ ਬਾਬਾ ਹਰਚੰਦ ਸਿੰਘ ਲੌਂਗੋਵਾਲ ਨੇ 'ਸੜਕ ਰੋਕੋ' ਪ੍ਰੋਗਰਾਮ ਦੌਰਾਨ ਟਰੈਕਟਰਾਂ ਤੇ ਦੁਕਾਨਾਂ ਦੀ ਸਾੜ-ਫੂਕ ਤੇ ਲੁੱਟ-ਖੋਹ ਨਾਲ ਹੋਏ ਨੁਕਸਾਨ ਦਾ ਜਾਇਜ਼ਾ ਲੈਣ ਲਈ 'ਜਾਇਜ਼ਾ ਕਮੇਟੀਆਂ' ਕਾਇਮ ਕਰ ਦਿਤੀਆਂ ਤੇ ਉਹਨਾਂ ਵੱਲੋਂ ਪਰਾਪਤ ਹੋਈਆਂ ਰਿਪੋਰਟਾਂ ਦੇ ਆਧਾਰ ਤੇ ਸ਼੍ਰੋਮਣੀ ਅਕਾਲੀ ਦਲ ਨੇ ਸਬੰਧਤ ਵਿਅਕਤੀਆਂ ਨੂੰ ਨੁਕਸਾਨ ਦਾ ਮੁਆਵਜ਼ਾ ਦਿਤਾ। ਇਸ ਤਰ੍ਹਾਂ ਕੁਲ ਮਿਲਾ ਕੇ 5 ਲੱਖ ਤੋਂ ਵੱਧ ਰੁਪਏ ਦੀ ਸਹਾਇਤਾ ਅਕਾਲੀ ਦਲ ਨੇ ਦਿਤੀ ਤੇ 2 ਲੱਖ 40 ਹਜ਼ਾਰ ਰੁਪਏ ਦੀ ਸ਼੍ਰੋਮਣੀ ਕਮੇਟੀ ਨੇ।

'ਸੜਕ ਰੋਕੋ' ਪ੍ਰੋਗਰਾਮ ਸਫਲ ਹੋਣ ਪਿੱਛੋਂ ਸੰਤ ਲੌਂਗੋਵਾਲ ਨੇ 4 ਅਪ੍ਰੈਲ ਨੂੰ ਪੁਲਸ ਵੱਲੋਂ ਕੀਤੀ ਗਈ ਫ਼ਾਇਰਿੰਗ ਦੀ ਜੁਡੀਸ਼ਲ ਪੜਤਾਲ ਕਰਾਉਣ ਦੀ ਮੰਗ ਕੀਤੀ, ਸੀ. ਆਰ. ਪੀ. ਵਾਪਸ ਭੇਜਣ 'ਤੇ ਜ਼ੋਰ ਦਿਤਾ ਤੇ ਲਾਠੀ-ਗੋਲੀ ਦੀ ਸਰਕਾਰ ਨੂੰ ਅਸਤੀਫ਼ਾ ਦੇਣ ਲਈ ਆਖਿਆ। ਸੰਤ ਜੀ ਨੇ ਐਲਾਨ ਕੀਤਾ ਕਿ "ਅਗਲਾ ਪ੍ਰੋਗ-ਰਾਮ 14 ਅਪ੍ਰੈਲ 1983 ਨੂੰ ਬਿਸਾਖੀ ਵਾਲੇ ਦਿਨ ਦਿਤਾ ਜਾਇਗਾ ਤੇ ਇਹ ਫ਼ੈਸਲਾ ਕੀਤਾ ਜਾਇਗਾ ਕਿ ਅਸੀਂ ਸਰਕਾਰ ਨੂੰ ਮਾਨਤਾ ਦੇਣੀ ਹੈ ਜਾਂ ਨਹੀਂ ਦੇਣੀ।"

## ਰੇਲ ਰੋਕੋ

'ਸੜਕ ਰੋਕੋ' ਐਕਸ਼ਨ ਪ੍ਰੋਗਰਾਮ ਦੀ ਸੌ ਫ਼ੀ ਸਦੀ ਸਫਲਤਾ ਤੋਂ ਬਾਅਦ ਵੀ ਜਦ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਦੇ ਕੰਨਾਂ ਤੇ ਜੂੰ ਨਾ ਸਰਕੀ ਤਾਂ ਧਰਮ-ਯੁੱਧ ਮੋਰਚਾ ਡਿਕਟੇਟਰ ਸੰਤ ਲੌਂਗੋਵਾਲ ਨੇ ਬੀਬੀ ਇੰਦਰਾ ਲਈ ਨਵੀਂ ਸਿਰਦਰਦੀ ਪੈਦਾ ਕਰਨ ਲਈ 17 ਜੂਨ 1983 ਨੂੰ ਇਕ-ਦਿਵਸੀ 'ਰੇਲ ਰੋਕੋ' ਪ੍ਰੋਗਰਾਮ ਦਾ ਐਲਾਨ ਕਰ ਦਿਤਾ। ਇਸ ਸਿਲਸਲੇ ਵਿਚ ਸੰਤ ਜੀ ਨੇ ਪੰਥ ਲਈ ਆਪਾ-ਵਾਰਨ ਦੀਆਂ ਸੌਹਾਂ ਖਾ ਚੁਕੇ ਇਕ ਲੱਖ ਤੋਂ ਉਪਰ ਮਰਜੀਵੜਿਆਂ ਨੂੰ ਹੁਕਮ ਦਿੰਦਿਆਂ

ਆਖਿਆ ਕਿ "17 ਜੂਨ 1983 ਨੂੰ ਸਵੇਰੇ 9 ਵਜੇ ਤੋਂ ਸ਼ਾਮ 3 ਵਜੇ ਤਕ ਸ਼ਾਂਤ-ਮਈ ਰਹਿੰਦੇ ਹੋਏ ਰੇਲ ਟ੍ਰੈਫ਼ਿਕ ਜਾਮ ਕਰ ਦਿਤਾ ਜਾਏ ।" । ਮੋਰਚਾ ਡਿਕਟੇਟਰ ਨੇ ਆਮ ਲੋਕਾਂ ਨੂੰ ਵੀ ਅਪੀਲ ਕੀਤੀ ਕਿ ਉਹ ਇਸ ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਅਕਾਲੀ ਮਰਜੀਵੜਿਆਂ ਨੂੰ ਸਹਿਯੋਗ ਦੇਣ ।

14 ਜੂਨ 1983 ਨੂੰ ਪੰਜਾਬ ਸਰਕਾਰ ਨੇ ਧਰਮਯੁੱਧ ਮੋਰਚੇ ਦਾ ਰੇਲ ਰੋਕੋ ਐਕਸ਼ਨ ਫੇਲ ਕਰਨ ਲਈ ਅਕਾਲੀ ਵਰਕਰਾਂ ਦੀਆਂ ਗ੍ਰਿਫ਼ਤਾਰੀਆਂ ਸ਼ੁਰੂ ਕਰ ਦਿਤੀਆਂ । ਬਹੁਤ ਸਾਰੇ ਅਕਾਲੀ ਵਰਕਰ ਅੰਡਰ ਗਰਾਊਂਡ ਚਲੇ ਗਏ । 16 ਜੂਨ ਤਕ 'ਰੇਲ ਰੋਕੋ' ਅੰਦੋਲਨ ਦੇ ਸਬੰਧ ਵਿਚ ਫੜੇ ਗਏ ਅਕਾਲੀਆਂ ਦੀ ਗਿਣਤੀ 500 ਤਕ ਜਾ ਪਹੁੰਚੀ । ਲੇਕਿਨ ਪੰਜਾਬ ਸਰਕਾਰ ਦੀਆਂ ਇਹ ਪੇਸ਼ਬੰਦੀਆਂ ਫਜ਼ੂਲ ਸਾਬਤ ਹੋਈਆਂ ਕਿਉਂਕਿ ਓਸੇ ਦਿਨ ਕੇਂਦਰ ਸਰਕਾਰ ਧਰਕ ਗਈ । ਕੇਂਦਰ ਸਰ-ਕਾਰ ਨੇ ਐਲਾਨ ਕਰ ਦਿਤਾ ਕਿ 17 ਜੂਨ 1983 ਨੂੰ ਸਵੇਰੇ 6 ਵਜੇ ਤੋਂ ਸ਼ਾਮ 6 ਵਜੇ ਤਕ ਪੰਜਾਬ ਭਰ ਵਿਚ ਮੇਨ ਲਾਈਨ ਤੇ ਬਰਾਂਚਾਂ ਤੇ ਚੱਲਣ ਵਾਲੀਆਂ ਟਰੇਨਾਂ ਰੱਦ ਕਰ ਦਿਤੀਆਂ ਹਨ । ਸਰਕਾਰੀ ਐਲਾਨ ਵਿਚ ਇਹ ਵੀ ਕਿਹਾ ਗਿਆ ਕਿ 'ਅਜਿਹਾ ਮੁਸਾਫ਼ਰਾਂ ਦੀ ਰੱਖਿਆ ਲਈ ਕੀਤਾ ਗਿਆ ਹੈ ।' ਇਸ ਤੋਂ ਉਲਟ ਪੰਜਾਬ ਦੀ ਦਰਬਾਰਾ ਸਰਕਾਰ ਨੇ ਉਸ ਦਿਨ ਸਵੇਰੇ 8 ਵਜੇ ਤੋਂ ਸ਼ਾਮ 5 ਵਜੇ ਤਕ ਬੱਸ ਸਰਵਿਸ ਕੈਂਸਲ ਕਰਨ ਦਾ ਹੁਕਮ ਵੀ ਦੇ ਦਿਤਾ ਤਾਂ ਜੋ ਮੁਸਾਫ਼ਰਾਂ ਨੂੰ ਵੱਧ ਤੋਂ ਵੱਧ ਪਰੇਸ਼ਾਨ ਕੀਤਾ ਜਾ ਸਕੇ ਤੇ ਇਸ ਦੀ ਸਾਰੀ ਜ਼ਿਮੇਦਾਰੀ ਅਕਾਲੀ ਲੀਡਰਾਂ ਤੇ ਸੁੱਟਕੇ ਅਕਾਲੀ ਦਲ ਨੂੰ ਬਦਨਾਮ ਕੀਤਾ ਜਾ ਸਕੇ ਤੇ ਸਿਆਸੀ ਫ਼ਾਇਦਾ ਉਠਾਇਆ ਜਾ ਸਕੇ । ਪਰ ਸਾਰੀ ਦੁਨੀਆ ਜਾਣਦੀ ਸੀ ਕਿ ਉਸ ਦਿਨ ਅਕਾਲੀ ਦਲ ਵੱਲੋਂ ਬੱਸਾਂ ਰੋਕਣ ਦਾ ਕੋਈ ਪ੍ਰੋਗਰਾਮ ਨਹੀਂ ਸੀ ।

ਸੰਤ ਲੌਂਗੋਵਾਲ ਨੇ ਇਹ ਦੇਖਦੇ ਹੋਏ ਵੀ ਕਿ ਕੇਂਦਰ ਸਰਕਾਰ ਤੇ ਪੰਜਾਬ ਸਰਕਾਰ ਮੈਦਾਨ ਚੋਂ ਨੱਸ ਗਈ ਹੈ, ਅਕਾਲੀ ਵਰਕਰਾਂ ਨੂੰ ਆਦੇਸ਼ ਜਾਰੀ ਕੀਤਾ ਕਿ "ਅਕਾਲੀ ਦਲ ਦਾ ਫੈਸਲਾ ਅਟੱਲ ਹੈ । ਇਹ ਫੈਸਲਾ ਬਦਲਿਆ ਨਹੀਂ ਗਿਆ । ਰੇਲ ਰੋਕੋ ਪ੍ਰੋਗਰਾਮ ਜਾਰੀ ਰਹੇਗਾ । ਅਕਾਲੀ ਆਗੂ ਤੇ ਵਰਕਰ ਨਿਸਚਿਤ ਥਾਵਾਂ ਤੇ ਪਹੁੰਚ ਕੇ ਰੇਲਵੇ ਲਾਈਨਾਂ ਵਿਚ ਧਰਨੇ ਦੇਣ ।"

ਸੰਤ ਬਾਬਾ ਲੌਂਗੋਵਾਲ ਜੀ ਦੇ ਹੁਕਮ ਨੂੰ ਸਿਰ ਮੱਥੇ ਤੇ ਮੰਨਦਿਆਂ ਅਕਾਲੀ ਮਰਜੀਵੜਿਆਂ ਤੇ ਆਮ ਲੋਕਾਂ ਨੇ 17 ਜੂਨ 1983 ਨੂੰ ਪੰਜਾਬ ਭਰ ਵਿਚ ਰੇਲ ਦਾ

ਪਹੀਆ ਜਾਮ ਕਰ ਦਿਤਾ। ਤੇ ਪੰਜਾਬ ਦੇ ਮੁਖ ਮੰਤਰੀ ਸਰਦਾਰ ਦਰਬਾਰਾ ਸਿੰਘ ਦੀ ਉਲਟੀ ਸੋਚ ਸਦਕਾ ਉਸ ਦਿਨ ਬੱਸਾਂ ਦੀ ਆਵਾਜਾਈ ਵੀ ਇਕਦਮ ਬੰਦ ਰਹੀ।

ਅਕਾਲੀ ਵਰਕਰਾਂ ਨੇ ਰਾਜ ਭਰ ਵਿਚ 100 ਤੋਂ ਵੱਧ ਥਾਵਾਂ 'ਤੇ ਰੇਲਵੇ ਲਾਈਨਾਂ ਵਿਚ ਧਰਨੇ ਮਾਰੇ ਜਿਨ੍ਹਾਂ ਦੀ ਅਗਵਾਈ ਅਕਾਲੀ ਆਗੂਆਂ ਜਥੇਦਾਰ ਟੌਹੜਾ, ਜਥੇਦਾਰ ਉਮਰਾਨੰਗਲ, ਬਾਬਾ ਨਿਹਾਲ ਸਿੰਘ 'ਹਰੀਆਂ ਬੇਲਾਂ ਵਾਲੇ' ਵੈਦ ਕਰਤਾਰ ਸਿੰਘ, ਸਰਦਾਰ ਜਗਦੇਵ ਸਿੰਘ ਸੰਧੂ, ਸਰਦਾਰ ਸੁਖਜਿੰਦਰ ਸਿੰਘ, ਸਰਦਾਰ ਦਰਸ਼ਨ ਸਿੰਘ ਰੇਰੂ, ਸਰਦਾਰ ਕੁਲਦੀਪ ਸਿੰਘ ਭਾਟੀਆ, ਜਥੇਦਾਰ ਗੁਰਦੇਵ ਸਿੰਘ, ਸਰਦਾਰ ਸੁਰਜੀਤ ਸਿੰਘ ਮਿਨਹਾਸ, ਸਰਦਾਰ ਕੁਲਦੀਪ ਸਿੰਘ ਵਡਾਲਾ, ਬੀਬੀ ਜਗਦੀਸ਼ ਕੌਰ ਐਮ. ਐਲ. ਏ. ਤੇ ਬੀਬੀ ਵਿਨੋਦ ਚੱਢਾ ਆਦਿ ਨੇ ਕੀਤੀ। 'ਰੇਲ ਰੋਕੋ' ਦਿਵਸ ਦੇ ਮੌਕੇ ਤੇ ਲੁਧਿਆਣੇ ਵਿਚ ਮਾਲ ਗੱਡੀ ਤੇ ਪਥਰਾਓ ਹੋਇਆ ਤੇ ਕੁਛ ਥਾਵਾਂ ਤੇ ਤੋੜ ਫੋੜ ਦੀਆਂ ਮਾਮੂਲੀ ਘਟਨਾਵਾਂ ਵੀ ਹੋਈਆਂ ਪਰ ਇਨੇ ਵੱਡੇ ਸ਼ਾਂਤਮਈ ਪ੍ਰੋਗਰਾਮ ਵਿਚ ਮਾੜੀ ਮੋਟੀ ਅਸ਼ਾਂਤੀ ਦੀ ਕੋਈ ਅਹਿਮੀਅਤ ਨਹੀਂ।

'ਰੇਲ ਰੋਕੋ' ਅੰਦੋਲਨ ਦੀ ਸਫਲਤਾ ਪਿਛੋਂ ਅੰਮ੍ਰਿਤਸਰ ਵਿਚ ਸੰਤ ਲੌਂਗੋਵਾਲ ਤੇ ਸਰਦਾਰ ਬਾਦਲ ਨੇ ਐਲਾਨ ਕੀਤਾ ਕਿ "ਸਰਕਾਰ ਨੇ ਟਰੇਨਾਂ ਬੰਦ ਕਰ ਕੇ ਸਿਆਣਪ ਦਿਖਾਈ ਹੈ। ਪਰ ਜਦ ਤਕ ਉਹ ਸਾਡੀਆਂ ਮੰਗਾਂ ਪਰਵਾਨ ਨਹੀਂ ਕਰਦੀ ਧਰਮਯੁੱਧ ਮੋਰਚਾ ਜਾਰੀ ਰਹੇਗਾ।"

# ਕਚਹਿਰੀ ਰੋਕੋ

ਸੰਤ ਬਾਬਾ ਹਰਚੰਦ ਸਿੰਘ ਜੀ ਨੇ ਧਰਮਯੁੱਧ ਸੰਘਰਸ਼ ਨੂੰ ਤੇਜ਼ ਕਰੀ ਜਾਣ ਲਈ ਜਿਸ ਤਰ੍ਹਾਂ ਪਹਿਲਾਂ ਕਈ ਐਕਸ਼ਨ ਪ੍ਰੋਗਰਾਮ ਦਿਤੇ ਸਨ ਓਸੇ ਤਰ੍ਹਾਂ ਇਕ ਹੋਰ ਇਕ-ਦਿਵਸੀ ਪ੍ਰੋਗਰਾਮ ਦਿਤਾ ਕਿ 29 ਅਗਸਤ 1983 ਨੂੰ ਹਰ ਜ਼ਿਲਾ ਹੈਡ-ਕੁਆਰਟਰ ਤੇ ਜ਼ਿਲਾ ਕਚਹਿਰੀਆਂ ਦਾ ਸਰਕਾਰੀ ਕੰਮਕਾਜ ਪੂਰੀ ਤਰ੍ਹਾਂ ਠੱਪ ਕਰ ਦਿਤ ਜਾਏ। ਇਸ 'ਕੰਮ ਰੋਕੋ' ਪ੍ਰੋਗਰਾਮ ਨੂੰ 'ਕਚਹਿਰੀ ਰੋਕੋ' ਅੰਦੋਲਨ ਵੀ ਕਿਹਾ ਜਾ ਸਕਦਾ ਹੈ ਕਿਉਂਕਿ ਉਸ ਦਿਨ ਕੇਵਲ ਜ਼ਿਲਾ ਕਚਹਿਰੀਆਂ ਦਾ ਕੰਮ ਹੀ ਰੋਕਿਆ ਗਿਆ ਸੀ। ਸੰਤ ਬਾਬਾ ਜੀ ਦੇ ਹੁਕਮ ਨੂੰ ਸਿਰ ਮੱਥੇ 'ਤੇ ਮੰਨਦਿਆਂ ਇਸ ਵਾਰ ਵੀ ਅਕਾਲੀ ਵਰਕਰਾਂ ਨੇ ਜ਼ਿਲਿਆਂ ਦੀ ਸਰਕਾਰੀ ਮਸ਼ੀਨਰੀ ਨੂੰ ਜਾਮ ਕਰ ਕੇ ਦਿਖਾ ਦਿਤਾ।

29 ਅਗਸਤ 1983 ਦਾ 'ਕਚਹਿਰੀ ਰੋਕੋ' ਦਿਨ ਖ਼ਾਲਸਈ ਸ਼ਾਨ ਨਾਲ ਮਨਾਉਂਦਿਆਂ ਸਿੰਘਾਂ ਨੇ ਅੰਮ੍ਰਿਤਸਰ ਤੇ ਫ਼ਿਰੋਜ਼ਪੁਰ ਦੀਆਂ ਜ਼ਿਲਾ ਕਚਹਿਰੀਆਂ ਉਤੇ ਕੇਸਰੀ ਨਿਸ਼ਾਨ ਸਾਹਿਬ ਝੁਲਾ ਦਿਤੇ। ਅੰਮ੍ਰਿਤਸਰ ਵਿਚ ਕੰਮ-ਰੋਕੋ ਫ਼ੌਜ ਦੀ ਚੜ੍ਹਤ ਦੇ ਮੋਹਰੀ ਜਥੇਦਾਰ ਜੀਵਨ ਸਿੰਘ ਉਮਰਾ ਨੰਗਲ ਸਨ।

ਕੰਮ ਰੋਕੋ ਅੰਦੋਲਨ ਦੇ ਸਿਲਸਲੇ ਵਿਚ ਫ਼ਿਰੋਜ਼ਪੁਰ ਵਿਚ ਅਕਾਲੀ ਵਰਕਰਾਂ ਤੇ ਪੁਲਸ ਵਿਚ ਝੜਪਾਂ ਹੋਈਆਂ, ਪੁਲਸੀਆਂ ਨੇ ਜ਼ਬਰਦਸਤ ਲਾਠੀਚਾਰਜ ਕੀਤਾ ਜਿਸ ਨਾਲ ਸੈਂਕੜੇ ਵਰਕਰ ਜ਼ਖਮੀ ਹੋ ਗਏ।

ਗੁਰਦਾਸਪੁਰ ਵਿਚ ਅਕਾਲੀ ਵਰਕਰਾਂ ਤੇ ਲਾਠੀਚਾਰਜ ਕੀਤਾ ਗਿਆ, ਅੱਥਰੂ-ਗੈਸ ਦੇ ਗੋਲੇ ਸੁੱਟੇ ਗਏ ਤੇ ਗੋਲੀ ਚਲਾਈ ਗਈ ਜਿਸ ਨਾਲ ਦਰਜਣਾਂ ਅਕਾਲੀ ਵਰਕਰ ਫੱਟੜ ਹੋ ਗਏ। ਪੁਲਸ ਅਧਿਕਾਰੀਆਂ ਨੇ ਇਸ ਬਾਰੇ ਪਫ਼ਾਈ ਪੇਸ਼ ਕਰਦਿਆਂ ਦੱਸਿਆ ਕਿ ਉਹਨਾਂ ਵੱਲੋਂ ਪਲਾਸਟਿਕ ਦੀਆਂ ਗੋਲੀਆਂ ਚਲਾਈਆਂ ਗਈਆਂ ਸਨ।

ਕਈ ਜ਼ਿਲਾ ਕੇਂਦਰਾਂ ਵਿਚ ਸਿੱਖ ਸੰਗਤਾਂ ਕਚਹਿਰੀਆਂ ਦੇ ਗੇਟ ਤੇ ਹੋਰ ਰੁਕਾਵਟਾਂ ਤੋੜ ਕੇ ਕਚਹਿਰੀਆਂ ਵਿਚ ਜਾ ਵੜੀਆਂ ਤੇ ਦੀਵਾਨ ਸਜਾ ਕੇ ਬੈਠ ਗਈਆਂ ਕੰਮ ਰੋਕੋ ਕਾਰਵਾਈਆਂ ਵਿਚ ਕੇਵਲ ਅਕਾਲੀ ਵਰਕਰਾਂ ਨੇ ਹੀ ਨਹੀਂ ਔਰਤਾਂ, ਬੱਚਿਆਂ ਤੇ ਆਮ ਲੋਕਾਂ ਨੇ ਵੀ ਵਧ ਚੜ੍ਹ ਕੇ ਹਿੱਸਾ ਲਿਆ। ਕਚਹਿਰੀਆਂ ਵਿਚ ਦੀਵਾਨ ਸਜਾਏ ਗਏ, ਪ੍ਰਸ਼ਾਦ ਵਰਤਾਏ ਗਏ ਤੇ ਲੰਗਰ ਲਾਏ ਗਏ।

ਪਟਿਆਲਾ ਵਿਚ ਕੰਮ-ਰੋਕੋ ਅੰਦੋਲਨਕਾਰੀਆਂ ਦੀ ਅਗਵਾਈ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਕੀਤੀ। ਸੰਗਰੂਰ ਵਿਚ ਅਕਾਲੀ ਐਕਸ਼ਨ ਦੇ ਮੁਖ ਪ੍ਰਬੰਧਕ ਸਰਦਾਰ ਸੁਰਜੀਤ ਸਿੰਘ ਬਰਨਾਲਾ ਸਨ।

ਜਲੰਧਰ ਸ਼ਹਿਰ ਵਿਚ ਪੁਰਾਣੀ ਕਚਹਿਰੀ ਦਾ ਘਿਰਾਓ ਵੀ ਬੇਮਿਸਾਲ ਸੀ। ਤੜਕੇ 5 ਵਜੇ ਤੋਂ ਹੀ ਹਜ਼ਾਰਾਂ ਅਕਾਲੀ ਵਰਕਰ ਕਚਹਿਰੀ ਦੇ ਪੰਜਾਂ ਗੇਟਾਂ ਅੱਗੇ ਸ਼ਾਮਿਆਨੇ ਲਾ ਕੇ, ਲਾਊਡ ਸਪੀਕਰ ਫਿਟ ਕਰ ਕੇ, ਦੀਵਾਨ ਸਜਾ ਕੇ ਬੈਠ ਗਏ ਸਨ ਤੇ ਕੀਰਤਨ ਸ਼ੁਰੂ ਕਰ ਦਿਤਾ ਸੀ। ਅਜਿਹਾ ਕਰ ਕੇ ਅਕਾਲੀ ਲੀਡਰਾਂ ਨੇ ਡਿਪਟੀ ਕਮਿਸ਼ਨਰ ਸ੍ਰੀ ਜੇ. ਐਸ. ਕੇਸਰ ਦਾ ਕੰਮ-ਚਲਾਊ ਮਨਸੂਬਾ ਫੇਲ ਕਰ ਕੇ ਰਖ ਦਿਤਾ ਜਿਸ ਅਧੀਨ ਸਰਕਾਰੀ ਸਟਾਫ਼ ਨੂੰ ਸਵੇਰੇ 10 ਵਜੇ ਦੀ ਥਾਂ 7 ਵਜੇ ਡਿਊਟੀ 'ਤੇ ਆਉਣ ਲਈ ਹੁਕਮ ਦੇ ਦਿਤਾ ਗਿਆ ਸੀ। ਪੰਥਕ ਫ਼ੌਜ ਨੇ ਉਸ ਦਿਨ ਪੁਰਾਣੀ ਕਚਹਿਰੀ ਦੇ ਕਮਰਿਆਂ ਵਿਚ ਚਿੜੀ ਨਹੀਂ ਫੜਕਣ ਦਿਤੀ। ਕਚਹਿਰੀ ਦੇ

ਇਹਾਤੇ ਵਿਚ ਪੁਲਸ ਹੀ ਪੁਲਸ ਦਿਖਾਈ ਦੇ ਰਹੀ ਸੀ। ਇਉਂ ਜਾਪ ਰਿਹਾ ਸੀ ਕਿ ਅਕਾਲੀ ਫ਼ੌਜ ਨੇ ਪੁਲਸ ਫ਼ੋਰਸ ਨੂੰ ਕੈਦੀ ਬਣਾ ਕੇ ਕਚਹਿਰੀ ਦੇ ਇਹਾਤੇ ਵਿਚ ਡੱਕ ਦਿਤਾ ਹੈ।

ਹਰ ਗੇਟ ਅੱਗੇ ਸਜਾਏ ਗਏ ਦੀਵਾਨ ਵਿਚ ਸ਼ਬਦ ਕੀਰਤਨ ਤੋਂ ਇਲਾਵਾ ਸਿਆਸੀ ਤਕਰੀਰਾਂ ਹੋਈਆਂ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਾ ਟੇਪ ਕੀਤਾ ਹੋਇਆ ਭਾਸ਼ਣ ਵੀ ਸੁਣਾਇਆ ਗਿਆ। ਨਿਹੰਗ ਮੁਖੀ ਬਾਬਾ ਜਰਨੈਲ ਸਿੰਘ ਹਰੀਆਂ ਬੇਲਾਂ ਵਾਲੇ ਦੀ ਅਗਵਾਈ ਹੇਠ 200 ਤੋਂ ਉਪਰ ਨਿਹੰਗ ਸਿੰਘ ਆਪਣੇ ਰਵਾਇਤੀ ਸ਼ਸਤਰਾਂ ਤੇ ਬਸਤਰਾਂ ਨਾਲ ਸਜ ਧਜ ਕੇ ਐਕਸ਼ਨ ਪ੍ਰੋਗਰਾਮ ਵਿਚ ਸ਼ਾਮਲ ਹੋਏ। ਜਲੰਧਰ ਦੇ 'ਕੰਮ ਰੋਕੋ' ਅੰਦੋਲਨ ਨੂੰ ਸਫਲ ਬਣਾਉਣ ਵਿਚ ਬਾਬਾ ਹਰੀਆਂ ਬੇਲਾਂ ਵਾਲੇ, ਸਰਦਾਰ ਕੁਲਦੀਪ ਸਿੰਘ ਵਡਾਲਾ ਪ੍ਰਧਾਨ ਜ਼ਿਲਾ ਅਕਾਲੀ ਜਥਾ ਜਲੰਧਰ (ਦਿਹਾਤੀ), ਜਥੇਦਾਰ ਪ੍ਰੀਤਮ ਸਿੰਘ ਸਰੀਂਹ ਪ੍ਰਧਾਨ ਜ਼ਿਲਾ ਅਕਾਲੀ ਜਥਾ (ਤਲਵੰਡੀ), ਸਰਦਾਰ ਜਗਦੀਸ਼ ਸਿੰਘ ਪਾਪੜ-ਬੜੀਆਂ ਵਾਲੇ ਪ੍ਰਧਾਨ ਜ਼ਿਲਾ ਅਕਾਲੀ ਜਥਾ ਸ਼ਹਿਰੀ, ਸਰਦਾਰ ਸੁਰਜੀਤ ਸਿੰਘ ਮਿਨਹਾਸ ਸਾਬਕ ਚੇਅਰਮੈਨ ਇਮ-ਪਰੂਵਮੈਂਟ ਟਰਸਟ ਜਲੰਧਰ ਤੇ ਇਸਤਰੀ ਅਕਾਲੀ ਨੇਤਾ ਮਿਸਜ਼ ਵਿਨੋਦ ਚੱਢਾ ਨੇ ਮੋਹਰੀ ਰੋਲ ਅਦਾ ਕੀਤਾ।

ਉਸ ਦਿਨ ਸ਼ਾਮ ਵੇਲੇ 'ਅਕਾਸ਼ਵਾਣੀ' ਤੇ 'ਦੂਰਦਰਸ਼ਨ' ਵੱਲੋਂ ਪੇਸ਼ ਕੀਤੀਆਂ ਗਈਆਂ ਖ਼ਬਰਾਂ ਵਿਚ ਦਸਿਆ ਗਿਆ ਕਿ ਪੁਰਾਣੀ ਕਚਹਿਰੀ ਦੇ ਬਾਹਰ ਅਕਾਲੀ ਵਰਕਰਾਂ ਨੇ ਕਚਹਿਰੀ ਦਾ ਘਿਰਾਓ ਵੀ ਕਰੀ ਛਡਿਆ ਪਰ ਅੰਦਰ ਕੰਮ ਵੀ ਆਮ ਵਾਂਗ ਚਲਦਾ ਰਿਹਾ। ਦੂਰਦਰਸ਼ਨ ਵੱਲੋਂ ਕਚਹਿਰੀ ਦੇ ਕਮਰਿਆਂ ਵਿਚ 'ਆਮ ਵਾਂਗ ਚੱਲ ਰਹੇ ਕੰਮ' ਦੀ ਤਸਵੀਰ ਵੀ ਦਿਖਾਈ। ਇਹ ਨਿਰਾ ਫ਼ਰੇਬ ਸੀ, ਨਾਟਕ ਸੀ ਤੇ ਗੋਬਲਜ਼-ਮਾਰਕਾ ਝੂਠ ਸੀ ਕਿਉਂਕਿ ਵਕਤ ਦੇ ਹਾਕਮ ਡਿਪਟੀ ਕਮਿਸ਼ਨਰ ਜਲੰਧਰ ਸ੍ਰੀ ਜੇ. ਐਸ. ਕੇਸਰ ਨੇ ਦੂਰਦਰਸ਼ਨ ਜਲੰਧਰ ਦੇ ਨੀਊਜ਼ ਐਡੀਟਰ ਸ੍ਰੀ ਜਗਦੀਸ਼ ਚੰਦਰ ਵੈਦਿਆ ਦਾ ਸਹਿਯੋਗ ਪ੍ਰਾਪਤ ਕਰ ਕੇ 26. 8. 83 ਦਿਨ ਸ਼ੁਕਰਵਾਰ ਨੂੰ ਹੀ 'ਆਮ ਵਾਂਗ ਹੋ ਰਹੇ ਕੰਮ' ਦੀ ਨੀਊਜ਼-ਰੀਲ ਤਿਆਰ ਕਰਵਾ ਕੇ ਦੇ ਦਿਤੀ ਸੀ ਜਿਸ ਨੂੰ ਦੂਰਦਰਸ਼ਨ ਦੇ ਜ਼ਿੰਮੇਦਾਰ ਅਧਿਕਾਰੀਆਂ ਨੇ 29 ਅਗਸਤ 1983 ਦੀਆਂ ਸ਼ਾਮ ਦੀਆਂ ਖ਼ਬਰਾਂ ਵਿਚ ਓਸੇ ਦਿਨ ਹੋ ਰਿਹਾ ਕੰਮ ਅਨਾਊਂਸ ਕਰ ਕੇ ਸੱਚ ਤੇ ਪੜਦਾ ਪਾ ਦਿਤਾ।

# ਜੰਗ ਦਾ ਅੱਤਵਾਦੀ ਰੰਗ

- ਹਾਈਜੈਕਿੰਗ ਕਾਰਨਾਮੇ
- ਮੋਟਰ ਸਾਈਕਲ ਤੇ "ਹਿੱਟ ਲਿਸਟ"
- ਫਿਰਕੂ ਫ਼ਸਾਦ
- ਪੁਲਸ ਅੱਤਿਆਚਾਰ
- ਕਤਲਾਂ ਦੀ ਕਹਾਣੀ
- ਤੋੜ-ਫੋੜ ਤੇ ਬੰਬ-ਧਮਾਕੇ
- ਲੁੱਟ-ਖੋਹ ਤੇ ਬੈਂਕ-ਡਾਕੇ

# ਹਾਈਜੈਕਿੰਗ ਕਾਰਨਾਮੇ

ਅੰਗਰੇਜ਼ੀ ਜ਼ਬਾਨ ਦੀ ਇਕ ਮਸ਼ਹੂਰ ਕਹਾਵਤ ਮੁਤਾਬਿਕ ਮੁਹੱਬਤ ਅਤੇ ਜੰਗ ਵਿਚ ਹਰ ਗੱਲ ਜਾਇਜ਼ ਹੁੰਦੀ ਹੈ। ਇਹ ਕਹਾਵਤ ਉਸ ਤਹਿਰੀਕ 'ਤੇ ਵੀ ਪੂਰੀ ਤਰ੍ਹਾਂ ਢੁਕਦੀ ਹੈ ਜੋ ਸ਼੍ਰੋਮਣੀ ਅਕਾਲੀ ਦਲ ਨੇ 26 ਜੁਲਾਈ 1981 ਤੋਂ ਚਾਲੂ ਕੀਤੀ ਹੋਈ ਹੈ। ਇਸ ਅੰਦੋਲਨ ਦੇ ਮਾਰਗ-ਦਰਸ਼ਕ ਤੇ ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਭਾਵੇਂ 'ਧਰਮਯੁੱਧ' ਨੂੰ ਸ਼ਾਂਤਮਈ ਤਰੀਕੇ ਨਾਲ ਚਲਾਉਣ ਦੇ ਮੁਦਈ ਹਨ ਤਦ ਵੀ ਉਹ ਗਰਮ-ਖ਼ਿਆਲ ਅਨਸਰ ਨੂੰ ਇਸ 'ਸ਼ਾਂਤਮਈ ਜੰਗ' ਨਾਲੋਂ ਨਿਖੇੜ ਨਹੀਂ ਸਕੇ ਜੋ ਸ਼ਾਂਤਮਈ ਸਿਧਾਂਤ ਦਾ ਹਾਮੀ ਨਹੀਂ। ਮਿਸਾਲ ਵਜੋਂ ਹਵਾਈ ਜਹਾਜ਼ਾਂ ਦੀ ਹਾਈਜੈਕਿੰਗ ਉਹਨਾਂ ਵੱਲੋਂ ਅਪਣਾਈ ਗਈ ਰਣਨੀਤੀ ਦੇ ਅਨੁਕੂਲ ਨਹੀਂ ਸੀ ਤਦ ਵੀ ਉਹ ਇਹਨਾਂ ਕਾਰਨਾਮਿਆਂ ਦੀ ਵਿਰੋਧਤਾ ਨਹੀਂ ਕਰ ਸਕੇ। ਇਸ ਦਾ ਮਤਲਬ ਇਹੀ ਕੱਢਿਆ ਜਾ ਸਕਦਾ ਹੈ ਕਿ ਉਹ ਵੀ 'ਪਿਆਰ' ਅਤੇ 'ਵਾਰ' ਵਿਚ ਹਰ ਹਥਿਆਰ ਦੀ ਵਰਤੋਂ ਠੀਕ ਸਮਝਦੇ ਹਨ।

29 ਸਤੰਬਰ 1981 ਨੂੰ 'ਦਲ ਖਾਲਸਾ' ਦੇ ਪੰਜ ਪੰਚਾਂ ਨੇ ਇੰਡੀਅਨ ਏਅਰ ਲਾਈਨਜ਼ ਦਾ ਹਵਾਈ ਜਹਾਜ਼ ਬੋਇੰਗ 737, ਜੋ ਦਿੱਲੀ ਤੋਂ ਸ੍ਰੀ ਨਗਰ ਜਾ ਰਿਹਾ ਸੀ, ਅਗਵਾ ਕਰ ਕੇ ਲਾਹੌਰ (ਪਾਕਿਸਤਾਨ) ਜਾ ਉਤਾਰਿਆ। ਅਗਵਾਕਾਰਾਂ ਨੇ ਭਾਰਤੀ ਹਵਾਈ ਜਹਾਜ਼ ਦੇ ਮੁਸਾਫ਼ਰਾਂ ਨੂੰ ਯਰਗਮਾਲ ਦੇ ਤੌਰ ਤੇ ਵਰਤਦਿਆਂ ਹਿੰਦੁਸਤਾਨੀ ਸਰਕਾਰ ਤੋਂ ਇਹ ਮੰਗਾ ਕੀਤੀਆਂ ਕਿ ਲਾਲਾ ਕਤਲ ਕਾਂਡ ਵਿਚ ਗ੍ਰਿਫ਼ਤਾਰ ਕੀਤੇ ਗਏ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਬਿਨਾਂ-ਸ਼ਰਤ ਤੁਰੰਤ ਰਿਹਾ ਕੀਤਾ ਜਾਏ, ਮਹਿਤਾ ਚੌਕ ਵਿਚ ਸ਼ਹੀਦ ਹੋਏ ਸਿੰਘਾਂ ਦੇ ਪਰਵਾਰਾਂ ਨੂੰ ਪ੍ਰਤੀ ਪਰਵਾਰ ਇਕ ਲੱਖ ਰੁਪਏ ਮੁਆਵਜ਼ਾ ਦਿਤਾ ਜਾਏ, ਜੇਲ੍ਹਾਂ ਵਿਚ ਡਕੇ ਖ਼ਾਲਿਸਤਾਨੀ ਲੀਡਰਾਂ ਨੂੰ ਰਿਹਾ ਕਰਨ ਪਿੱਛੋਂ ਦੂਜੇ ਦੇਸ਼ਾਂ ਵਿਚ ਭੇਜਿਆ ਜਾਏ ਤੇ ਸਾਨੂੰ ਹਵਾਈ ਜਹਾਜ਼ ਹਾਈਜੈਕ ਕਰਨ ਵਾਲਿਆਂ ਨੂੰ 5 ਲੱਖ ਡਾਲਰ ਦਿਤੇ ਜਾਣ। ਇਹ ਮੰਗਾਂ ਧਰੀਆਂ ਧਰਾਈਆਂ ਰਹਿ ਗਈਆਂ ਜਦ ਪਾਕਿਸਤਾਨੀ ਅਧਿਕਾਰੀਆਂ ਤੇ ਕਮਾਂਡੋ ਦਸਤੇ ਨੇ ਲਾਰੇ-ਲੱਪੇ ਤੇ ਫੁਰਤੀਲੀ ਕਾਰਵਾਈ ਰਾਹੀਂ ਅਗਵਾਕਾਰਾਂ ਨੂੰ ਗ੍ਰਿਫ਼ਤਾਰ ਕਰ ਲਿਆ ਤੇ ਮੁਸਾਫ਼ਰਾਂ ਅਤੇ ਹਵਾਈ ਜਹਾਜ਼ ਨੂੰ ਵਾਪਸ ਭਾਰਤ ਭੇਜ ਦਿਤਾ।

ਹਾਈਜੈਕਿੰਗ ਕਰਨ ਵਾਲੇ ਪੰਜੇ ਸਿੱਖ ਅਗਵਾਕਾਰ ਸਰਵ-ਸਰਦਾਰ ਗਜਿੰਦਰ ਸਿੰਘ, ਕਰਨ ਸਿੰਘ, ਤਜਿੰਦਰ ਪਾਲ ਸਿੰਘ, ਜਸਬੀਰ ਸਿੰਘ ਤੇ ਸਤਨਾਮ ਸਿੰਘ ਅਜੇ ਤਕ ਪਾਕਿਸਤਾਨ ਵਿਚ ਨਜ਼ਰਬੰਦ ਹਨ।

ਹਾਈਜੈਕਿੰਗ ਦੀ ਕਹਾਣੀ 20 ਅਗਸਤ 1982 ਨੂੰ ਮੁੜ ਦੁਹਰਾਈ ਗਈ ਜਦ ਬੰਬਈ ਤੋਂ ਜੋਧਪੁਰ-ਉਦੈਪੁਰ-ਦਿੱਲੀ ਜਾ ਰਿਹਾ ਇੰਡੀਅਨ ਏਅਰ ਲਾਈਨਜ਼ ਦਾ ਹਵਾਈ ਜਹਾਜ਼ ਬੋਇੰਗ 737 ਜੋਧਪੁਰ ਤੋਂ ਉਡਾਣ ਭਰਦਿਆਂ ਹੀ ਇਕ ਨੌਜਵਾਨ ਸਿੱਖ ਅਗਵਾਕਾਰ ਨੇ ਹਾਈਜੈਕ ਕਰ ਲਿਆ ਤੇ ਉਸ ਨੂੰ ਵੀ ਲਾਹੌਰ (ਪਾਕਿਸਤਾਨ) ਦੇ ਹਵਾਈ ਅੱਡੇ ਤੇ ਉਤਾਰਨ ਦਾ ਯਤਨ ਕੀਤਾ। ਲੇਕਿਨ ਅਗਵਾਕਾਰ ਦੀ ਬਦਕਿਸਮਤੀ ਕਿ ਲਾਹੌਰ ਹਵਾਈ ਅੱਡੇ ਦੇ ਅਮਲੇ ਨੇ ਹਵਾਈ ਜਹਾਜ਼ ਨੂੰ ਉਤਾਰਨ ਦੀ ਆਗਿਆ ਨਾ ਦਿਤੀ। ਆਖ਼ਿਰ ਮਜਬੂਰ ਹੋ ਕੇ ਹਵਾਈ ਜਹਾਜ਼ ਨੂੰ ਅੰਮ੍ਰਿਤਸਰ ਦੇ ਹਵਾਈ ਅੱਡੇ ਰਾਜਾ ਸਾਂਸੀ ਉਤਾਰਿਆ ਗਿਆ ਜਿਥੇ ਕਮਾਂਡੋ ਐਕਸ਼ਨ ਦੌਰਾਨ ਅਗਵਾਕਾਰ ਨੂੰ ਗੋਲੀ ਮਾਰ ਕੇ ਸ਼ਹੀਦ ਕਰ ਦਿਤਾ ਗਿਆ। ਅਗਵਾਕਾਰ ਅੰਮ੍ਰਿਤਸਰ ਦਾ ਵਾਸੀ ਸਰਦਾਰ ਮਨਜੀਤ ਸਿੰਘ ਉਰਫ਼ ਮੁਸੀਬਤ ਸਿੰਘ ਸੀ।

ਹਾਈਜੈਕਿੰਗ ਦੇ ਇਹਨਾਂ ਕਾਰਨਾਮਿਆਂ ਤੇ ਟਿਪਣੀ ਕਰਦਿਆਂ ਸੰਤ ਜਰਨੈਲ ਸਿਘ ਭਿੰਡਰਾਂਵਾਲੇ ਕਿਹਾ ਕਰਦੇ ਹਨ ਕਿ ਜੇ ਹਵਾਈ ਜਹਾਜ਼ ਅਗਵਾ ਕਰਨ ਦੀ ਵਾਰਦਾਤ ਕਾਂਗਰਸ ਦੇ ਜੇਲ-ਭਰੋ ਅੰਦੋਲਨ ਦੌਰਾਨ ਹੋਈ ਹੋਵੇ ਤਾਂ ਬੀਬੀ ਇੰਦਰਾ ਵੱਲੋਂ ਅਗਵਾਕਾਰ ਨੂੰ ਅਸੰਬਲੀ ਦਾ ਟਿਕਟ ਦੇ ਕੇ ਇਨਾਮਿਆ ਜਾਂਦਾ ਹੈ ਪਰ ਅਜਿਹੀ ਕਾਰਵਾਈ ਸਿਖ ਨੌਜਵਾਨਾਂ ਵੱਲੋਂ ਕੀਤੀ ਗਈ ਹੋਵੇ ਤਾਂ ਉਹਨਾਂ ਨੂੰ ਦੇਸ਼-ਨਿਕਾਲਾ ਮਿਲ ਜਾਂਦਾ ਹੈ ਜਾਂ ਗੋਲੀ ਮਾਰ ਦਿਤੀ ਜਾਂਦੀ ਹੈ।

## ਮੋਟਰ ਸਾਈਕਲ ਤੇ 'ਹਿੱਟ ਲਿਸਟ'

ਵਰਤਮਾਨ 'ਧਰਮਯੁੱਧ' ਦੌਰਾਨ ਇਕ 'ਮੋਟਰ ਸਾਈਕਲ' ਵੀ ਦਹਿਸ਼ਤ ਅਤੇ ਮੌਤ ਦਾ ਪ੍ਰਤੀਕ ਬਣ ਗਿਆ ਹੈ। ਮੋਟਰ-ਸਾਈਕਲ ਸਵਾਰ ਗਿਣੀ ਮਿਥੀ ਸਕੀਮ ਅਧੀਨ ਨਿਸ਼ਚਿਤ ਸਮੇਂ ਤੇ ਨਿਸ਼ਚਿਤ ਜਗ੍ਹਾ ਤੇ ਜਾ ਕੇ 'ਹਿੱਟ ਲਿਸਟ' ਤੇ ਲਿਆਂਦੇ ਗਏ ਬੰਦੇ ਨੂੰ ਗੋਲੀ ਮਾਰਦੇ ਹਨ ਤੇ ਬੜੇ ਆਰਾਮ ਨਾਲ ਭਾਣਾ ਵਰਤਾ ਕੇ ਫਰਾਰ ਹੋ ਜਾਂਦੇ ਹਨ। ਇਹ 'ਜੋਧੇ' ਅੱਜ ਤਕ ਪਕੜੇ ਨਹੀਂ ਜਾ ਸਕੇ। ਕੌਣ ਹਨ? ਕਿਉਂ

ਮਾਰਦੇ ਹਨ ? ਕਿਸ ਦੇ ਇਸ਼ਾਰੇ 'ਤੇ ਮਾਰਦੇ ਹਨ ? ਇਹ 'ਪ੍ਰਸ਼ਨ' ਅਜ ਤਕ ਠੀਕ 'ਜਵਾਬ' ਨਹੀਂ ਲੱਭ ਸਕੇ। ਜ਼ਿਮੇਦਾਰ ਪੁਲਸ ਅਧਿਕਾਰੀ ਆਪਣੀ ਅਯੋਗਤਾ ਅਤੇ ਕਮਜ਼ੋਰੀ 'ਤੇ ਪੜਦਾ ਪਾਉਣ ਲਈ ਮੋਟਰ ਸਾਈਕਲ ਤੇ 'ਹਿੱਟ-ਲਿਸਟ' ਦਾ ਸਿੱਧਾ ਸਬੰਧ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨਾਲ ਜੋੜ ਦਿੰਦੇ ਹਨ। ਇਲਜ਼ਾਮ ਲਾ ਦਿਤਾ ਜਾਂਦਾ ਹੈ ਕਿ ਮੋਟਰ-ਸਾਈਕਲ ਸਵਾਰ ਅੱਤਵਾਦੀ ਸੰਤ ਭਿੰਡਰਾਂਵਾਲੇ ਪਾਸੋਂ ਉਹਨਾਂ ਦੀ 'ਹਿੱਟ ਲਿਸਟ' ਅਨੁਸਾਰ ਹਦਾਇਤਾਂ ਲੈ ਕੇ ਦਰ-ਬਾਰ ਸਾਹਿਬ ਕੰਪਲੈਕਸ ਵਿਚੋਂ ਆਉਂਦੇ ਹਨ ਤੇ ਵਾਰਦਾਤ ਕਰਨ ਪਿੱਛੋਂ ਵਾਪਸ ਦਰਬਾਰ ਸਾਹਿਬ ਜਾ ਛੁਪਦੇ ਹਨ।

ਸੰਤ ਜਰਨੈਲ ਸਿੰਘ ਜੀ ਨੇ ਇਹ ਅਸੂਲ ਬਣਾਇਆ ਹੋਇਆ ਸੀ ਕਿ ਅਖ਼ਬਾਰਾਂ ਵਿਚ ਉਹਨਾਂ ਬਾਰੇ ਗਲਤ ਜਾਂ ਸਹੀ ਕੋਈ ਵੀ ਖ਼ਬਰ ਛਪੇ ਤਾਂ ਉਹ ਉਸ ਦੀ ਤਰਦੀਦ ਜਾਂ ਤਸਦੀਕ ਨਹੀਂ ਸੀ ਕਰਿਆ ਕਰਦੇ। ਲੇਕਿਨ ਜਦ ਹਿੰਦੁਸ-ਤਾਨ ਦੀ ਸਭ ਤੋਂ ਵੱਡੀ ਜ਼ਿਮੇਦਾਰ ਸ਼ਖ਼ਸੀਅਤ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਨੇ ਵੀ "ਹਿੱਟ ਲਿਸਟ" ਦਾ ਇਲਜ਼ਾਮ ਸੰਤ ਭਿੰਡਰਾਂਵਾਲੇ ਦੇ ਸਿਰ ਮੜ੍ਹ ਦਿਤਾ ਤਾਂ ਉਹ ਆਪਣਾ ਅਸੂਲ ਤੋੜਨ ਲਈ ਮਜਬੂਰ ਹੋ ਗਏ। ਸੰਤ ਜੀ ਨੇ ਉਪਰੋਕਤ ਇਲਜ਼ਾਮ ਦੀ ਜ਼ੋਰਦਾਰ ਤਰਦੀਦ ਕਰਦਿਆਂ ਬੀਬੀ ਇੰਦਰਾ ਨੂੰ ਚੈਲੰਜ ਕਰ ਦਿਤਾ ਕਿ ਜੇ ਉਹ "ਹਿੱਟ ਲਿਸਟ" ਸਾਬਤ ਕਰ ਦੇਵੇ ਤਾਂ ਭਿੰਡਰਾਂਵਾਲਾ ਗੁਰੂ ਨਾਨਕ ਨਿਵਾਸ ਛੱਡ ਦੇਵੇਗਾ ਵਰਨਾ ਬੀਬੀ ਇੰਦਰਾ ਪ੍ਰਧਾਨ ਮੰਤਰੀ ਦੀ ਪਦਵੀ ਤੋਂ ਅਸਤੀਫ਼ਾ ਦੇ ਦੇਵੇ। ਸ਼੍ਰੀਮਤੀ ਗਾਂਧੀ ਨੇ ਸੰਤਾਂ ਦਾ ਇਹ ਚੈਲੰਜ ਪਰਵਾਨ ਨਹੀਂ ਕੀਤਾ।

# ਫ਼ਿਰਕੂ ਫਸਾਦ

ਧਰਮਯੁੱਧ ਮੋਰਚੇ ਦੀ ਚੜ੍ਹਤ ਦੇਖ ਕੇ ਪੰਜਾਬ ਦੀ ਦਰਬਾਰਾ ਸਰਕਾਰ ਘਬਰਾ ਗਈ। ਉਹ ਪੰਜਾਬ ਵਿਚ ਹਿੰਦੂ-ਸਿੱਖ ਫ਼ਸਾਦ ਕਰਾ ਕੇ ਅਕਾਲੀ ਲੀਡਰ-ਸ਼ਿਪ ਨੂੰ ਬਦਨਾਮ ਕਰਨ ਤੇ ਅਕਾਲੀ ਦਲ ਨੂੰ ਮੋਰਚਾ ਵਾਪਸ ਲੈਣ ਲਈ ਮਜਬੂਰ ਕਰਨ ਵਾਸਤੇ ਹੋਛੇ ਹਥਿਆਰਾਂ 'ਤੇ ਉਤਰ ਆਈ। ਇਸ ਉਦੇਸ਼ ਦੀ ਪੂਰਤੀ ਲਈ ਉਸ ਨੇ ਆਪਣੇ ਏਜੰਟਾਂ ਰਾਹੀਂ ਧਰਮ-ਅਸਥਾਨਾਂ ਤੇ ਧਰਮ-ਗ੍ਰੰਥਾਂ ਦੀ ਬੇਹੁਰਮਤੀ ਕਰਵਾ ਕੇ ਹਿੰਦੂਆਂ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਭੜਕਾਉਣ ਦੀ ਯੋਜਨਾ ਤਿਆਰ ਕਰ ਲਈ। ਇਸ ਵਿਉਂਤਬੰਦ ਸਕੀਮ ਅਧੀਨ ਮੰਦਰਾਂ ਵਿਚ ਗਊਆਂ ਦੇ

ਸਿਰ ਸੁੱਟੇ ਗਏ, ਹਿੰਦੂ ਐਡੀਟਰਾਂ ਨੂੰ ਗਊਆਂ ਦੀਆਂ ਪੂਛਾਂ ਪਾਰਸਲ ਕੀਤੀਆਂ ਗਈਆਂ, ਗੁਰਦੁਆਰਿਆਂ ਵਿਚ ਸਿਗਰਿਟਾਂ ਤੇ ਬੀੜੀਆਂ ਦੀਆਂ ਡੱਬੀਆਂ ਸੁੱਟੀਆਂ ਗਈਆਂ, ਧਰਮ-ਗ੍ਰੰਥ ਸਾੜੇ ਤੇ ਧਰਮ-ਪੋਥੀਆਂ ਦੇ ਪੱਤਰੇ ਪਾੜੇ ਗਏ। ਅਜਿਹਾ ਹੋਣ ਨਾਲ ਕੁਝ ਸ਼ਹਿਰਾਂ ਵਿਚ ਹਿੰਦੂਆਂ ਸਿੱਖਾਂ ਵਿਚਾਲੇ ਖਿਚਾਅ ਪੈਦਾ ਹੋਇਆ, ਹਿੰਸਾ ਭੜਕੀ, ਕਰਫ਼ਿਊ ਵੀ ਲੱਗੇ...ਪਰ ਸਮੁੱਚੇ ਪੰਜਾਬ ਵਿੱਚ ਹਿੰਦੂ ਸਿੱਖ ਇਸ 'ਸਾਜ਼ਸ਼' ਦਾ ਸ਼ਿਕਾਰ ਹੋ ਕੇ ਇਕ ਦੂਜੇ ਦਾ ਸਿਰ ਵੱਢਣ ਲਈ ਗਲੀਆਂ ਤੇ ਬਜ਼ਾਰਾਂ ਵਿਚ ਨਹੀਂ ਨਿਕਲੇ, ਉਹ ਭਰਾਵਾਂ ਵਾਂਗ ਰਹਿੰਦੇ ਰਹੇ, ਉਹਨਾਂ ਭਾਈਚਾਰਕ ਸਾਂਝ ਨਹੀਂ ਤੋੜੀ ਤੇ ਇਸ ਤਰ੍ਹਾਂ ਇਕ ਨਾਪਾਕ 'ਸਾਜ਼ਸ਼' ਅਸਫਲ ਬਣਾ ਕੇ ਰਖ ਦਿਤੀ। ਸਰਕਾਰੀ ਏਜੰਟਾਂ ਦੀਆਂ ਮਨਹੂਸ ਕਰਤੂਤਾਂ ਦੀਆਂ ਕੁਝ ਮਿਸਾਲਾਂ ਹੇਠਾਂ ਦਿਤੀਆਂ ਜਾ ਰਹੀਆਂ ਹਨ :

26.4.82—ਅੰਮ੍ਰਿਤਸਰ ਦੇ ਦੋ ਮੰਦਰਾਂ ਵਿਚ ਗਊਆਂ ਦੇ ਕੱਟੇ ਹੋਏ ਸਿਰ ਚੜ੍ਹਾਏ ਗਏ।

30.4.82—ਸਰਹੰਦ ਗੁਰਦੁਆਰੇ ਵਿਚ ਸਿਗਰਿਟ ਸੁੱਟੇ ਗਏ।

2.5.82—ਅੰਮ੍ਰਿਤਸਰ ਦਰਬਾਰ ਸਾਹਿਬ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਲਾਗੇ ਬੀੜੀਆਂ ਤੇ ਸਿਗਰਿਟਾਂ ਦੇ ਪੈਕਿਟ ਮਿਲੇ।

7.5.82—ਕਪੂਰਥਲਾ ਵਿਚ ਮੰਦਰ ਨੇੜੇ ਗਾਂ ਦੀ ਪੂਛ ਮਿਲੀ।

10.5.82—ਹੁਸ਼ਿਆਰਪੁਰ ਗੁਰਦੁਆਰੇ ਵਿਚ ਬੀੜੀਆਂ ਸੁੱਟੀਆਂ ਗਈਆਂ।

9.6.82—ਮਾਖਾ ਪਿੰਡ ਜ਼ਿਲਾ ਬਠਿੰਡਾ ਵਿਚ ਗੁਰਦੁਆਰੇ ਨੂੰ ਅੱਗ ਲਗੀ ਜਿਸ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ 15 ਪਾਵਨ ਬੀੜਾਂ ਅਗਨ-ਭੇਟ ਹੋ ਗਈਆਂ।

28.6.82—ਬਾਰਾਮੂਲਾ ਵਿਚ ਧਾੜਵੀਆਂ ਨੇ ਗੁਰਦੁਆਰੇ ਵਿਚ ਦਾਖ਼ਲ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਕੀਤੀ।

14.10.83—ਰਾਤ ਨੂੰ ਚੰਡੀਗੜ੍ਹ ਵਿਚ ਰਾਮਲੀਲਾ ਵਿਚ ਬੰਬ ਫਟਿਆ। ਤਿੰਨ ਵਿਅਕਤੀ ਮਰੇ।

16.10.83—ਲੁਧਿਆਣਾ ਦੇ ਤਾਰਾ ਰਾਣੀ ਮੰਦਰ ਵਿਚ ਬੰਬ ਧਮਾਕਾ।

4.12.83—ਅਮ੍ਰਿਤਸਰ ਵਿਚ ਰਾਮ ਤੀਰਥ ਮੰਦਰ ਦੀਆਂ ਮੂਰਤੀਆਂ ਨੂੰ ਅੱਗ ਲਾ ਕੇ ਅਪਮਾਨ ਕੀਤਾ ਗਿਆ।

# ਪੁਲਸ ਅੱਤਿਆਚਾਰ

ਕਈ ਅਕਾਲੀ ਨੇਤਾ ਜਦ ਖ਼ਾਲਸੇ ਦੀ ਪੁਰਾਣੀ ਸ਼ਾਨ ਬਹਾਲ ਕਰਨ ਦੀ ਗੱਲ ਕਰਦੇ ਹਨ ਤਾਂ ਵਕਤ ਦੇ ਹਾਕਮਾਂ ਨੂੰ ਇਸ ਵਿਚੋਂ 'ਖ਼ਾਲਿਸਤਾਨ' ਦੇ ਭੁਲੇਖੇ ਪੈਣ ਲਗ ਜਾਂਦੇ ਹਨ। ਇਹ ਭੁਲੇਖਾ ਖਾ ਕੇ ਉਹ ਪੰਜਾਬ ਦੇ ਗੈਰ-ਸਿੱਖਾਂ ਨੂੰ ਵੀ ਗੁਮਰਾਹ ਕਰਨਾ ਸ਼ੁਰੂ ਕਰ ਦਿੰਦੇ ਹਨ ਕਿ ਅਕਾਲੀ ਲੀਡਰ ਸਮੇਂ ਦਾ ਚੱਕਰ ਪਿੱਛੇ ਵੱਲ ਚਲਾ ਕੇ ਮਹਾਰਾਜਾ ਰਣਜੀਤ ਸਿੰਘ ਦਾ ਸਮਾਂ ਮੁੜ ਲਿਆਉਣ ਦੇ ਸੁਫਨੇ ਦੇਖ ਰਹੇ ਹਨ। ਅਜਿਹਾ ਕਰਨ ਲੱਗਿਆਂ ਸਮੇਂ ਦੀ ਸਰਕਾਰ ਨੇ ਇਹ ਕਦੇ ਨਹੀਂ ਸੋਚਿਆ ਕਿ ਉਹ ਖ਼ੁਦ ਇਤਿਹਾਸ ਦਾ ਪਹੀਆ ਪਿੱਛੇ ਵਲ ਘੁਮਾ ਕੇ ਅੱਜ ਦੇ ਪੰਜਾਬ ਨੂੰ ਮੁਗਲ ਕਾਲ ਵਿਚ ਲੈ ਗਈ ਹੈ ਜਦ ਸਿੰਘਾਂ ਦੇ ਸਿਰਾਂ ਦੇ ਮੁੱਲ ਪਿਆ ਕਰਦੇ ਸਨ, ਜਦ ਸਿੰਘਾਂ ਨੂੰ ਫੜ ਫੜ ਕੇ ਤਸੀਹੇ ਦੇ ਦੇ ਮਾਰਿਆ ਜਾਂਦਾ ਸੀ ਤੇ ਜਦੋਂ ਸਿੱਖ ਗੁਰੀਲੇ ਬਣ ਕੇ ਛੰਭਾਂ ਤੇ ਬੇਲਿਆਂ ਵਿਚ ਜੀਵਨ ਬਿਤਾਉਣ ਲਈ ਮਜਬੂਰ ਹੋ ਗਏ ਸਨ। ਅੱਜ ਦੇ ਮੁਗਲਾਂ ਵੱਲੋਂ ਕਿਸ ਤਰ੍ਹਾਂ ਬੇਕਸੂਰ ਅੰਮ੍ਰਿਤਧਾਰੀ ਸਿੰਘਾਂ ਨੂੰ ਤਸੀਹੇ ਦੇ ਦੇ ਕੇ ਮਾਰਿਆ ਜਾਂਦਾ ਹੈ, ਗੋਲੀਆਂ ਨਾਲ ਭੁੰਨਿਆ ਜਾਂਦਾ ਹੈ, ਜਾਅਲੀ 'ਪੁਲਸ ਮੁਕਾਬਲਿਆਂ' ਦਾ ਨਾਟਕ ਖੇਡਿਆ ਜਾਂਦਾ ਹੈ ਤੇ ਕਥਿਤ ਇਸ਼ਤਿਹਾਰੀ ਮੁਲਜ਼ਮਾਂ ਦੇ ਪਰਵਾਰਾਂ ਨੂੰ ਤੰਗ ਕੀਤਾ ਜਾਂਦਾ ਹੈ, ਜੇ ਅਜਿਹੇ ਸਿਆਹ ਕਾਰਨਾਮਿਆਂ ਨੂੰ ਕਲਮਬੰਦ ਕੀਤਾ ਜਾਵੇ ਤਾਂ ਕਈ ਕਿਤਾਬਾਂ ਲਿਖੀਆਂ ਜਾ ਸਕਦੀਆਂ ਹਨ। ਲੇਕਿਨ 'ਧਰਮਯੁੱਧ' ਬਾਰੇ ਲਿਖੀ ਗਈ ਇਸ ਛੋਟੀ ਜਿਹੀ ਪੁਸਤਕ ਵਿਚ ਕੇਵਲ ਨਮੂਨੇ ਮਾਤਰ ਮਿਸਾਲਾਂ ਹੀ ਦਿਤੀਆਂ ਜਾ ਰਹੀਆਂ ਹਨ :

29.11.81—ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਚੋਕ ਮਹਿਤਾ (ਅੰਮ੍ਰਿਤਸਰ) ਵਿਚ ਵਿਉਂਤਬੰਦ 'ਸਾਜ਼ਸ਼' ਅਧੀਨ ਬੰਬ ਫਟਿਆ ਜਿਸ ਨਾਲ ਲੰਗਰ ਛਕਦੇ ਤਿੰਨ ਸਿੰਘ ਸ਼ਹੀਦ ਹੋ ਗਏ।

25.4.82—ਮੋਗੇ ਨੇੜੇ 'ਪੁਲਸ ਮੁਕਾਬਲੇ' ਵਿਚ ਇਕ ਨਿਹੰਗ ਸਿੰਘ ਸ਼ਹੀਦ ਤੇ 2 ਗ੍ਰਿਫ਼ਤਾਰ ਕੀਤੇ ਗਏ।

10.6.82—ਦੋਹਾਂ ਅਕਾਲੀ ਦਲਾਂ ਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਨੇ ਦੋਸ਼ ਲਾਇਆ ਕਿ ਪੱਟੀ ਦੋਸ਼ੀ ਕਾਂਡ ਦੇ ਕਥਿਤ ਮੁਲਜ਼ਮ ਸਰਦਾਰ ਕੁਲਵੰਤ ਸਿੰਘ ਨਾਗੋਕੇ ਨੂੰ ਪੁਲਸ ਹਰਾਸਤ ਵਿਚ ਤਸੀਹੇ ਦੇ ਦੇ ਕੇ ਮਾਰ ਦਿਤਾ ਗਿਆ ਹੈ। ਦੂਜੇ ਦਿਨ ਪੁਲਸੀਆਂ ਨੇ ਇਸ 'ਕਤਲ' ਤੋਂ ਸੁਰਖ਼ਰੂ ਹੋਣ ਲਈ 'ਪੁਲਸ

ਮੁਕਾਬਲੇ' ਦਾ ਨਾਟਕ ਖੇਡਿਆ ।

20.7.82—ਸੁਲਤਾਨਪੁਰ ਲੋਧੀ ਨੇੜੇ ਦਹੇੜੂ ਕਾਂਡ ਦੇ ਕਥਿਤ ਦੋਸ਼ੀ ਸਰਦਾਰ ਅਮਰਜੀਤ ਸਿੰਘ ਨੂੰ 'ਪੁਲਸ ਮੁਕਾਬਲੇ' ਵਿਚ ਮਾਰ ਦਿਤਾ ਗਿਆ । ਦੂਜੇ ਦਿਨ ਅੰਮ੍ਰਿਤਸਰ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਆਖਿਆ ਕਿ ਸਰਦਾਰ ਅਮਰਜੀਤ ਸਿੰਘ ਨੂੰ ਪੁਲਸ ਨੇ ਤਸੀਹੇ ਦੇ ਕੇ ਮਾਰਿਆ ਹੈ ।

23.7.82—ਨਕੋਦਰ ਨੇੜੇ ਪੁਲਸ ਮੁਕਾਬਲਾ । ਇਕ ਵਿਅਕਤੀ ਹਲਾਕ ।

21. 8. 82—ਬੰਗਾ ਜ਼ਿਲਾ ਜਲੰਧਰ ਨੇੜੇ ਰਾਹੋਂ ਕਾਂਡ ਦਾ ਕਥਿਤ ਦੋਸ਼ੀ ਸਰਦਾਰ ਗੁਰਮੀਤ ਸਿੰਘ 'ਪੁਲਸ ਮੁਕਾਬਲੇ' ਵਿਚ ਮਾਰ ਦਿਤਾ ਗਿਆ । ਇਕ ਦਿਨ ਪਹਿਲਾਂ ਉਸ ਨੂੰ ਰਾਹੋਂ ਵਿਚ ਮੁਖ ਮੰਤਰੀ ਸਰਦਾਰ ਦਰਬਾਰਾ ਸਿੰਘ ਉਤੇ ਬੰਬ ਸੁੱਟਣ ਦੇ ਦੋਸ਼ ਵਿਚ ਫੜਿਆ ਗਿਆ ਸੀ । ਦਰਬਾਰਾ ਸਿੰਘ ਬਚ ਰਿਹਾ ਸੀ ਲੇਕਿਨ ਸਿਖਿਆ ਮੰਤਰੀ ਸਰਦਾਰ ਅਜਨਾਲਾ ਸਮੇਤ 36 ਬੰਦੇ ਫੱਟੜ ਹੋਏ ਸਨ ।

16 11.82—ਮੋਗਾ ਨੇੜੇ ਇਸਤਿਆਰੀ ਮੁਲਜ਼ਮ ਭੋਲਾ ਸਿੰਘ ਤੇ ਕਸ਼ਮੀਰ ਸਿੰਘ 'ਪੁਲਸ ਮੁਕਾਬਲੇ' ਵਿਚ ਮਾਰੇ ਗਏ ।

16.3.83—ਮਾਨਾਵਾਲਾ ( ਅੰਮ੍ਰਿਤਸਰ ) ਨੇੜੇ ਪੁਲਸ ਮੁਕਾਬਲਾ । ਦਰ ਅਸਲ ਅੰਮ੍ਰਿਤਸਰ ਦੇ ਪੁਲਸ ਅਧਿਕਾਰੀਆਂ ਨੇ ਗ਼ਲਤ ਮੁਖ਼ਬਰੀ ਦੇ ਅਧਾਰ ਤੇ ਗੁਰੂ ਨਾਨਕ ਨਿਵਾਸ ਵਿਚੋਂ ਜੀਪ ਵਿਚ ਸਵਾਰ ਹੋ ਕੇ ਗਏ ਨਿਰਦੋਸ਼ ਨੌਜਵਾਨਾਂ ਤੇ ਗੋਲੀਆਂ ਦੀ ਵਾਛੜ ਸ਼ੁਰੂ ਕਰ ਦਿਤੀ ਸੀ ਜਿਸ ਨਾਲ ਜੀਪ ਸਵਾਰ ਸਿਖ ਨੌਜਵਾਨ ਜ਼ਖਮੀ ਹੋ ਗਏ ਸਨ ਤੇ ਉਹਨਾਂ ਦਾ ਇਕ ਸਾਥੀ ਸਰਦਾਰ ਹਰਦੇਵ ਸਿੰਘ ਸ਼ਹੀਦ ਹੋ ਗਿਆ । ਜਵਾਬੀ ਫ਼ਾਇਰਿੰਗ ਨਾਲ ਐੱਸ. ਪੀ. ਪਾਂਡੇ ਵੀ ਫੱਟੜ ਹੋਇਆ । ਜ਼ਖਮੀ ਹੋਏ ਸਿਖ ਨੌਜਵਾਨ ਆਪਣੇ ਸ਼ਹੀਦ ਸਾਥੀ ਦੀ ਲਾਸ਼ ਸਮੇਤ ਗੁਰੂ ਨਾਨਕ ਨਿਵਾਸ ਪਹੁੰਚਣ ਵਿਚ ਸਫਲ ਹੋ ਗਏ । ਸਰਦਾਰ ਹਰਦੇਵ ਸਿੰਘ ਦੀ ਉਮਰ 22 ਸਾਲ ਦੀ ਸੀ ਤੇ ਉਹ ਪਿੰਡ ਰੋਡੇ (ਸੰਤ ਭਿੰਡਰਾਂਵਾਲੇ ਦਾ ਜਨਮ-ਅਸਥਾਨ) ਦਾ ਰਹਿਣ ਵਾਲਾ ਸੀ । ਸੰਤ ਭਿੰਡਰਾਂਵਾਲੇ ਨੇ ਸ਼ਹੀਦ ਹਰਦੇਵ ਸਿੰਘ ਨੂੰ ਭਾਵ-ਭਿੰਨੀ ਸ਼ਰਧਾਂਜਲੀ ਭੇਟ ਕੀਤੀ । ਸੰਤ ਜੀ ਨੇ ਪੁਲਸ ਦੀ ਇਸ ਕਹਾਣੀ ਨੂੰ ਮਨਘੜਤ ਦੱਸਿਆ ਕਿ ਜੀਪ-ਸਵਾਰ ਸਿੱਖ ਨੌਜਵਾਨ ਸਨ ਤੇ ਅਸਲ੍ਹਾ ਲੈ ਕੇ ਬਾਹਰ ਜਾ ਰਹੇ ਸਨ । ਸੰਤ ਲੌਂਗੋਵਾਲ ਨੇ ਨੌਜਵਾਨਾਂ ਨੂੰ ਉਪਦੇਸ਼ ਦਿਤਾ ਕਿ 'ਜਬਰ ਦਾ ਟਾਕਰਾ ਸਬਰ ਨਾਲ ਕੀਤਾ

ਜਾਏ ।' ਜ਼ਖ਼ਮੀ ਨੌਜਵਾਨਾਂ ਦਾ ਇਲਾਜ ਗੁਰੂ ਨਾਨਕ ਨਿਵਾਸ ਵਿਚ ਹੀ ਕੀਤਾ ਗਿਆ ।

8.4.83—ਪਿੰਡ ਭੰਬਾਲ ਬੇਟ ਥਾਣਾ ਢਿੱਲਵਾਂ ਜ਼ਿਲਾ ਕਪੂਰਥਲਾ ਦਾ ਨੌਜਵਾਨ ਜੀਤ ਸਿੰਘ 'ਪੁਲਸ ਮੁਕਾਬਲੇ' ਵਿਚ ਹਲਾਕ ।

15.7.83—ਰਾਜਪੁਰਾ ਰੇਲਵੇ ਸਟੇਸ਼ਨ ਨੇੜੇ ਦੋ ਨੌਜਵਾਨ ਅੱਤਵਾਦੀ 'ਪੁਲਸ ਮੁਕਾਬਲੇ' ਵਿਚ ਮਰੇ ।

10.8.83—ਜੀ. ਟੀ. ਰੋਡ ਤੇ ਬਿਆਸ ਦਰਿਆ ਦੇ ਪੁਲ ਨੇੜੇ 'ਪੁਲਸ ਮੁਕਾਬਲਾ' । ਇੱਕ ਹਲਾਕ ਦੋ ਨੱਸ ਗਏ ।

14.8.83—ਲੁਧਿਆਣਾ ਨੇੜੇ ਪਾਇਲ ਥਾਣੇ ਵਿਚ 'ਪੁਲਸ ਮੁਕਾਬਲਾ' 4 ਕਾਰ-ਸਵਾਰ ਹਲਾਕ । ਪੁਲਸ ਮੁਕਾਬਲਾ ਜਾਅਲੀ ! ਕਤਲਾਂ ਪਿੱਛੇ ਇਕ ਇੱਕਾ ਵਜ਼ੀਰ ਦਾ ਹੱਥ ਹੋਣ ਦੀ ਚਰਚਾ !

17.8.83—ਜ਼ਿਲਾ ਹੁਸ਼ਿਆਰ ਨੇੜੇ ਪਿੰਡ ਸੌਂਤਲਾਂ ਨੇੜੇ 'ਪੁਲਸ ਮੁਕਾਬਲਾ', ਇਕ ਹਲਾਕ ।

1.10.83—ਜਲੰਧਰ ਨੇੜੇ ਭੋਗਪੁਰ ਵਿਚ 'ਪੁਲਸ ਮੁਕਾਬਲਾ' । 4 ਸਿੱਖ ਨੌਜਵਾਨ ਮਾਰੇ ਗਏ । ਅਕਾਲੀ ਲੀਡਰਾਂ ਨੇ ਦੋਸ਼ ਲਾਇਆ ਕਿ ਇਹਨਾਂ ਨੌਜਵਾਨਾਂ ਨੂੰ ਅੰਮ੍ਰਿਤਸਰ ਜ਼ਿਲੇ ਚੋਂ ਗ੍ਰਿਫ਼ਤਾਰ ਕੀਤਾ ਗਿਆ ਸੀ ਤੇ ਤਸੀਹੇ ਦੇ ਕੇ ਮਾਰਨ ਪਿੱਛੋਂ ਜਲੰਧਰ ਭੇਜ ਕੇ 'ਪੁਲਸ ਮੁਕਾਬਲਾ' ਬਣਾ ਦਿਤਾ ਗਿਆ ।

14.10.83—ਤਰਨਤਾਰਨ ਨੇੜੇ ਖਡੂਰ ਸਾਹਿਬ ਵਿਚ 'ਪੁਲਸ ਮੁਕਾਬਲਾ' । 4 ਨਿਹੰਗ ਸਿੰਘ ਸ਼ਹੀਦ ਜਿਨ੍ਹਾਂ ਵਿਚ ਮਾਸਟਰ ਹਰਭਜਨ ਸਿੰਘ ਦਾ ਕਥਿਤ ਕਾਤਲ ਨਿਹੰਗ ਜਗੀਰ ਸਿੰਘ ਵੀ ਸ਼ਾਮਲ ।

ਸੰਤ ਲੌਂਗੋਵਾਲ ਦੀ ਸੁਚੱਜੀ ਅਗਵਾਈ ਹੇਠ ਸ਼੍ਰੋਮਣੀ ਅਕਾਲੀ ਦਲ ਨੇ ਪੁਲਸ ਅੱਤਿਆਚਾਰ ਤੇ ਸਰਕਾਰੀ ਜਬਰ ਦਾ ਪੜਦਾ ਫ਼ਾਸ਼ ਕਰਨ ਲਈ ਪੰਜਾਬ ਦੇ ਉਹਨਾਂ ਪਿੰਡਾਂ ਵਿਚ ਕਾਨਫਰੰਸਾਂ ਕੀਤੀਆਂ ਜਿਹੜੇ ਜ਼ੁਲਮ-ਜਬਰ ਦਾ ਸ਼ਿਕਾਰ ਬਣੇ ਸਨ । ਅਕਾਲੀ ਆਗੂਆਂ ਨੇ ਇਸ ਘੋਰ ਸੰਕਟ ਸਮੇਂ ਲੋਕਾਂ ਦਾ ਮਨੋਬਲ ਉਚਾ ਕੀਤਾ, ਜਿਹਨਾਂ ਲੋਕਾਂ ਦੇ ਘਰ ਢਾਹ ਦਿਤੇ ਗਏ ਸਨ, ਉਹਨਾਂ ਨੂੰ ਘਰ ਉਸਾਰਨ ਲਈ ਸਹਾਇਤਾ ਦਿਤੀ ਤੇ ਪੁਲਸ ਵੱਲੋਂ ਕੁਰਕ ਕੀਤਾ ਗਿਆ ਮਾਲ-ਡੰਗਰ ਤੇ ਸਾਮਾਨ ਵਾਪਸ ਕਰਵਾਇਆ । ਇਸ ਸਬੰਧ ਵਿਚ ਇਲਾਕਾ ਤਰਨਤਾਰਨ ਦੇ ਪੱਟੀ ਦੇ ਪਿੰਡਾਂ ਕੁਹਾੜਕਾ, ਖੇਮਕਰਨ ਤੇ ਮਨਿਹਾਲ ਵਿਚ, ਜ਼ਿਲਾ ਕਪੂਰਥਲਾ ਦੇ ਪਿੰਡਾਂ

ਕਾਲਾ ਸੰਘਿਆਂ ਤੇ ਪਾਂਛਟਾ ਵਿਚ ਤੇ ਜ਼ਿਲਾ ਲੁਧਿਆਣਾ ਦੇ ਪਿੰਡ ਦਹੇੜੂ ਵਿਚ ਅਕਾਲੀ ਕਾਨਫਰੰਸਾਂ ਕਰ ਕੇ ਪਿੰਡ ਵਾਸੀਆਂ ਨੂੰ ਪੁਲਸ ਤਸ਼ੱਦਦ ਤੋਂ ਨਿਜਾਤ ਦਿਵਾਈ। ਕਈ ਕੇਸਾਂ ਵਿਚ ਭਗੌੜੇ ਕਰਾਰ ਦਿਤੇ ਗਏ ਨੌਜਵਾਨਾਂ ਦੇ ਪਰਵਾਰਾਂ ਦੀ ਰੱਖਿਆ ਕੀਤੀ ਤੇ ਉਹਨਾਂ ਉਤੇ ਬਣਾਏ ਗਏ ਮੁਕੱਦਮਿਆਂ ਦੀ ਪੈਰਵੀ ਕੀਤੀ। ਇਹ ਗੱਲ ਵਰਨਣਯੋਗ ਹੈ ਕਿ ਪੁਲਸ ਨੇ ਕਥਿਤ ਇਸ਼ਤਿਹਾਰੀ ਮੁਲਜ਼ਮਾਂ ਸਰਦਾਰ ਤਰਸੇਮ ਸਿੰਘ ਕਾਲਾ ਸੰਘਿਆਂ, ਸਰਦਾਰ ਵਧਾਵਾ ਸਿੰਘ ਸੰਧੂ ਚੱਠਾ ਤੇ ਸਰਦਾਰ ਤਲਵਿੰਦਰ ਸਿੰਘ ਪਾਂਛਟਾ ਦੇ ਜੱਦੀ ਘਰ ਸਾੜ ਕੇ ਢਾਹ ਦਿਤੇ ਸਨ ਤੇ ਉਹਨਾਂ ਦੇ ਪਰਵਾਰਾਂ ਤੇ ਵੀ ਕਾਫ਼ੀ ਜ਼ੁਲਮ ਕੀਤਾ ਸੀ। ਅਕਾਲੀ ਦਲ ਦੇ ਪ੍ਰਧਾਨ ਸੰਤ ਲੌਂਗੋ-ਵਾਲ ਨੇ ਨਾ ਕੇਵਲ ਮਕਾਨਾਂ ਦੀ ਉਸਾਰੀ ਕਰਵਾ ਕੇ ਦਿਤੀ ਸਗੋਂ ਆਪ ਇਹਨਾਂ ਪਿੰਡਾਂ ਵਿਚ ਪਹੁੰਚ ਕੇ ਲੋਕਾਂ ਦੇ ਦੁਖ ਸੁਣੇ ਤੇ ਉਹਨਾਂ ਦੀ ਹੌਸਲਾ-ਅਫ਼ਜ਼ਾਈ ਕੀਤੀ।

# ਕਤਲਾਂ ਦੀ ਕਹਾਣੀ

ਫਿਰਕੂ ਫ਼ਸਾਦਾਂ ਵਿਚ ਮਰੇ, ਜਾਅਲੀ 'ਪੁਲਸ ਮੁਕਾਬਲਿਆਂ' ਵਿਚ ਮਾਰੇ ਗਏ ਜਾਂ ਪੁਲਸ ਤਸ਼ੱਦਦ ਦਾ ਸ਼ਿਕਾਰ ਹੋਏ ਲੋਕਾਂ ਤੋਂ ਇਲਾਵਾ ਉਹਨਾਂ ਕਤਲਾਂ ਦੀ ਕਹਾਣੀ ਵੀ ਬੜੀ ਲੰਮੀ ਹੈ। ਜਿਹੜੇ ਸਿੱਧਾ ਹਮਲਾ ਕਰ ਕੇ ਗੋਲੀਆਂ ਨਾਲ ਭੁੰਨ ਕੇ ਜਾਂ ਕਿਸੇ ਹੋਰ ਹਥਿਆਰ ਦੀ ਵਰਤੋਂ ਨਾਲ ਕੀਤੇ ਗਏ। ਮੋਟੇ ਤੌਰ ਤੇ ਇਹਨਾਂ ਕਤਲਾਂ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ ਜਿਹਨਾਂ ਦੀ ਸੰਖੇਪ ਜਾਣ-ਕਾਰੀ ਹੇਠਾਂ ਦਿਤੀ ਜਾ ਰਹੀ ਹੈ :

# ਨਿਰੰਕਾਰੀਆਂ ਦੇ ਕਤਲ

16.10.81 ਨੂੰ ਪੰਜਾਬ ਸੱਕਤਰੇਤ ਚੰਡੀਗੜ੍ਹ ਵਿਚ ਉੱਘੇ ਨਿਰੰਕਾਰੀ ਅਫ਼ਸਰ ਨਿਰੰਜਣ ਸਿੰਘ ਜਾਇੰਟ ਸੈਕ੍ਰੇਟਰੀ ਨੂੰ ਕਤਲ ਕਰਨ ਲਈ ਮੋਟਰ-ਸਾਈਕਲ ਸਵਾਰਾਂ ਨੇ ਹਮਲਾ ਕੀਤਾ ਜਿਸ ਵਿਚ ਉਹ ਸਖ਼ਤ ਫੱਟੜ ਹੋਇਆ ਪਰ ਉਸ ਦਾ ਭਰਾ ਮਰ ਗਿਆ।—23.10.81 ਨੂੰ ਫਗਵਾੜਾ ਨੇੜੇ ਨਰੂੜ ਪਾਂਛਟਾ ਵਿਚ ਮਹਿੰਦਰ ਪਾਲ ਸਿੰਘ ਨੂੰ ਗੋਲੀ ਨਾਲ ਉੜਾ ਦਿਤਾ ਗਿਆ। ਇਹਨਾਂ ਤੋਂ ਇਲਾਵਾ

ਨਿਰੰਕਾਰੀ ਮੁਖੀ ਪ੍ਰਹਿਲਾਦ ਚੰਦ ਕਪੂਰਥਲਾ 'ਚ 16.11.81 ਨੂੰ, ਪਰਸਾ ਸਿਘ ਟਾਂਡਾ ਵਿਚ 27.10.82 ਨੂੰ, ਪ੍ਰਭਾਂਦਿਆਲ ਸਿੰਘ ਤਲਵੰਡੀ ਸਾਹਬੋ ਵਿਚ 24.12.82 ਨੂੰ, ਫਰੀਦਕੋਟ ਦਾ ਕਪੜਾ-ਵਪਾਰੀ ਕੁਲਵੰਤ ਸਿੰਘ ਭਾਟੀਆ ਅੰਮ੍ਰਿਤਸਰ ਵਿਚ 10.9.83 ਨੂੰ ਤੇ ਡਾਕਟਰ ਬਲਬੀਰ ਸਿੰਘ ਲੁਧਿਆਣਾ-ਰਾਏਕੋਟ ਸੜਕ 'ਤੇ ਪਿੰਡ ਬੱਸੀਆਂ ਵਿਚ 20.12.83 ਨੂੰ ਕਤਲ ਕਰ ਦਿਤੇ ਗਏ। ਇਹਨਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਨਿਰੰਕਾਰੀ ਮੁਖੀ ਸਿੱਖ-ਨਿਰੰਕਾਰੀ ਝਗੜੇ ਦਾ ਸ਼ਿਕਾਰ ਹੋ ਕੇ ਮਾਰੇ ਜਾ ਚੁਕੇ ਹਨ। 'ਬਬਰ ਖਾਲਸਾ' ਦੇ ਮੁਖ ਸੇਵਾਦਾਰ ਜਥੇਦਾਰ ਸੁਖਦੇਵ ਸਿੰਘ ਬਬਰ ਨੇ 35 ਨਿਰੰਕਾਰੀਆਂ ਦੇ ਕਤਲਾਂ ਦੀ ਜ਼ਿੰਮੇਦਾਰੀ ਬਬਰਾਂ ਸਿਰ ਲੈਂਦੇ ਹੋਏ ਕਿਹਾ ਹੈ ਕਿ ਨਿਰੰਕਾਰੀਆਂ ਨੂੰ ਕਤਲ ਕਰਨਾ ਉਹਨਾਂ ਦਾ ਮਿਸ਼ਨ ਹੈ। ਨਿਰੰਕਾਰੀ ਮਤ ਦੇ ਇਕ ਅਖੌਤੀ 'ਗੁਰੂ' ਬਾਬਾ ਗੁਰਬਚਨ ਸਿੰਘ ਨੂੰ ਕਤਲ ਕਰਨ ਦੇ ਕਥਿਤ ਮੁਖ ਦੋਸ਼ੀ ਮਿਸਤਰੀ ਰਣਜੀਤ ਸਿੰਘ ਨੂੰ ਸੀ.ਬੀ.ਆਈ. ਵੱਲੋਂ ਗ੍ਰਿਫ਼ਤਾਰ ਕੀਤਾ ਜਾ ਚੁੱਕਾ ਹੈ।

## ਪੁਲਸੀਆਂ ਦੇ ਕਤਲ

ਪਿਛਲੇ ਦੋ ਸਾਲਾਂ ਵਿਚ ਬਹੁਤ ਸਾਰੇ ਪੁਲਸ ਅਫਸਰ ਤੇ ਪੁਲਸ ਕਰਮਚਾਰੀ ਵੀ ਮਾਰੇ ਗਏ ਹਨ। ਪੰਜਾਬ ਸਰਕਾਰ ਵੱਲੋਂ ਇਹਨਾਂ ਕਤਲਾਂ ਲਈ 'ਅੱਤਵਾਦੀਆਂ' ਨੂੰ ਦੋਸ਼ੀ ਠਹਿਰਾਇਆ ਜਾਂਦਾ ਰਿਹਾ। ਦਲੀਲ ਦੇ ਤੌਰ 'ਤੇ ਕਿਸੇ ਹੱਦ ਤਕ ਇਹ ਗੱਲ ਠੀਕ ਵੀ ਮੰਨੀ ਜਾ ਸਕਦੀ ਹੈ ਕਿ ਕੁਝ ਪੁਲਸ ਅਫਸਰਾਂ ਨੂੰ ਸਿੱਖ ਸੂਰਮਿਆਂ ਨੇ ਸਿੱਖੀ ਸਪਿਰਿਟ ਵਿਚ ਜ਼ੁਲਮ ਦਾ ਬਦਲਾ ਲੈਣ ਲਈ ਮਾਰਿਆ ਹੋਵੇ ਪਰ ਸਾਰੇ ਕਤਲਾਂ ਵਿਚ ਅਕਾਲੀਆਂ ਨੂੰ ਬਦਨਾਮ ਕਰਨ ਤੇ ਕੇਂਦਰ-ਅਕਾਲੀ ਵਾਰਤਾ ਨੂੰ ਤਾਰਪੀਡੋ ਕਰਨ ਦੀ 'ਸਿਆਸਤ' ਅਤੇ ਪੁਲਸ ਦੀ ਵਿਭਾਗੀ ਰਾਜਨੀਤੀ ਦੇ ਦਖ਼ਲ ਨੂੰ ਰੱਦ ਨਹੀਂ ਕੀਤਾ ਜਾ ਸਕਦਾ। ਆਉ ਇਹਨਾਂ ਪੁਲਸੀਆਂ ਦੇ ਕਤਲਾਂ ਤੇ ਵੀ ਇਕ ਪੰਛੀ-ਝਾਤ ਮਾਰ ਲਈਏ।

19.11.81—ਖੰਨਾ ਨੇੜੇ ਪਿੰਡ ਦਹੇੜੂ ਵਿਚ ਇਨਸਪੈਕਟਰ ਪ੍ਰੀਤਮ ਸਿੰਘ ਬਾਜਵਾ ਤੇ ਪੁਲਸ ਕੰਸਟੇਬਲ ਸੂਰਤ ਸਿੰਘ ਕਤਲ ਹੋਏ।

17.2.83—ਅੰਮ੍ਰਿਤਸਰ ਤੋਂ 50 ਕਿਲੋਮੀਟਰ ਦੂਰ ਘਰਿਆਣਾ ਰੇਲਵੇ ਸਟੇਸ਼ਨ 'ਤੇ ਸੀ. ਆਈ. ਡੀ ਪੁਲਸ ਇਨਸਪੈਕਟਰ ਬੂਆ ਦਾਸ ਨੂੰ ਗੋਲੀਆਂ ਨਾਲ

ਉਡਾ ਦਿਤਾ ਗਿਆ ।

25.4.83—ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਦੀ ਪ੍ਰਕਰਮਾ ਲਾਗੇ ਘੰਟਾ ਘਰ ਗੇਟ ਵਿਚ ਡੀ.ਆਈ.ਜੀ. ਜਲੰਧਰ ਰੇਂਜ ਸਰਦਾਰ ਅਵਤਾਰ ਸਿੰਘ ਅਟਵਾਲ ਨੂੰ ਗੋਲੀ ਮਾਰ ਕੇ ਹਲਾਕ ਕਰ ਦਿਤਾ ਗਿਆ ।

18.6.83—ਫਗਵਾੜਾ ਵਿਚ ਸੀ. ਆਈ. ਏ. ਇਨਸਪੈਕਟਰ ਰਤਨ ਚੰਦ ਸ਼ਾਰਦਾ (ਜਲੰਧਰ ਨਿਵਾਸੀ) ਨੂੰ ਥਾਣੇ ਵਿਚ ਬੈਠੇ ਨੂੰ ਗੋਲੀ ਮਾਰ ਕੇ ਭੁੰਨ ਦਿਤਾ ਗਿਆ ।

14.7.83—ਕਪੂਰਥਲਾ ਨੇੜੇ 4 ਪੁਲਸੀਏ ਕਤਲ ਕਰ ਦਿਤੇ ਗਏ ਤੇ ਇਕ ਸਖ਼ਤ ਫੱਟੜ ਹੋ ਕੇ ਬਚ ਗਿਆ ।

21.9.83—ਲੁਧਿਆਣਾ ਦੇ ਮਿਨੀ ਸਕੱਤਰੇਤ ਵਿਚ ਐਸ. ਐਸ. ਪੀ. ਭੱਟੀ ਕਾਤਲਾਨਾ ਹਮਲੇ ਦੌਰਾਨ ਵਾਲ ਵਾਲ ਬਚਿਆ ।

26.9.83—ਅੰਮ੍ਰਿਤਸਰ ਦੇ ਪੁਤਲੀ ਘਰ ਏਰੀਏ ਵਿਚ ਹੈਡ ਕੰਸਟੇਬਲ ਮੱਖਣ ਸਿੰਘ ਨੂੰ ਗੋਲੀ ਮਾਰ ਕੇ ਕਤਲ ਕਰ ਦਿਤਾ ਗਿਆ ।

29.9.83—ਅੰਮ੍ਰਿਤਸਰ ਵਿਚ ਸੀ. ਆਈ. ਏ. ਦੇ ਥਾਣੇਦਾਰ ਪਰਮਾਨੰਦ ਨੂੰ ਘਰ ਦੇ ਬਾਹਰ ਗੋਲੀ ਮਾਰ ਕੇ ਮਾਰ ਦਿਤਾ ਗਿਆ ।

18.12.83—ਫ਼ਿਰੋਜ਼ਪੁਰ ਜ਼ਿਲੇ ਦੇ ਕਸਬਾ ਗੁਰੂ ਹਰ ਸਹਾਏ ਵਿਚ ਥਾਣੇਦਾਰ ਬਿੱਛੂ ਰਾਮ ਨੂੰ ਗੋਲੀ ਨਾਲ ਭੁੰਨ ਦਿਤਾ ਗਿਆ ।

30.12.83—ਸੁਲਤਾਨਪੁਰ ਲੋਧੀ ਵਿਚ ਥਾਣੇ ਨੇੜੇ ਥਾਣੇਦਾਰ ਭਗਵਾਨ ਸਿੰਘ ਤੇ ਉਸ ਦੇ ਗੰਨਮੈਨ ਸੁਰਿੰਦਰ ਸਿੰਘ ਨੂੰ ਗੋਲੀਆਂ ਨਾਲ ਉਡਾ ਦਿਤਾ ਗਿਆ । ਥਾਣੇਦਾਰ ਭਗਵਾਨ ਸਿੰਘ ਉਸ ਪੁਲਸ ਪਾਰਟੀ ਵਿਚ ਸ਼ਾਮਲ ਸੀ ਜਿਸ ਨੇ ਪਿਛਲੇ ਦਿਨੀਂ 'ਪੁਲਸ ਮੁਕਾਬਲੇ' ਦਹੇੜੂ ਕਾਂਡ ਦੇ ਕਥਿਤ ਦੋਸ਼ੀ ਨਿਹੰਗ ਅਮਰਜੀਤ ਸਿੰਘ ਨੂੰ ਸ਼ਹੀਦ ਕੀਤਾ ।

# ਆਮ ਲੋਕਾਂ ਦੇ ਕਤਲ

ਪਿਛਲੇ ਸਾਲ ਸਮੂਹਕ ਕਤਲ ਦੀਆਂ ਦੋ ਹਿਰਦੇ-ਵੇਧਕ ਤੇ ਲੂੰਅ ਕੰਡੇ ਖੜੇ ਕਰਨ ਵਾਲੀਆਂ ਦੋ ਮਨਹੂਸ ਵਾਰਦਾਤਾਂ ਵੀ ਹੋਈਆਂ । ਪਹਿਲੀ ਘਟਨਾ 6.10.83

ਨੂੰ ਢਿੱਲਵਾਂ ਨੇੜੇ ਵਾਪਰੀ ਜਦ ਹਤਿਆਰੇ ਰਾਤ ਵੇਲੇ ਅੰਮ੍ਰਿਤਸਰ ਤੋਂ ਦਿੱਲੀ ਜਾ ਰਹੀ ਡੀਲੈਕਸ ਬੱਸ ਨੂੰ ਅਗਵਾ ਕਰ ਕੇ ਜੀ. ਟੀ. ਰੋਡ ਤੋਂ ਲਾਂਭੇ ਲੈ ਗਏ ਤੇ ਉਜਾੜ ਵਿਚ ਬੱਸ ਖੜੀ ਕਰ ਕੇ ਉਹਨਾਂ ਨੇ 6 ਬੇਕਸੂਰ ਹਿੰਦੂ ਮੁਸਾਫ਼ਰਾਂ ਨੂੰ ਸੀਟਾਂ ਤੋਂ ਧੂਹ ਧੂਹ ਕੇ ਬਾਹਰ ਕੱਢਿਆ ਤੇ ਗੋਲੀ ਨਾਲ ਉਡਾ ਦਿਤਾ। ਇਕ ਸੱਤਵਾਂ ਮੁਸਾਫ਼ਰ ਵੀ ਸੀ ਜਿਸ ਨੂੰ ਤੇਜ਼ ਧਾਰ ਹਥਿਆਰ ਨਾਲ ਮਾਰਿਆ ਗਿਆ ਸੀ ਤੇ ਉਹ ਸਖ਼ਤ ਜ਼ਖਮੀ ਹੋਣ ਦੇ ਬਾਵਜੂਦ ਬਚ ਰਿਹਾ ਸੀ। ਦੂਜੀ ਵਾਰਦਾਤ 18 ਨਵੰਬਰ 1983 ਨੂੰ ਤਰਨਤਾਰਨ ਨੇੜੇ ਪਿੰਡ ਖੱਬੇ ਰਾਜਪੂਤਾਂ ਪਾਸ ਹੋਈ ਜਦ ਹਤਿਆਰਿਆਂ ਨੇ ਰਾਤ ਸਮੇਂ ਇਕ ਬੱਸ ਵਿਚੋਂ 4 ਹਿੰਦੂ ਮੁਸਾਫ਼ਰਾਂ ਨੂੰ ਧੂਹ ਧੂਹ ਕੇ ਬਾਹਰ ਕੱਢਿਆ ਤੇ ਗੋਲੀ ਮਾਰ ਕੇ ਕਤਲ ਕਰ ਦਿਤਾ। ਪੰਜਵੇਂ ਹਿੰਦੂ ਮੁਸਾਫ਼ਰ ਸ੍ਰੀ ਹਰਬੰਸ ਲਾਲ ਭਾਟੀਆ ਨੂੰ ਨਿਹੰਗ ਬਾਬਾ ਅਜੀਤ ਸਿੰਘ ਨੇ ਆਪਣੀ ਛਾਤੀ ਨਾਲ ਕੇ ਬਚਾਅ ਲਿਆ। ਇਕੋ ਧਰਮ ਦੇ ਸਮੂਹਕ ਕਤਲਾਂ ਦੀਆਂ ਇਹਨਾਂ ਦੋਹਾਂ ਘਟਨਾਵਾਂ ਪਿੱਛੇ ਦੇਸ਼ ਭਰ ਵਿਚ ਹਿੰਦੂ ਸਿੱਖ ਫਸਾਦ ਕਰਾਉਣ ਦੀ ਇਕ ਡੂੰਘੀ ਸਾਜ਼ਸ਼ ਕੰਮ ਕਰ ਰਹੀ ਸੀ ਜਿਸ ਨੂੰ ਅਕਾਲੀ ਲੀਡਰਸ਼ਿਪ ਨੇ ਸਫ਼ਲ ਨਹੀਂ ਹੋਣ ਦਿਤਾ। ਇਹਨਾਂ ਅਣਮਨੁੱਖੀ ਕਤਲਾਂ ਦੀ ਜ਼ੋਰਦਾਰ ਸ਼ਬਦਾਂ ਵਿਚ ਨਿਖੇਧੀ ਕਰਦੇ ਹੋਏ ਸੰਤ ਬਾਬਾ ਹਰਚੰਦ ਸਿੰਘ ਜੀ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਕਿਹਾ ਕਿ ਨਿਰਦੋਸ਼ ਹਿੰਦੂਆਂ ਦਾ ਕਤਲ ਕਰਨ ਵਾਲੇ ਹਤਿਆਰੇ ਸਿੱਖ ਨਹੀਂ ਹੋ ਸਕਦੇ।

ਕਤਲਾਂ ਦੇ ਇਸ ਦੌਰ ਵਿਚ ਕੁਝ ਖਾਸ ਵਿਅਕਤੀਆਂ ਦੇ ਕਤਲ ਵੀ ਹੋਏ ਹਨ ਜਿਵੇਂ 9.9.81 ਨੂੰ ਲੁਧਿਆਣਾ ਤੇ ਫਿਲੌਰ ਵਿਚਾਲੇ ਲੰਢੂਵਾਲ ਨੇੜੇ ਪ੍ਰਸਿੱਧ ਪੱਤਰਕਾਰ ਲਾਲਾ ਜਗਤ ਨਾਰਾਇਣ ਦਾ 21.12.81 ਨੂੰ ਦਿੱਲੀ ਵਿਚ ਜਥੇਦਾਰ ਸੰਤੋਖ ਸਿੰਘ ਦਾ 20.5.83 ਨੂੰ ਲੁਧਿਆਣਾ ਵਿਚ ਅੰਤਰ-ਰਾਸ਼ਟਰੀ ਓਲਿੰਪਕ ਖਿਡਾਰੀ ਸਰਦਾਰ ਪ੍ਰਿਥੀਪਾਲ ਸਿੰਘ ਦਾ ਤੇ 11.11.83 ਨੂੰ ਨਾਗੋਕੇ ਜ਼ਿਲਾ ਅੰਮ੍ਰਿਤਸਰ ਵਿਚ ਇੱਕਾ ਲੀਡਰ ਸਰਦਾਰ ਸੁਰਜਣ ਸਿੰਘ ਦਾ। ਲੇਕਿਨ ਇਹ ਸਾਰੇ ਰਾਜਨੀਤਕ ਸਾਜ਼ਸ਼ਾਂ ਦਾ ਸ਼ਿਕਾਰ ਹੋਏ ਹਨ। ਇਹਨਾਂ ਤੋਂ ਬਿਨਾਂ ਆਮ ਲੋਕਾਂ ਦੇ ਕਤਲਾਂ ਦਾ ਕੋਈ ਹਿਸਾਬ ਨਹੀਂ ਜਿਹੜੇ ਇਸ ਅੱਤਵਾਦੀ ਮਾਹੌਲ ਵਿਚ ਕੇਵਲ ਇਸ ਕਾਰਨ ਕੀਤੇ ਗਏ ਕਿ ਉਹਨਾਂ ਦਾ ਦੋਸ਼ ਵੀ ਅੱਤਵਾਦੀਆਂ ਦੇ ਸਿਰ ਲਗ ਸਕੇ, ਬੇਸ਼ਕ ਅਜਿਹੇ ਕਤਲਾਂ ਦਾ ਮੂਲ ਕਾਰਨ ਜ਼ਾਤੀ ਦੁਸ਼ਮਣੀ ਜਾਂ ਖ਼ਾਨਦਾਨੀ ਅਦਾਵਤ ਹੀ ਸੀ।

# ਤੋੜ-ਫੋੜ ਤੇ ਬੰਬ-ਧਮਾਕੇ

ਪੰਜਾਬ ਵਿਚ ਧਰਮ-ਅਸਥਾਨਾਂ ਤੇ ਧਰਮ-ਪੁਸਤਕਾਂ ਦੀ ਬੇਅਦਬੀ ਕਾਰਨ ਸ਼ਹਿਰਾਂ ਤੇ ਕਸਬਿਆਂ ਵਿਚ ਹੋਈ ਗੜਬੜ ਦੌਰਾਨ ਸਰਕਾਰੀ ਤੇ ਗ਼ੈਰ-ਸਰਕਾਰੀ ਜਾਇਦਾਦ ਦੀ ਜੋ ਤੋੜ-ਭੰਨ ਤੇ ਸਾੜ-ਫੂਕ ਹੋਈ ਉਸ ਦਾ ਅੰਦਾਜ਼ਾ ਲਾਉਣਾ ਬਹੁਤ ਮੁਸ਼ਕਲ ਹੈ। ਇਹਨੀਂ ਦਿਨੀਂ ਬੰਬ-ਧਮਾਕਿਆਂ ਦਾ ਦੌਰ ਵੀ ਚੱਲਿਆ ਜਿਸ ਨੇ ਸਾਰੇ ਪੰਜਾਬ ਨੂੰ ਆਪਣੀ ਲਪੇਟ ਵਿਚ ਲੈ ਲਿਆ। ਸਰਕਾਰੀ ਦਫ਼ਤਰਾਂ ਤੇ ਅਫ਼ਸਰਾਂ ਦੀਆਂ ਕੋਠੀਆਂ ਤੇ ਬੰਬ ਸੁੱਟੇ ਗਏ। ਇੱਕਾ ਵਿਧਾਇਕਾਂ, ਵਜ਼ੀਰਾਂ ਤੇ ਆਗੂਆਂ ਦੀਆਂ ਕੋਠੀਆਂ 'ਤੇ ਬੰਬ ਮਾਰੇ ਗਏ। ਉਸ ਵਕਤ ਦੇ ਮੁਖ ਮੰਤਰੀ ਸਰਦਾਰ ਦਰਬਾਰਾ ਸਿੰਘ ਦੇ ਜੱਦੀ ਪਿੰਡ ਜੰਡਿਆਲਾ ਜ਼ਿਲਾ ਜਲੰਧਰ ਵਿਚਲੀ ਕੋਠੀ ਤੇ ਸਾਬਕ ਅਕਾਲੀ ਵਜ਼ੀਰ ਸਰਦਾਰ ਬਲਵੰਤ ਸਿੰਘ ਦੀ ਚੰਡੀਗੜ੍ਹ ਦੇ ਸੈਕਟਰ 27 ਵਿਚਲੀ ਕੋਠੀ ਵੀ ਇਹਨਾਂ ਧਮਾਕਾ-ਖੇਜ਼ ਬੰਬਾਂ ਦੀ ਮਾਰ ਤੋਂ ਨਹੀਂ ਬਚ ਸਕੀ। ਲੇਕਿਨ ਜਾਪਦਾ ਇਹ ਸੀ ਕਿ ਪਟਾਕਿਆਂ ਵਰਗੇ ਇਹਨਾਂ ਬੰਬਾਂ ਦੀ ਬਰਖਾ ਕੇਵਲ ਪੰਜਾਬ ਦੇ ਲੋਕਾਂ ਵਿਚ ਦਹਿਸ਼ਤ ਪੈਦਾ ਕਰਨ ਲਈ ਹੀ ਕੀਤੀ ਜਾ ਰਹੀ ਸੀ ਕਿਉਂਕਿ ਇਹਨਾਂ ਬੰਬ ਧਮਾਕਿਆਂ ਨਾਲ ਥੋੜੀ ਬਹੁਤ ਟੁੱਟ-ਭੱਜ ਤੋਂ ਬਿਨਾਂ ਜ਼ਿਆਦਾ ਨੁਕਸਾਨ ਨਹੀਂ ਸੀ ਹੋਇਆ।

ਦਹਿਸ਼ਤ ਦੇ ਦੌਰ ਪਿੱਛੋਂ ਇਨਸਾਨੀਅਤ ਦੇ ਦੁਸ਼ਮਣਾਂ ਨੇ ਇਕ ਚੱਕਰ ਵਹਿਸ਼ਤ ਦਾ ਵੀ ਚਲਾਇਆ। ਇਹਨਾਂ ਵਹਿਸ਼ੀਆਂ ਨੇ ਪਬਲਿਕ ਅਸਥਾਨਾਂ ਤੇ ਮਾਰੂ ਬੰਬ ਚਲਾ ਕੇ ਤੇ ਰੇਲ-ਗੱਡੀ ਉਲਟਾ ਕੇ ਸੈਂਕੜੇ ਬੇਕਸੂਰ ਲੋਕ ਮਾਰੇ ਤੇ ਘਾਇਲ ਕਰ ਦਿਤੇ। ਮਿਸਾਲ ਵਜੋਂ 14 ਅਕਤੂਬਰ 1983 ਨੂੰ ਦਿੱਲੀ ਦੇ 2 ਸਿਨੇਮਿਆਂ ਵਿਚ ਬੰਬ ਫਟੇ ਜਿਹਨਾਂ ਨਾਲ 5 ਵਿਅਕਤੀ ਮਰੇ ਤੇ 40 ਫੱਟੜ ਹੋਏ। ਏਸੇ ਦਿਨ ਦਿੱਲੀ ਸਟੇਸ਼ਨ ਤੇ ਵੀ ਧਮਾਕਾ ਹੋਇਆ ਜਿਸ ਨਾਲ 29 ਬੰਦੇ ਜ਼ਖਮੀ ਹੋ ਗਏ। 14-15 ਅਕਤੂਬਰ 1983 ਦੀ ਦਰਮਿਆਨੀ ਰਾਤ ਨੂੰ ਚੰਡੀਗੜ੍ਹ ਵਿਚ ਰਾਮਲੀਲਾ ਦੇਖ ਰਹੇ ਲੋਕਾਂ ਵਿਚ ਬੰਬ ਚੱਲਿਆ ਜਿਸ ਦੀ ਮਾਰ ਨਾਲ 3 ਬੰਦੇ ਮਰ ਗਏ ਤੇ 25 ਫੱਟੜ ਹੋ ਗਏ। 25 ਅਕਤੂਬਰ 1383 ਨੂੰ ਮੰਡੀ ਗੋਬਿੰਦਗੜ੍ਹ ਨੇੜੇ ਭਿਆਨਕ ਰੇਲ ਦੁਰਘਟਨਾ ਹੋਈ। ਰੇਲਵੇ ਲਾਈਨ ਦੀਆਂ ਫਿਸ਼ ਪਲੇਟਾਂ ਉਖੜੀਆਂ ਹੋਣ ਕਾਰਨ ਹੌੜਾ ਮੇਲ ਉਲਟ ਗਈ। ਸਰਕਾਰੀ ਬਿਆਨ ਮੁਤਾਬਿਕ 17 ਮਰੇ ਤੇ 135

ਜ਼ਖ਼ਮੀ ਹੋਏ ਪਰ ਗ਼ੈਰ-ਸਰਕਾਰੀ ਅੰਦਾਜ਼ੇ ਅਨੁਸਾਰ ਮਰਨ ਵਾਲਿਆਂ ਦੀ ਗਿਣਤੀ ਕਈ ਦਰਜਣਾਂ ਤੇ ਜ਼ਖ਼ਮੀ ਹੋਣ ਵਾਲਿਆਂ ਦੀ ਕਈ ਸੈਂਕੜਿਆਂ ਤੋਂ ਘਟ ਨਹੀਂ ਹੋ ਸਕਦੀ।

# ਲੁੱਟ-ਖੋਹ ਤੇ ਬੈਂਕ-ਡਾਕੇ

ਏਥੋਂ ਉੜ ਚੱਲ ਭੋਲਿਆ ਪੰਛੀਆ,
ਵੇ ਤੂੰ ਆਪਣੀ ਜਾਨ ਬਚਾਅ।

ਏਥੇ ਡਾਕੇ ਪੈਣ ਦੁਪਹਿਰ ਨੂੰ,
ਵੇ ਤੂੰ ਛਵ੍ਹੀਆਂ ਹੇਠ ਨਾ ਆ।

ਪੰਜਾਬੀ ਦੇ ਅਮਰ ਗੀਤਕਾਰ ਸਵਰਗਵਾਸੀ ਸ਼੍ਰੀ ਨੰਦ ਲਾਲ ਨੂਰਪੁਰੀ ਨੇ ਇਹ ਬੋਲ ਦੇਸ਼ ਦੀ ਅਜ਼ਾਦੀ ਤੇ ਮੁਲਕ ਦੀ ਤਕਸੀਮ ਤੋਂ ਕਈ ਵਰ੍ਹੇ ਪਹਿਲਾਂ ਲਿਖੇ ਸਨ ਜੋ ਅੱਜ 'ਭਵਿੱਖਬਾਣੀ' ਸਾਬਤ ਹੋ ਰਹੇ ਹਨ। ਮਰਹੂਮ ਸ਼ਾਇਰ ਜੇ ਖੂਹ ਵਿਚ ਛਾਲ ਮਾਰਕੇ ਨਾ ਮਰਦਾ ਤਾਂ ਅੱਜ ਆਪਣੀਂ ਅੱਖੀਂ ਦੇਖ ਰਿਹਾ ਹੁੰਦਾ ਕਿ ਉਸਦੀ ਪੇਸ਼ੀਨ-ਗੋਈ ਕਿੰਨੀ ਠੀਕ ਹੈ। ਚੋਰੀਆਂ, ਡਾਕੇ, ਲੁੱਟ-ਖੋਹ, ਮਾਰਧਾੜ ਤੇ ਬੈਂਕ-ਡਾਕੇ ਨਿਤ ਦਾ ਕਾਰੋਬਾਰ ਬਣ ਚੁਕੇ ਹਨ। ਕੋਈ ਦਿਨ ਅਜਿਹਾ ਨਹੀਂ ਲੰਘਦਾ ਜਿਸ ਦਿਨ ਲੁਟੇਰਿਆਂ ਨੇ ਕੋਈ ਵਾਰਦਾਤ ਨਾ ਕੀਤੀ ਹੋਵੇ। ਅੱਜ ਦੇ ਡਾਕੂਆਂ ਨੇ ਪੰਜਾਬ ਦੇ ਇਤਿਹਾਸ ਵਿਚ ਡਾਕਿਆਂ ਦੇ ਪਿਛਲੇ ਸਾਰੇ ਰਿਕਾਰਡ ਮਾਤ ਪਾ ਦਿਤੇ ਹਨ। ਨੂਰ-ਪੁਰੀ ਦੇ ਪੰਜਾਬ ਨਾਲੋਂ ਅਜੋਕੇ ਪੰਜਾਬ ਦੇ ਡਾਕੂ ਕਿਤੇ ਅੱਗੇ ਲੰਘ ਚੁਕੇ ਹਨ। ਹੁਣ ਛਵ੍ਹੀਆਂ ਤੇ ਗੰਡਾਸਿਆਂ ਦਾ ਦੌਰ ਨਹੀਂ ਰਿਹਾ, ਮਾਡਰਨ ਡਕੈਤ ਨਵੀਨਤਮ ਅਸਲ੍ਹੇ, ਪਿਸਤੌਲਾਂ, ਰਿਵਾਲਵਰਾਂ, ਸਟੇਨਗੰਨਾਂ, ਬਰੇਨ ਗੰਨਾਂ ਤੇ ਕਾਰਬਾਈਨਾਂ ਆਦਿ ਨਾਲ ਲੈਸ ਹੋ ਕੇ ਰਹਿੰਦੇ ਹਨ ਤੇ ਵਾਹ ਲਗਦਿਆਂ ਆਪਣਾ ਵਾਰ ਖ਼ਾਲੀ ਨਹੀਂ ਜਾਣ ਦਿੰਦੇ।

ਪੰਜਾਬ ਵਿਚ ਬੈਂਕ-ਡਾਕਿਆਂ ਦੇ ਦੌਰ ਦਾ 'ਮਹੂਰਤ' 28.5.82 ਨੂੰ ਹੋਇਆ ਜਦ ਹਥਿਆਰਬੰਦ ਡਾਕੂ ਅੰਮ੍ਰਿਤਸਰ ਨੇੜੇ ਜੀ. ਟੀ. ਰੋਡ 'ਤੇ ਟਾਂਗਰਾ ਵਿਚ ਸਟੇਟ ਬੈਂਕ ਆਫ਼ ਇੰਡੀਆ ਦੀ ਬਰਾਂਚ ਤੋਂ ਛੇ ਸੱਤ ਲੱਖ ਰੁਪਏ ਲੁੱਟ ਕੇ ਲੈ ਗਏ। ਉਸ ਤੋਂ ਬਾਅਦ ਬੈਂਕ-ਡਾਕੇ 'ਬੱਚਿਆਂ ਦੀ ਖੇਡ' ਦਾ ਰੂਪ ਧਾਰਨ ਕਰ

ਗਏ। ਆਏ ਦਿਨ ਸ਼ਸਤਰਧਾਰੀ ਡਾਕੂ ਨਿਸ਼ਚਿਤ ਬੈਂਕ ਤੇ ਆਉਂਦੇ ਹਨ, ਸਟਾਫ਼ ਦੇ ਹੱਥ ਖੜੇ ਕਰਾਉਂਦੇ ਹਨ ਤੇ ਬੜੇ ਆਰਾਮ ਨਾਲ ਬੈਂਕ ਲੁੱਟ ਕੇ ਫਰਾਰ ਹੋ ਜਾਂਦੇ ਹਨ ਇਹਨਾਂ ਡਾਕੂਆਂ ਤੇ ਹੋਰ ਮੁਜਰਮਾਂ ਨੂੰ ਫੜਨ ਵਿਚ ਪੁਲਸ ਫੋਰਸ ਬੁਰੀ ਤਰ੍ਹਾਂ ਅਸਫਲ ਰਹੀ ਹੈ।

ਪੰਜਾਬ ਦੇ 'ਅਮਨ ਤੇ ਕਾਨੂੰਨ' ਦੀ ਤਸਵੀਰ-ਕਸ਼ੀ ਹਿੰਸਕ ਘਟਨਾਵਾਂ ਦੀ ਦੋ ਸਾਲਾ ਸਰਕਾਰੀ ਰਿਪੋਰਟ ਨੇ ਕਰ ਦਿਤੀ ਹੈ ਜੋ 12.10.83 ਨੂੰ ਜਾਰੀ ਕੀਤੀ ਗਈ। ਇਸ ਰਿਪੋਰਟ ਵਿਚ ਦਿਤੇ ਗਏ ਅੰਕੜਿਆਂ ਅਨੁਸਾਰ ਬੀਤੇ ਦੋ ਵਰ੍ਹਿਆਂ ਵਿਚ 116 ਕਤਲ ਹੋਏ, 357 ਵਿਅਕਤੀ ਫੱਟੜ ਹੋਏ, 902 ਦੋਸ਼ੀ ਗ੍ਰਿਫ਼ਤਾਰ ਕੀਤੇ ਗਏ, ਸਰਦਾਰ ਅਵਤਾਰ ਸਿੰਘ ਅਟਵਾਲ ਸਮੇਤ 18 ਪੁਲਸ ਅਫ਼ਸਰ ਮਰੇ, 99 ਦੋਸ਼ੀ 'ਇਸ਼ਤਹਾਰੀ ਮੁਜਰਮ' ਕਰਾਰ ਦਿਤੇ ਗਏ ਤੇ 32 ਨਿਰੰਕਾਰੀਆਂ ਉਤੇ ਹਮਲੇ ਹੋਏ।

ਧਰਮਯੁੱਧ ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਇਕ ਵਾਰ ਨਹੀਂ ਅਨੇਕ ਵਾਰ ਇਹ ਗੱਲ ਦੁਹਰਾ ਚੁਕੇ ਹਨ ਕਿ ਪੰਜਾਬ ਦੀ ਗੜਬੜ ਤੇ ਹਿੰਸਕ ਘਟਨਾਵਾਂ ਲਈ ਸਰਕਾਰ ਜ਼ਿੰਮੇਦਾਰ ਹੈ। ਘਟਨਾਵਾਂ ਲਈ ਜ਼ਿੰਮੇਦਾਰ ਲੋਕ ਥਾਣਿਆਂ ਵਿਚੋਂ ਆਉਂਦੇ ਤੇ ਕਾਰਵਾਈ ਕਰਨ ਤੋਂ ਬਾਅਦ ਥਾਣਿਆਂ ਵਿਚ ਹੀ ਚਲੇ ਜਾਂਦੇ ਹਨ। ਸੰਤ ਲੌਂਗੋਵਾਲ ਕਈ ਵਾਰ ਇਹ ਮੰਗ ਕਰ ਚੁਕੇ ਹਨ ਕਿ ਪੰਜਾਬ ਦੀ ਗੜਬੜ ਤੇ ਹਿੰਸਕ ਘਟਨਾਵਾਂ ਦੀ ਪੜਤਾਲ ਬਾਰੇ ਜੁਡੀਸ਼ਲ ਕਮਿਸ਼ਨ ਕਾਇਮ ਕੀਤਾ ਜਾਏ ਤਾਂ ਜੋ ਪਤਾ ਲਗ ਸਕੇ ਕਿ ਅਜਿਹੀਆਂ ਕਾਰਵਾਈਆਂ ਕੌਣ ਕਰਦਾ ਹੈ ਤੇ ਕੌਣ ਕਰਵਾਉਂਦਾ ਹੈ।



ਅਕਾਲ ਤਖ਼ਤ ਸਾਹਮਣੇ ਮਰਜੀਵੜਿਆਂ ਨੂੰ ਸਹੁੰ ਚੁਕਾਈ ਜਾ ਰਹੀ ਹੈ

# ਅਕਾਲੀ ਫ਼ੌਜ ਦੇ 'ਕਮਾਂਡੋ ਦਸਤੇ'

- ਮਰਜੀਵੜੇ
- ਵਿਦਿਆਰਥੀ ਫੈਡਰੇਸ਼ਨ
- ਯੂਥ ਅਕਾਲੀ ਦਲ
- ਬਬਰ ਖ਼ਾਲਸਾ

# ਮਰਜੀਵੜੇ

ਸਿੱਖ ਪੰਥ ਦੀ ਪ੍ਰਤੀਨਿਧ ਸਿਆਸੀ ਪਾਰਟੀ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਤੇ ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ 'ਧਰਮਯੁੱਧ' ਦੇ ਸਿਲਸਲੇ ਵਿਚ ਜਦ ਜੇਲ੍ਹਾਂ ਭਰ ਕੇ ਵੇਖ ਲਈਆਂ ਤੇ ਇਕ-ਦਿਵਸੀ ਐਕਸ਼ਨ ਪ੍ਰੋਗਰਾਮ ਅਧੀਨ ਸੜਕਾਂ 'ਤੇ ਟ੍ਰੈਫਿਕ ਜਾਮ ਕਰ ਕੇ ਵੀ ਵੇਖ ਲਿਆ ਪਰ ਫਿਰ ਵੀ ਕੇਂਦਰ ਸਰਕਾਰ ਅਕਾਲੀ ਦਲ ਦੀਆਂ ਮੰਨਣ ਲਈ ਟੱਸ ਤੋਂ ਮੱਸ ਨਾ ਹੋਈ ਤਾਂ ਸੰਤ ਜੀ ਨੇ ਲੋੜ ਮਹਿਸੂਸ ਕੀਤੀ ਮਰਜੀਵੜਿਆਂ ਦੀ ਇਕ ਅਜਿਹੀ ਫ਼ੌਜ ਦੀ ਜੋ ਪੰਥ ਲਈ ਸੀਸ ਭੇਟ ਕਰਨ ਦੀ ਸਹੁੰ ਚੁਕੇ, 24 ਘੰਟੇ ਪੰਥਕ ਹਿਤਾਂ ਲਈ ਕੁਰਬਾਨੀ ਕਰਨ ਵਾਸਤੇ ਤਿਆਰ ਰਹੇ ਤੇ ਘੱਟ ਤੋਂ ਘੱਟ ਇਕ ਘੰਟੇ ਦੇ ਨੋਟਿਸ 'ਤੇ ਐਕਸ਼ਨ ਪ੍ਰੋਗਰਾਮ ਵਿਚ ਹਿੱਸਾ ਲੈਣ ਲਈ ਸੜਕਾਂ ਤੇ ਨਿਕਲ ਆਵੇ। ਇਹ ਸੋਚ ਕੇ ਸੰਤ ਲੌਂਗੋਵਾਲ ਨੇ ਮਰਜੀਵੜਿਆਂ ਦੀ ਇਕ-ਲੱਖੀ ਫ਼ੌਜ ਭਰਤੀ ਕਰਨ ਦਾ ਐਲਾਨ ਕਰ ਦਿਤਾ। ਇਸ ਦੇ ਨਾਲ ਹੀ ਸੰਤ ਜੀ ਨੇ ਸਿੱਖ ਸੰਗਤਾਂ ਨੂੰ ਸੱਦਾ ਦਿਤਾ ਕਿ ਜਿਹੜੇ ਸਿੰਘ ਪੰਥ ਲਈ ਸਿਰ ਦੇਣ ਵਸਤੇ ਤਿਆਰ ਹੋਣ ਉਹ 14 ਅਪ੍ਰੈਲ 1983 ਨੂੰ ਵਿਸਾਖੀ ਦੇ ਪਵਿੱਤਰ ਦਿਹਾੜੇ 'ਤੇ ਮਰਜੀਵੜਿਆਂ ਵਿਚ ਨਾਂ ਲਿਖਵਾਉਣ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਅੱਗੇ ਸਹੁੰਆਂ ਚੁੱਕਣ ਲਈ ਅੰਮ੍ਰਿਤਸਰ ਪਹੁੰਚ ਜਾਣ। ਸੰਤ ਜੀ ਨੇ ਮਰਜੀਵੜਿਆਂ ਦੀ ਭਰਤੀ ਬਾਰੇ ਜਾਣਕਾਰੀ ਦਿੰਦਿਆਂ ਇਹ ਵੀ ਦੱਸਿਆ ਕਿ ਉਹਨਾਂ ਨੂੰ ਦੋ ਜਾਂ ਤਿੰਨ ਕਿਸ਼ਤਾਂ ਵਿਚ ਕਸਮਾਂ ਚੁਕਾਈਆਂ ਜਾਣਗੀਆਂ।

ਸੰਤ ਲੌਂਗੋਵਾਲ ਦੀ ਕਾਲ 'ਤੇ ਵਿਸਾਖੀ ਤੋਂ ਇਕ ਦਿਨ ਪਹਿਲਾਂ ਹੀ ਦਰਬਾਰ ਸਾਹਿਬ ਕੰਪਲੈਕਸ ਅੰਮ੍ਰਿਤਸਰ ਵਿਚ ਮਰਜੀਵੜਿਆਂ ਵਿਚ ਸ਼ਾਮਲ ਹੋਣ ਦੇ ਚਾਹਵਾਨ ਸਿੰਘਾਂ ਦੀ ਭੀੜ ਲਗ ਗਈ। ਹਜ਼ਾਰਾਂ ਦੀ ਗਿਣਤੀ ਵਿਚ ਸਹੁੰਆਂ ਚੁੱਕਣ ਆਏ ਸਿੰਘਾਂ ਦੇ ਨਾਂ-ਪਤੇ ਨੋਟ ਕਰਨ ਲਈ ਮੋਰਚਾ ਡਿਕਟੇਟਰ ਸੰਤ ਲੌਂਗੋਵਾਲ ਨੂੰ ਦੋ ਭਰਤੀ ਦਫ਼ਤਰ ਖੋਲ੍ਹਣੇ ਪੈ ਗਏ : ਇਕ ਸ਼੍ਰੋਮਣੀ ਅਕਾਲੀ ਦਲ ਦੇ ਦਫ਼ਤਰ ਵਿਚ ਤੇ ਦੂਜਾ ਮੋਰਚੇ ਦੇ ਸਹਿ-ਸੰਚਾਲਕ ਸੰਤ ਭਿੰਡਰਾਂਵਾਲੇ ਦੇ ਕੈਂਪ ਗੁਰੂ ਨਾਨਕ ਨਿਵਾਸ ਵਿਚ।

## ਸਹੁੰ ਸਮਾਗਮ

14 ਅਪ੍ਰੈਲ 1983 ਨੂੰ ਵਿਸਾਖੀ ਦੇ ਪਵਿੱਤਰ ਦਿਹਾੜੇ ਅੰਮ੍ਰਿਤਸਰ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਅੱਗੇ ਇਕ ਵਿਸ਼ਾਲ ਦੀਵਾਨ ਸਜਿਆ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਤੋਂ ਮਰਜੀਵੜਿਆਂ ਨੂੰ ਸਹੁੰ ਚੁਕਾਉਣ ਦੀ ਆਗਿਆ ਮੰਗੀ ਕਿਉਂਕਿ ਜਥੇਦਾਰ ਅਕਾਲ ਤਖ਼ਤ ਸਾਹਿਬ ਦੀ ਆਗਿਆ ਬਿਨਾਂ ਤਖ਼ਤ ਸਾਹਿਬ ਨਾਲ ਸਬੰਧਤ ਕੋਈ ਸਮਾਗਮ ਨਹੀਂ ਕੀਤਾ ਜਾ ਸਕਦਾ। ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਨੇ ਸੰਤ ਲੌਂਗੋਵਾਲ ਦੀ ਬੇਨਤੀ ਪਰਵਾਨ ਕਰਦਿਆਂ ਸੰਤ ਜੀ ਨੂੰ ਸਹੁੰ ਚੁਕਾਉਣ ਦੀ ਕਾਰਵਾਈ ਕਰਨ ਦੀ ਇਜਾਜ਼ਤ ਦੇ ਦਿਤੀ ਤੇ ਇਸ ਦੇ ਨਾਲ ਹੀ ਮਰਜੀਵੜਿਆਂ ਨੂੰ ਅਸ਼ੀਰਵਾਦ ਨਾਲ ਨਿਵਾਜਿਆ।

ਇਸ ਤੋਂ ਬਾਅਦ ਸੰਤ ਲੌਂਗੋਵਾਲ ਨੇ 33646 ਮਰਜੀਵੜਿਆਂ ਨੂੰ ਸਮੂਹਕ ਰੂਪ ਵਿਚ ਸਹੁੰ ਖਾਣ ਦੀ ਰਸਮ ਅਦਾ ਕੀਤੀ। ਰਸਮ ਦੇ ਲਫ਼ਜ਼ ਇਹ ਸਨ :

"ਮੈਂ ਸ਼ਹੀਦਾਂ ਦੀ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਨੂੰ ਆਪਣੀਆਂ ਸੇਵਾਵਾਂ ਅਰਪਣ ਕਰਦਾ ਹੋਇਆ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਪ੍ਰਣ ਕਰਦਾ ਹਾਂ ਕਿ ਮੇਰਾ 'ਸਿਰ' ਅੱਜ ਤੋਂ ਪੰਥ ਨੂੰ ਅਰਪਣ ਹੈ ਅਤੇ ਮੈਂ ਪ੍ਰਧਾਨ ਸਾਹਿਬ ਸ਼੍ਰੋਮਣੀ ਅਕਾਲੀ ਦਲ ਦੇ ਹੁਕਮ ਅਨੁਸਾਰ ਪੰਥ ਦੀ ਚੜ੍ਹਦੀ ਕਲਾ ਲਈ ਹਰ ਕੁਰਬਾਨੀ ਕਰਾਂਗਾ।'

ਇਸ ਮੌਕੇ 'ਤੇ ਸੰਤ ਲੌਂਗੋਵਾਲ ਤੋਂ ਇਲਾਵਾ ਪੰਥਕ ਆਗੂਆਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ, ਜਥੇਦਾਰ ਓਂਕਾਰ ਸਿੰਘ ਮੱਤੇਨੰਗਲ, ਸਰਦਾਰ ਬਲਵੰਤ ਸਿੰਘ ਰਾਮੂਵਾਲੀਆ, ਸਰਦਾਰ ਭਾਨ ਸਿੰਘ, ਸਰਦਾਰ ਤੇਜਾ ਸਿੰਘ ਅਕਰਪੁਰ, ਸਰਦਾਰ ਅਬਿਨਾਸ਼ੀ ਸਿੰਘ, ਜਥੇਦਾਰ ਤਾਲਿਬ ਸਿੰਘ ਸੰਧੂ ਤੇ ਜਥੇਦਾਰ ਸੁੱਚਾ ਸਿੰਘ ਛੋਟੇਪੁਰ ਨੇ ਸੰਗਤ ਅਤੇ ਮਰਜੀਵੜਿਆਂ ਨੂੰ ਸੰਬੋਧਨ ਕੀਤਾ। ਸੰਤ ਭਿੰਡਰਾਂਵਾਲੇ ਨੇ ਆਖਿਆ ਕਿ ਪੰਥ ਨੇ ਆਪਣੀ ਹੋਂਦ ਲਈ ਫ਼ੈਸਲਾ-ਕੁਨ ਲੜਾਈ ਸ਼ੁਰੂ ਕਰ ਰੱਖੀ ਹੈ। ਸੰਤ ਲੌਂਗੋਵਾਲ ਨੇ ਐਲਾਨ ਕੀਤਾ ਕਿ ਹੋਰ ਮਰਜੀਵੜੇ 12 ਮਈ ਨੂੰ ਮੱਸਿਆ ਵਾਲੇ ਦਿਨ ਸਹੁੰ ਚੁਕਣਗੇ। ਉਸ ਤੋਂ ਪਿਛੋਂ ਧਰਮਯੁੱਧ ਦੇ ਸਬੰਧ ਵਿਚ ਇਕ-ਰੋਜ਼ਾ ਐਕਸ਼ਨ ਹੋਵੇਗਾ। ਮੋਰਚਾ ਲਗਾਤਾਰ ਜਾਰੀ ਰਹੇਗਾ।

ਮਰਜੀਵੜੇ ਬਣਨ ਦੇ ਚਾਹਵਾਨ ਸਿੰਘਾਂ ਦੀ ਗਿਣਤੀ ਬਹੁਤ ਜ਼ਿਆਦਾ

ਹੋਣ ਕਾਰਨ ਹੋਰ ਮਰਜੀਵੜਿਆਂ ਨੂੰ ਦੋ ਵਾਰ ਸਹੁੰ ਚੁਕਾਉਣੀ ਪਈ। 11 ਮਈ 1983 ਨੂੰ ਚੌਦਸ਼ ਵਾਲੇ ਦਿਨ. ਸ੍ਰੀ ਅਕਾਲ ਤਖ਼ਤ ਸਾਹਿਬ ਅੱਗੇ 41637 ਮਰਜੀਵੜਿਆਂ ਨੇ ਸਹੁੰ ਚੁਕੀ। ਜਿਨ੍ਹਾਂ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਸਰਦਾਰ ਸੁਰਜੀਤ ਸਿੰਘ ਬਰਨਾਲਾ, ਸਰਦਾਰ ਬਲਵੰਤ ਸਿੰਘ, ਸਰਦਾਰ ਰਵੀਇੰਦਰ ਸਿੰਘ ਤੇ ਸਰਦਾਰ ਢੀਂਡਸਾ ਸ਼ਾਮਲ ਸਨ। ਅਗਲੇ ਦਿਨ 12 ਮਈ 1983 ਨੂੰ ਮੱਸਿਆ ਦੇ ਸੁਭਾਗ ਮੌਕੇ 'ਤੇ ਏਸੇ ਜਗ੍ਹਾ 40419 ਮਰਜੀਵੜਿਆਂ ਨੂੰ ਸਹੁੰ ਚੁਕਾਈ ਗਈ। ਇਸ ਤਰ੍ਹਾਂ ਕੁਲ ਮਿਲਾ ਕੇ ਮਰਜੀਵੜਿਆਂ ਦੀ ਗਿਣਤੀ 1 ਲੱਖ 15 ਹਜ਼ਾਰ 702 ਹੋ ਗਈ ਜਦ ਕਿ ਮੋਰਚਾ ਸੰਚਾਲਕ ਸੰਤ ਲੌਂਗੋਵਾਲ ਵਲੋਂ ਕੇਵਲ 1 ਲੱਖ ਸਰਫ਼ਰੋਸ਼ਾਂ ਦੀ ਹੀ ਮੰਗ ਕੀਤੀ ਗਈ ਸੀ।

ਇਸ ਤੋਂ ਪਿਛੋਂ ਮਰਜੀਵੜਿਆਂ ਦੀ ਅਗਵਾਈ ਕਰਨ ਵਾਲੇ ਖ਼ਾਸ ਕੇਡਰਾਂ ਨੂੰ ਟਰੇਨਿੰਗ ਦੇਣ ਲਈ ਅਨੰਦਪੁਰ ਸਾਹਿਬ ਵਿਚ 5.6.83 ਤੋਂ 9.6.83 ਤਕ ਚਾਰ-ਰੋਜ਼ਾ ਕੈਂਪ ਲਾਇਆ ਗਿਆ। ਇਸ ਕੈਂਪ ਦਾ ਪ੍ਰਬੰਧ ਕਿਲ੍ਹਾ ਅਨੰਦਗੜ੍ਹ ਵਿਚ ਕੀਤਾ ਗਿਆ ਸੀ। ਕੈਂਪ ਦੀ ਮਾਣ-ਮਰਯਾਦਾ ਤੇ ਡਸਿਪਲਨ ਸਲਾਹੁਣ ਯੋਗ ਸੀ। ਮਰਜੀਵੜਿਆਂ ਨੂੰ ਜਿਨ੍ਹਾਂ 'ਕਮਾਂਡਰਾਂ' ਨੇ ਸਿਖਿਆ ਦਿਤੀ ਉਹਨਾਂ ਵਿਚੋਂ ਵਰਨਣ-ਯੋਗ ਨਾਂ ਇਹ ਹਨ: ਜਥੇਦਾਰ ਗੁਰਚਰਨ ਸਿੰਘ ਟੌਹੜਾ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸਰਦਾਰ ਸੁਰਜੀਤ ਸਿੰਘ ਬਰਨਾਲਾ, ਜਥੇਦਾਰ ਜਗਦੇਵ ਸਿੰਘ ਤਲਵੰਡੀ, ਸਰਦਾਰ ਸੁਖਜਿੰਦਰ ਸਿੰਘ, ਸਰਦਾਰ ਸੁਖਦੇਵ ਸਿੰਘ ਢੀਂਡਸਾ, ਸਰਦਾਰ ਬਲਵਿੰਦਰ ਸਿੰਘ ਭੂੰਦੜ, ਸਰਦਾਰ ਬਸੰਤ ਸਿੰਘ ਖਾਲਸਾ, ਮੇਜਰ ਜਨਰਲ ਨਰਿੰਦਰ ਸਿੰਘ, ਮੇਜਰ ਜਨਰਲ ਜੇ. ਐੱਸ. ਭੁੱਲਰ, ਮੇਜਰ ਪ੍ਰੀਤਮ ਸਿੰਘ, ਕਰਨਲ ਸ਼ਮਸ਼ੇਰ ਸਿੰਘ, ਗਿਆਨੀ ਲਾਲ ਸਿੰਘ ਸਾਬਕ ਚੇਅਰਮੈਨ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਸਰਦਾਰ ਗੁਰਸੇਵਕ ਸਿੰਘ ਸਾਬਕ ਵੀ. ਸੀ., ਸਰਦਾਰ ਜਸਦੇਵ ਸਿੰਘ ਸੰਧੂ, ਸੰਤ ਗਿਆਨੀ ਨਿਰੰਜਣ ਸਿੰਘ, ਪ੍ਰੋਫੈਸਰ ਪਿਆਰਾ ਸਿੰਘ ਪਦਮ, ਡਾਕਟਰ ਗੁਰਦੇਵ ਸਿੰਘ ਪੰਜਾਬੀ ਯੂਨੀਵਰਸਟੀ, ਪ੍ਰੋਫ਼ੈਸਰ ਜੁਗਿੰਦਰ ਸ਼ਿੰਘ, ਸਰਦਾਰ ਮਨਜੀਤ ਸਿੰਘ ਦਿੱਲੀ, ਪ੍ਰਿੰਸੀਪਲ ਸਤਿਬੀਰ ਸਿੰਘ ਤੇ ਸਰਦਾਰ ਭੁਪਿੰਦਰ ਸਿੰਘ ਮਾਨ ਸਾਬਕ ਐੱਮ. ਪੀ. ਆਦਿ।

9.6.83 ਨੂੰ ਅਨੰਦਪੁਰ ਸਾਹਿਬ ਵਿਚ ਮਰਜੀਵੜਾ ਟਰੇਨਿੰਗ ਕੈਂਪ ਦੇ ਸਮਾਪਤੀ ਸਮਾਗਮ ਦੌਰਾਨ ਬੁਲਾਰਿਆਂ ਵੱਲੋਂ ਸਰਦਾਰ ਬਲਵੰਤ ਸਿੰਘ ਸਾਬਕਾ ਖ਼ਜ਼ਾਨਾ ਮੰਤਰੀ ਦੀ ਕੋਠੀ 'ਤੇ ਚੰਡੀਗੜ੍ਹ ਵਿਚ ਸੁੱਟੇ ਗਏ ਬੰਬ ਦੀ ਜ਼ੋਰਦਾਰ

ਨਿਖੇਧੀ ਕੀਤੀ ਗਈ ਤੇ ਇਸ ਨੂੰ ਇਕ ਗਹਿਰੀ ਸਾਜ਼ਸ਼ ਕਰਾਰ ਦਿਤਾ ਗਿਆ। ਕੈਂਪ ਵੱਲੋਂ ਸਰਕਾਰ ਨੂੰ ਵਾਰਨਿੰਗ ਦਿਤੀ ਗਈ ਕਿ ਕਿਸੇ ਅਕਾਲੀ ਨੇਤਾ ਨੂੰ ਕੋਈ ਨੁਕਸਾਨ ਪਹੁੰਚਿਆ ਤਾਂ ਇਸ ਦੇ ਗੰਭੀਰ ਸਿੱਟੇ ਨਿਕਲਣਗੇ।

## ਵਿਦਿਆਰਥੀ ਫੈਡਰੇਸ਼ਨ

ਸਿਖ ਵਿਦਿਆਰਥੀਆਂ ਦੀ ਸੰਸਥਾ 'ਆਲ ਇੰਡੀਆ ਸਿਖ ਸਟੂਡੈਂਟਸ ਫ਼ੈਡਰੇਸ਼ਨ' ਸ਼ੁਰੂ ਤੋਂ ਹੀ ਸ਼੍ਰੋਮਣੀ ਅਕਾਲੀ ਦਲ ਦੇ ਵਿਦਿਆਰਥੀ ਵਿੰਗ ਵਜੋਂ ਕੰਮ ਕਰਦੀ ਆ ਰਹੀ ਹੈ। ਇਸ ਸੰਸਥਾ ਦੀ ਬੁਨਿਆਦ ਮੁਲਕ ਦੀ ਤਕਸੀਮ ਤੋਂ ਪਹਿਲਾਂ ਉਸ ਵਕਤ ਰਖੀ ਗਈ ਸੀ ਜਦ ਵਿਦਿਅਕ ਅਦਾਰਿਆਂ ਵਿਚ ਕਮਿਊਨਿਸਟ-ਨਿਵਾਜ਼ ਜਥੇਬੰਦੀ 'ਆਲ ਇੰਡੀਆ ਸਟੂਡੈਂਟਸ ਫ਼ੈਡਰੇਸ਼ਨ' ਜ਼ੋਰ ਫੜਦੀ ਜਾ ਰਹੀ ਸੀ ਤੇ ਇਸ ਦੇ ਪਰਭਾਵ ਹੇਠ ਆ ਕੇ ਸਿੱਖ ਵਿਦਿਆਰਥੀ ਦਾੜ੍ਹੀ ਕੇਸ ਕਟਾ ਕੇ ਪਤਿਤ ਹੁੰਦੇ ਜਾ ਰਹੇ ਸਨ ਅਤੇ ਮਾਰਕਸਵਾਦੀ ਸੋਚ ਨੂੰ ਅਪਣਾ ਕੇ ਸਿੱਖੀ ਤੋਂ ਦੂਰ ਤੁਰੇ ਜਾ ਰਹੇ ਸਨ। ਇਸ ਜਥੇਬੰਦੀ ਦੇ ਪਹਿਲੇ ਪ੍ਰਧਾਨ ਸਰਦਾਰ ਸਰੂਪ ਸਿੰਘ ਸਨ। ਉਸ ਵੇਲੇ ਸਿਖ ਵਿਦਿਆਰਥੀ ਫ਼ੈਡਰੇਸ਼ਨ ਦਾ ਮੁਖ ਉਦੇਸ਼ ਸਿਖ ਨੌਜਵਾਨਾਂ ਨੂੰ ਮਾਰਕਸਵਾਦ ਦੀ ਰੱਬ ਤੋਂ ਮੁਨਕਿਰ ਤੇ ਧਰਮ-ਵਿਰੋਧੀ ਫ਼ਿਲਾਸਫ਼ੀ ਦੀ ਅਸਲੀਅਤ ਤੋਂ ਜਾਣੂ ਕਰਾਉਣਾ, ਸਿੱਖ ਵਿਦਿਆਰਥੀਆਂ ਨੂੰ ਸਿੱਖੀ-ਜੀਵਨ ਵੱਲ ਪਰੇਰਨਾ ਤੇ ਪੰਥਕ ਹਿੱਤਾਂ ਲਈ ਸ਼੍ਰੋਮਣੀ ਅਕਾਲੀ ਦਲ ਦੀ ਸਿਆਸਤ ਨਾਲ ਜੋੜਨਾ ਸੀ।

ਅੱਜ ਵੀ ਇਸ ਫ਼ੈਡਰੇਸ਼ਨ ਦੇ ਉਦੇਸ਼ ਪਹਿਲਾਂ ਵਾਲੇ ਹੀ ਹਨ। ਫ਼ਰਕ ਸਿਰਫ਼ ਇਹ ਪਿਆ ਹੈ ਕਿ ਅਜ ਇਸ ਨੇ ਜ਼ਿਆਦਾ ਜਥੇਬੰਦ, ਵਧੇਰੇ ਕੱਟੜ ਤੇ ਹਥਿਆਰਾਂ ਨਾਲ ਲੈਸ ਹੋ ਕੇ ਨੀਮ-ਫ਼ੌਜੀ ਜਮਾਤ ਦਾ ਰੂਪ ਧਾਰਨ ਕਰ ਲਿਆ ਹੈ। ਸਿੱਖ ਵਿਦਿਆਰਥੀਆਂ ਦੀ ਇਹ ਜਮਾਤ ਸ਼੍ਰੋਮਣੀ ਅਕਾਲੀ ਦਲ ਦੇ ਪ੍ਰੋਗਰਾਮ ਨੂੰ ਅਪਣਾਉਂਦਿਆਂ 'ਧਰਮਯੁੱਧ' ਮੋਰਚੇ ਵਿਚ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਲਈ ਤੇ ਆਪਾ-ਵਾਰਨ ਲਈ ਸਹੁੰਆਂ ਖਾ ਚੁਕੀ ਹੈ। ਲੇਕਿਨ ਵਰਤਮਾਨ ਹਾਲਾਤ ਵਿਚ ਸਿਖ ਸਟੂਡੈਂਟਸ ਫ਼ੈਡਰੇਸ਼ਨ ਦੇ ਮਾਰਗ-ਦਰਸ਼ਕ ਤੇ ਪਰੇਰਨਾ-ਸਰੋਤ ਅਕਾਲੀ ਲੀਡਰਸ਼ਿਪ ਦੀ ਥਾਂ ਪ੍ਰਮੁੱਖ ਧਾਰਮਿਕ ਆਗੂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਹਨ। ਇਹਨੀਂ ਦਿਨੀਂ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਜੀ ਤੇ ਜਨਰਲ ਸਕੱਤਰ ਸਰਦਾਰ ਹਰਮਿੰਦਰ ਸਿੰਘ ਸੰਧੂ ਹਨ।

1983 ਦੇ ਅੰਤ ਵਿਚ 25 ਦਸੰਬਰ ਤੋਂ 31 ਦਸੰਬਰ ਤਕ ਅੰਮ੍ਰਿਤਸਰ ਵਿਚ ਆਲ ਇੰਡੀਆ ਸਿਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਛਤਰ-ਛਾਇਆ ਹੇਠ ਗੁਰਮਤਿ ਟਰੇਨਿੰਗ ਕੈਂਪ ਲਾਇਆ ਗਿਆ ਜਿਸ ਵਿਚ 300 ਤੋਂ ਉਪਰ ਸਿਖ ਵਿਦਿਆਰਥੀਆਂ ਦੇ ਨੁਮਾਇੰਦੇ ਸ਼ਾਮਲ ਹੋਏ। ਇਹ ਕੈਂਪ ਦਰਬਾਰ ਸਾਹਿਬ ਕੰਪਲੈਕਸ ਵਿਚ ਗੁਰੂ ਰਾਮਦਾਸ ਲੰਗਰ ਦੀ ਬਿਲ-ਡਿੰਗ ਵਿਚ ਲਾਇਆ ਗਿਆ ਸੀ ਤੇ ਇਸ ਨੂੰ ਪੰਥ ਦੇ ਮਹਾਨ ਵਿਦਵਾਨਾਂ ਤੇ ਰਿਟਾਇਰਡ ਫ਼ੌਜੀ ਅਫ਼ਸਰਾਂ ਨੇ ਸੰਬੋਧਨ ਕੀਤਾ ਸੀ।

30 ਦਸੰਬਰ 1983 ਨੂੰ ਸਿਖ ਸਟੂਡੈਂਟਸ ਫ਼ੈਡਰੇਸ਼ਨ ਦੀ 41 ਮੈਂਬਰੀ ਐਗਜ਼ੈਕਟਿਵ ਕਮੇਟੀ ਦੀ ਮੀਟਿੰਗ ਭਾਈ ਅਮਰੀਕ ਸਿੰਘ ਦੀ ਪ੍ਰਧਾਨਗੀ ਹੇਠ ਹੋਈ ਜਿਸ ਵਿਚ 'ਫ਼ੈਡਰੇਸ਼ਨ' ਵੱਲੋਂ ਸ਼੍ਰੋਮਣੀ ਅਕਾਲੀ ਦਲ ਨੂੰ 27 ਜਨਵਰੀ 1984 ਤੋਂ 'ਧਰਮਯੁੱਧ' ਮੋਰਚੇ ਦੇ ਨਵੇਂ ਕ੍ਰਾਂਤੀਕਾਰੀ ਪ੍ਰੋਗਰਾਮ ਵਿਚ ਮੁਕੰਮਲ ਸਹਿਯੋਗ ਦੇਣ ਦਾ ਫ਼ੈਸਲਾ ਕੀਤਾ ਗਿਆ। ਇਸ ਤੋਂ ਇਲਾਵਾ ਭਵਿੱਖ ਦੇ ਜ਼ਿਆਦਾ ਤਿੱਖੇ ਪੰਥਕ ਸੰਘਰਸ਼ ਲਈ ਸਿਖ ਵਿਦਿਆਰਥੀਆਂ ਨੂੰ ਤਿਆਰ ਕਰਨ ਵਾਸਤੇ ਪੰਜਾਬ ਵਿਚ ਜ਼ਿਲਾਵਾਰ ਤੇ ਦੇਸ਼ ਵਿਚ ਪ੍ਰਾਂਤਵਾਰ ਕਨਵੈਨਸ਼ਨਾਂ ਕਰਨ ਦਾ ਪ੍ਰੋਗਰਾਮ ਉਲੀਕਿਆ ਗਿਆ।

ਗੁਰਮਤਿ ਟ੍ਰੇਨਿੰਗ ਕੈਂਪ ਦੀ ਕਾਰਵਾਈ ਮੁਕੰਮਲ ਤੌਰ ਤੇ ਪ੍ਰਾਚੀਨ ਪੰਥਕ ਪਰੰਪਰਾਵਾਂ ਅਨੁਕੂਲ ਚਲਾਈ ਗਈ ਸੀ। ਕੈਂਪ ਦੀ ਸਮਾਪਤੀ ਪਿਛੋਂ 31 ਦਸੰਬਰ 1983 ਨੂੰ 400 ਦੇ ਲਗਭਗ ਸਿਖਿਆਰਥੀਆਂ ਨੇ ਗੁਰੂ ਰਾਮਦਾਸ ਸਰਾਂ ਦੇ ਸਾਹਮਣੇ ਕੇਸਰੀ ਨਿਸ਼ਾਨ ਸਾਹਿਬ ਨੂੰ ਸਲਾਮੀ ਦਿਤੀ। ਇਸ ਤੋਂ ਬਾਅਦ ਉਹਨਾਂ ਸਾਰਿਆਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜਾ ਕੇ ਪੰਥ ਲਈ ਆਪਾ-ਵਾਰਨ ਦੀ ਅਰਦਾਸ ਕੀਤੀ।

## ਯੂਥ ਅਕਾਲੀ ਦਲ

ਸ਼੍ਰੋਮਣੀ ਅਕਾਲੀ ਦਲ ਨੇ ਸਿਖ ਨੌਜਵਾਨਾਂ ਦਾ ਇਕ ਨਵਾਂ 'ਵਿੰਗ' ਕਾਇਮ ਕੀਤਾ ਹੈ ਜਿਸ ਨੂੰ 'ਆਲ ਇੰਡੀਆ ਯੂਥ ਅਕਾਲੀ ਦਲ' ਦਾ ਨਾਂ ਦਿਤਾ ਗਿਆ। ਇਸ ਦੇ ਪ੍ਰਧਾਨ ਮਾਰਕਸਵਾਦੀ ਕਮਿਊਨਿਸਟ ਪਾਰਟੀ ਦੇ ਸਾਬਕਾ ਕਾਰਡ-ਹੋਲਡਰ ਕਾਮਰੇਡ ਪ੍ਰੇਮ ਸਿੰਘ ਚੰਦੂਮਾਜਰਾ ਹਨ। ਇਸ ਨਵੇਂ ਵਿੰਗ ਦਾ ਮਨੋਰਥ

'ਧਰਮਯੁੱਧ' ਮੋਰਚੇ ਵਿਚ ਮੋਰਚਾ-ਡਿਕਟੇਟਰ ਨੂੰ ਸਿੱਧਾ ਸਹਿਯੋਗ ਦੇਣਾ ਤੇ ਸੰਤ ਬਾਬਾ ਹਰਚੰਦ ਸਿੰਘ ਜੀ ਦੇ ਹੱਥ ਮਜ਼ਬੂਤ ਕਰਨਾ ਹੈ।

ਨੌਜਵਾਨ ਅਕਾਲੀ ਦਲ ਵੱਲੋਂ 26 ਜਨਵਰੀ '84 ਦੇ ਨਵੇਂ ਪ੍ਰੋਗਰਾਮ ਲਈ 10,000 ਸਿੱਖ ਨੌਜਵਾਨਾਂ ਵੱਲੋਂ 'ਕਰੋ ਜਾਂ ਮਰੋ' ਦੇ ਪ੍ਰਣ-ਪੱਤਰ ਭਰ ਕੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਪੇਸ਼ ਕਰਨ ਦੀ ਯੋਜਨਾ ਬਣਾਈ ਗਈ ਹੈ। ਅਕਾਲੀ ਯੂਥ ਵਿੰਗ ਦੇ ਚੀਫ਼ ਨੇ ਇਹ ਭੇਤ ਵੀ ਖੋਲ੍ਹਿਆ ਹੈ ਕਿ ਉਹਨਾਂ ਵੱਲੋਂ 11,000 ਸਿੱਖ ਨੌਜਵਾਨਾਂ 'ਤੇ ਆਧਾਰਿਤ ਇਕ 'ਗੁਪਤ ਫ਼ੋਰਸ' ਕਾਇਮ ਕੀਤੀ ਗਈ ਹੈ ਜੋ ਅਕਾਲੀ ਦਲ ਦੀਆਂ ਮੰਗਾਂ ਨਾ ਮੰਨੇ ਜਾਣ ਦੀ ਸੂਰਤ ਵਿਚ 26 ਜਨਵਰੀ '84 ਤੋਂ ਅਰੰਭ ਹੋਣ ਵਾਲੇ 'ਇਨਕਲਾਬੀ ਐਕਸ਼ਨ' ਦੌਰਾਨ 'ਹਰਾਵਲ ਦਸਤੇ' ਦਾ ਕੰਮ ਕਰੇਗੀ। 'ਗੁਪਤ ਫੋਰਸ' ਦੇ ਸੈਨਾਪਤੀ ਨੇ ਇਹ ਵੀ ਦੱਸਿਆ ਹੈ ਕਿ ਇਸ ਫੋਰਸ ਦਾ ਹਰ ਮੈਂਬਰ 'ਕੁਲਵਕਤੀ' ਹੋਵੇਗਾ, ਉਸ ਨੂੰ ਸੰਤ ਲੌਂਗੋਵਾਲ ਪ੍ਰਤੀ ਸੇਵਾਵਾਂ ਅਰਪਣ ਕਰਨ ਦੀ ਸਹੁੰ ਖਾਣੀ ਹੋਵੇਗੀ ਤੇ 26 ਜਨਵਰੀ ਪਿਛੋਂ ਉਹਨਾਂ ਦੇ ਸਾਰੇ ਆਦੇਸ਼ਾਂ ਦੀ ਪਾਲਣਾ ਕਰਨੀ ਹੋਵੇਗੀ। ਕਸਮਨਾਮੇ ਦੇ ਲਫ਼ਜ਼ ਇਹ ਹੋਣਗੇ :

"ਮੈਂ ਸੰਤ ਲੌਂਗੋਵਾਲ ਵੱਲੋਂ ਐਲਾਨ ਕੀਤੇ ਗਏ ਐਕਸ਼ਨ 'ਤੇ ਅਮਲ ਕਰਨ ਲਈ ਕਿਸੇ ਸਮੇਂ ਅਤੇ ਕਿਸੇ ਥਾਂ ਵੀ ਕੁਰਬਾਨੀ ਕਰਾਂਗਾ।'

'ਹਰਾਵਲ ਦਸਤੇ' ਦੇ ਮੋਹਰੀ ਨੇ ਇਹ ਇਸ਼ਾਰਾ ਵੀ ਦਿਤਾ ਹੈ ਕਿ ਨੌਜਵਾਨ ਫੋਰਸ ਦੇ ਵਾਲੰਟੀਅਰਾਂ ਨੂੰ ਲੀਡਰਸ਼ਿਪ ਵੱਲੋਂ ਦਿਤੇ ਗਏ ਦਿਸ਼ਾ-ਨਿਰਦੇਸ਼ਾਂ ਅਨੁਸਾਰ ਸਿਧਾਂਤਕ ਤੇ ਪ੍ਰੈਕਟੀਕਲ ਟਰੇਨਿੰਗ ਦਿਤੀ ਜਾਏਗੀ। ਇਸ ਤੋਂ ਬਿਨਾਂ ਉਹਨਾਂ ਨੂੰ ਰਵਾਇਤੀ ਹਥਿਆਰਾਂ ਤੇ ਸੁਰੱਖਿਆ ਦੇ ਆਧੁਨਿਕ ਅਸਲ੍ਹੇ ਦੀ ਵਰਤੋਂ ਦੀ ਸਿਖਲਾਈ ਦੇਣ ਦੀ ਸੰਭਾਵਨਾ ਨੂੰ ਵੀ ਰੱਦ ਨਹੀਂ ਕੀਤਾ ਜਾ ਸਕਦਾ। ਮਰਜੀਵੜਿਆਂ ਤੇ 'ਹਰਾਵਲ ਦਸਤੇ' ਦੇ ਮੈਂਬਰਾਂ ਵਿਚ ਫ਼ਰਕ ਦਸਦਿਆਂ ਅਕਾਲੀ ਯੁਵਾ ਫ਼ੌਜ ਦੇ ਕਮਾਂਡਰ ਨੇ ਦੱਸਿਆ ਹੈ ਕਿ "ਮਰਜੀਵੜੇ ਕੇਵਲ ਸਪੈਸ਼ਲ ਐਕਸ਼ਨ ਲਈ ਹਨ ਜਦ ਕਿ ਨਵੀਂ ਫੋਰਸ ਹਰ ਸਮੇਂ ਕੁਰਬਾਨੀ ਕਰਨ ਲਈ ਤਿਆਰ-ਬਰ-ਤਿਆਰ ਰਹੇਗੀ।"

ਕਾਮਰੇਡ ਚੰਦੂਮਾਜਰਾ ਨੇ 'ਹਰਾਵਲ ਦਸਤੇ' ਦੀ ਬਣਤਰ ਤੇ ਕਾਰਜ-ਕਰਮ ਦਾ ਜ਼ਿਕਰ ਕਰਦਿਆਂ ਦੱਸਿਆ ਕਿ ਇਸ ਦੇ ਜ਼ਿਲਾਵਾਰ ਕਮਾਂਡਰ ਨਿਯੁਕਤ ਕੀਤੇ ਜਾਣਗੇ ਤੇ ਸਰਕਲ ਸਕੁਐਡਾਂ ਵਲੋਂ ਅਕਾਲੀ ਮੰਗਾਂ ਲਈ ਲੋਕਰਾਏ ਪੈਦਾ ਕਰਨ ਵਾਸਤੇ

ਉਮਰ 28 ਸਾਲ ਦੀ ਹੈ। ਇਹ ਖ਼ੂਬਸੂਰਤ ਨੌਜਵਾਨ ਪਿੰਡ ਆਸੂਵਾਲ ਤਹਿਸੀਲ ਪੱਟੀ ਜ਼ਿਲਾ ਅੰਮ੍ਰਿਤਸਰ ਦਾ ਜੰਮਪਲ ਹੈ। ਸ਼ਾਦੀ-ਸ਼ੁਦਾ ਹੈ ਤੇ ਤਿੰਨ ਬੱਚੇ ਵੀ ਹਨ। ਪੰਥ-ਸੇਵਾ ਦੀ ਲਗਨ ਸਦਕਾ ਅੱਠਵੀਂ ਜਮਾਤ ਤੋਂ ਅੱਗੇ ਪੜ੍ਹਾਈ ਜਾਰੀ ਨਹੀਂ ਰੱਖੀ ਜਾ ਸਕੀ। ਇਹਨੀਂ ਦਿਨੀਂ ਉਹਨਾਂ ਦੀ ਰਹਾਇਸ਼ ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਕੰਪਲੈਕਸ ਦੇ ਅਕਾਲ ਰੈਸਟ ਹਾਊਸ ਵਿਚ ਹੈ।

ਪ੍ਰੈਸ ਨਾਲ ਗਲਬਾਤ ਕਰਦਿਆਂ ਜਥੇਦਾਰ ਸੁਖਦੇਵ ਸਿੰਘ ਨੇ ਕਈ ਭੇਤਭਰੇ ਪ੍ਰਗਟਾਵੇ ਕੀਤੇ ਹਨ। ਜਥੇਦਾਰ ਜੀ ਨੇ 35 ਨਿਰੰਕਾਰੀਆਂ ਦੇ ਕਤਲਾਂ ਦੀ ਜ਼ਿੰਮੇ-ਦਾਰੀ ਬਬਰ ਖਾਲਸਾ ਸਿਰ ਲੈਂਦੇ ਹੋਏ ਆਖਿਆ ਹੈ ਕਿ "ਨਿਰੰਕਾਰੀ ਸਿੱਖ ਪੰਥ-ਦੁਸ਼ਮਣ ਤੇ ਗੱਦਾਰ ਹਨ। ਉਹਨਾਂ ਨੂੰ ਕਤਲ ਕਰਨਾ ਸਾਡਾ ਮਿਸ਼ਨ ਹੈ।" ਬਬਰ ਚੀਫ ਨੇ ਦੱਸਿਆ ਕਿ ਜਦ ਵੀ ਬਬਰਾਂ ਵੱਲੋਂ ਕੋਈ ਵਾਰਦਾਤ ਕੀਤੀ ਜਾਂਦੀ ਸੀ ਤੇ ਉਸ ਜਗ੍ਹਾ ਆਪਣਾ ਪਛਾਣ-ਚਿੰਨ੍ਹ, ਜਾਂ ਕੋਈ ਲਿਖਤ ਛੱਡ ਆਉਂਦੇ ਸਨ ਪਰ ਅਜਕਲ ਉਹਨਾਂ ਨੂੰ ਬਦਨਾਮ ਕਰਨ ਲਈ ਸਰਕਾਰ ਵੱਲੋਂ ਤੇ ਨਿਜੀ ਲਾਭ ਲਈ ਸਮਾਜ-ਦੁਸ਼ਮਣ ਅਨਸਰ ਵੱਲੋਂ ਉਹਨਾਂ ਦੇ 'ਨਾਂ' ਤੇ 'ਨਿਸ਼ਾਨ' ਦੀ ਗਲਤ ਵਰਤੋਂ ਕੀਤੀ ਜਾਣ ਲਗ ਪਈ ਹੈ। ਉਹਨਾਂ ਨੇ ਸਾਰੇ ਭੁਲੇਖੇ ਦੂਰ ਕਰਨ ਲਈ ਕਿਹਾ ਕਿ ਨਿਰਦੋਸ਼ ਲੋਕਾਂ ਦੇ ਕਤਲਾਂ, ਬੈਂਕ-ਡਾਕਿਆਂ ਤੇ ਲੁੱਟ-ਖੋਹ ਦੀਆਂ ਵਾਰਦਾਤਾਂ ਵਿਚ ਉਹਨਾਂ ਦਾ ਕੋਈ ਹੱਥ ਨਹੀਂ। ਉਹਨਾਂ ਦਾ ਨਿਸ਼ਾਨਾ ਜ਼ਾਲਮਾਂ ਨੂੰ ਗੋਲੀ ਦਾ ਨਿਸ਼ਾਨਾ ਬਣਾਉਣਾ ਹੈ। ਜੇ ਕੋਈ ਸਿੱਖ ਵੀ ਕਿਸੇ ਗ਼ੈਰ-ਸਿੱਖ ਤੇ ਅੱਤਿਆਚਾਰ ਕਰਦਾ ਹੈ ਤਾਂ ਉਹ ਉਸ ਨੂੰ ਵੀ ਗੋਲੀ ਮਾਰਨ ਲਈ ਤਿਆਰ ਹਨ। ਉਹ ਹਰ ਵੇਲੇ ਹਥਿਆਰਾਂ ਨਾਲ ਲੈਸ ਰਹਿੰਦੇ ਹਨ। 'ਸੱਪਾਂ ਦੀਆਂ ਸਿਰੀਆਂ ਫੇਹਣਾ' ਉਹਨਾਂ ਦਾ ਤਕੀਆ-ਕਲਾਮ ਬਣ ਚੁਕਾ ਹੈ। ਇਹਨੀਂ ਦਿਨੀਂ ਬਬਰਾਂ ਨੇ ਦਰਬਾਰ ਸਾਹਿਬ ਕੰਪਲੈਕਸ ਨੂੰ ਸਮਾਜ-ਦੁਸ਼ਮਣ ਤੱਤਾਂ ਤੇ ਫ਼ੀਮ ਦੇ ਸਮਗਲਰਾਂ ਤੋਂ ਪਾਕ-ਸਾਫ ਕਰਨ ਦੀ ਮੁਹਿੰਮ ਚਲਾ ਰੱਖੀ ਹੈ। ਬੱਬਰਾਂ ਵੱਲੋਂ ਕਈ ਕੁਕਰਮੀਆਂ ਨੂੰ 'ਚਾਹਟਾ' ਛਕਾਉਣ ਤੇ ਮੂੰਹ-ਕਾਲਾ ਕਰਨ ਦੀਆਂ ਸਜ਼ਾਵਾਂ ਦਿਤੀਆਂ ਜਾ ਚੁਕੀਆਂ ਹਨ। ਬਬਰਾਂ ਤੋਂ ਭੈਭੀਤ ਹੋ ਕੇ ਬਦ-ਮਾਸ਼ ਕਿਸਮ ਦੇ ਲੋਕ ਦੌੜਨੇ ਸ਼ੁਰੂ ਹੋ ਚੁਕੇ ਹਨ।

ਗੁਰੂ ਨਾਨਕ ਨਿਵਾਸ ਵਿਚ ਦੋ ਕਮਰਿਆਂ 'ਤੇ ਕਬਜ਼ੇ ਕਾਰਨ ਬਬਰਾਂ ਤੇ ਭਿੰਡਰਾ ਜੱਥੇ ਵਿਚ ਹੋਏ ਝਗੜੇ ਤੇ ਸੰਤ ਭਿੰਡਰਾਂਵਾਲੇ ਵੱਲੋਂ ਗੁਰੂ ਨਾਨਕ ਨਿਵਾਸ ਤਿਆਗਣ ਦੀ ਘਟਨਾ ਬਾਰੇ ਵੀ ਜਥੇਦਾਰ ਸੁਖਦੇਵ ਸਿੰਘ ਬਬਰ ਵੱਲੋਂ ਸਪਸ਼ਟੀ-ਕਰਨ ਕੀਤਾ ਜਾ ਚੁਕਾ ਹੈ। ਉਹਨਾਂ ਮੁਤਾਬਿਕ ਬਬਰਾਂ ਦਾ ਸੰਤ ਭਿੰਡਰਾਂਵਾਲੇ

ਨਾਲ ਕੋਈ ਝਗੜਾ ਨਹੀਂ । ਇਸ ਘਟਨਾ ਤੋਂ ਪਹਿਲਾਂ ਵੀ ਸੰਤ ਜਰਨੈਲ ਸਿੰਘ ਜੀ ਆਪਣੀ ਸੁਰੱਖਿਆ ਲਈ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਰਾਤ ਰਹਿਣ ਲਈ ਚਲੇ ਜਾਇਆ ਕਰਦੇ ਸਨ । ਕਮਰਿਆਂ ਬਾਰੇ ਉਹਨਾਂ ਦਸਿਆ ਕਿ ਬਬਰਾਂ ਨੂੰ ਅਕਾਲ ਰੈਸਟ ਹਾਊਸ ਵਿਚ 6, ਗੁਰੂ ਰਾਮਦਾਸ ਸਰਾਂ ਵਿਚ 3 ਤੇ ਗੁਰੂ ਨਾਨਕ ਨਿਵਾਸ ਵਿਚ 2 ਕਮਰੇ ਅਲਾਟ ਹੋ ਚੁਕੇ ਹਨ ।

ਬਬਰ ਮੁਖੀ ਨੇ ਐਲਾਨੀਆ ਇਹ ਗੱਲ ਆਖੀ ਕਿ ਉਹ ਦਰਬਾਰ ਸਾਹਿਬ ਕੰਪਲੈਕਸ ਵਿਚ ਕੋਈ ਅਜਿਹੀ ਕਾਰਵਾਈ ਨਹੀਂ ਕਰਨਾ ਚਾਹੁੰਦੇ ਜਿਸ ਨਾਲ ਧਰਮਯੁੱਧ ਮੋਰਚੇ ਤੇ ਪੰਥਕ ਹਿੱਤਾਂ ਨੂੰ ਨੁਕਸਾਨ ਪਹੁੰਚੇ । ਉਹਨਾਂ ਇਹ ਵੀ ਕਿਹਾ ਕਿ ਮੋਰਚੇ ਦੀ ਹਮਾਇਤ ਕਰਨਾ ਬਬਰਾਂ ਦਾ ਪੰਥਕ ਫ਼ਰਜ਼ ਹੈ ।

ਪਿਛਲੇ ਦਿਨੀਂ ਬਬਰਾਂ ਉਤੇ ਇਹ ਇਲਜ਼ਾਮ ਲਾਇਆ ਗਿਆ ਸੀ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਉਹਨਾਂ ਨੂੰ ਇਕ ਖ਼ਾਸ ਮਨੋਰਥ ਦੀ ਪੂਰਤੀ ਲਈ ਦੋ ਲੱਖ ਰੁਪਏ ਦਿਤੇ ਹਨ । ਇਸ ਇਲਜ਼ਾਮ ਦਾ ਜ਼ੋਰਦਾਰ ਸ਼ਬਦਾਂ ਵਿਚ ਜਥੇਦਾਰ ਸੁਖਦੇਵ ਸਿੰਘ ਬਬਰ ਨੇ ਖੰਡਨ ਕੀਤਾ । ਉਹਨਾਂ ਆਖਿਆ ਕਿ ਬਬਰ ਖਾਲਸਾ ਦਾ ਕਿਸੇ ਸਿਆਸੀ ਪਾਰਟੀ ਨਾਲ ਕੋਈ ਸਬੰਧ ਨਹੀਂ ਤੇ ਨਾ ਹੀ ਬਬਰ ਕਿਸੇ ਰਾਜਸੀ ਆਗੂ ਪਾਸੋਂ ਹਦਾਇਤਾਂ ਲੈ ਕੇ ਚਲਤੇ ਹਨ । ਉਹ ਹਮੇਸ਼ਾਂ ਸਿੱਖ ਇਤਿਹਾਸ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਸੋਂ ਪਰੇਰਨਾ ਲੈਂਦੇ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਜਵਾਬ-ਦੇਹ ਹਨ ।

# ਧਰਮਯੁੱਧ ਦਾ ਲੋਕ-ਮਹਾਜ਼

- ਜੋੜਮੇਲੇ
- ਜਲੂਸ
- ਦੀਵਾਨ
- ਕਾਨਫ਼ਰੰਸਾਂ

# ਧਰਮ ਤੇ ਰਾਜਨੀਤੀ

ਵਿਸ਼ਵ ਰਾਜਨੀਤੀ ਵਿਚ ਭਾਵੇਂ ਇਸ ਸਿਧਾਂਤ ਨੂੰ ਮਾਣਤਾ ਦਿਤੀ ਗਈ ਹੋਵੇ ਕਿ ਧਰਮ ਤੇ ਰਾਜਨੀਤੀ ਦੇ ਦੋ ਵੱਖੋ ਵੱਖ ਖੇਤਰ ਹਨ ਪਰ ਸਿਖ ਸੰਸਾਰ ਵਿਚ ਧਰਮ ਤੇ ਸਿਆਸਤ ਨੂੰ ਅਲੱਗ-ਅਲੱਗ ਨਹੀਂ ਸਮਝਿਆ ਜਾਂਦਾ। ਸਿੱਖ ਮਤ ਦੇ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਪਿੱਛੋਂ ਉਸ ਜਗ੍ਹਾ ਇਕ ਵਿਸ਼ਾਲ ਦੀਵਾਨ ਸਜਾ ਕੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਸਨ ਤੇ ਅਜਿਹਾ ਕਰਨ ਦੀ ਵਿਆਖਿਆ ਕਰਦਿਆਂ ਦੱਸਿਆ ਸੀ ਕਿ 'ਮੀਰੀ' ਦਾ ਮਤਲਬ ਹਕੂਮਤ ਤੇ ਪੀਰੀ ਦਾ ਅਰਥ ਇਬਾਦਤ ਹੈ ਅਤੇ ਇਹ ਦੋਨੋਂ ਹੀ ਇਕ ਦੂਜੇ ਤੇ ਨਿਰਭਰ ਹਨ। ਛੇਵੇਂ ਪਾਤਸ਼ਾਹ ਨੇ ਆਪਣੇ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿਛੋਂ ਮਹਿਸੂਸ ਕੀਤਾ ਸੀ ਕਿ ਜ਼ੁਲਮ ਦਾ ਮੁਕਾਬਲਾ ਕਰਨ ਲਈ ਤਲਵਾਰ ਅਥਵਾ ਤਾਕਤ ਦੀ ਵਰਤੋਂ ਕਰਨਾ ਵੀ ਜ਼ਰੂਰੀ ਹੈ। ਮੀਰੀ-ਪੀਰੀ ਦੇ ਮਾਲਕ ਨੇ ਸਿੱਖ ਸੰਗਤ ਨੂੰ ਉਪਦੇਸ਼ ਕਰਦਿਆਂ ਆਦੇਸ਼ ਦਿਤਾ ਸੀ ਕਿ ਅੱਗੇ ਤੋਂ ਮੀਰੀ ਤੇ ਪੀਰੀ ਨੂੰ ਇਕੋ ਜਿਹਾ ਦਰਜਾ ਦਿਤਾ ਜਾਏ। ਉਸ ਵੇਲੇ ਤੋਂ ਲੈ ਕੇ ਅੱਜ ਤੱਕ ਸਿਖ ਜਗਤ ਵਿਚ ਧਰਮ ਤੇ ਰਾਜਨੀਤੀ ਨੂੰ ਇਕੱਠਾ ਰਖਿਆ ਜਾਂਦਾ ਹੈ। ਗੁਰੂ ਦਾ ਕੋਈ ਵੀ ਸੱਚਾ ਸਿੱਖ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪ੍ਰਾਪਤ ਇਸ ਹੁਕਮ ਦੀ ਉਲੰਘਣਾ ਕਰਨ ਬਾਰੇ ਸੋਚ ਨਹੀਂ ਸਕਦਾ।

ਗ਼ੈਰ-ਅਕਾਲੀ ਸਿਖ ਜਦ ਅਕਾਲੀ ਆਗੂਆਂ ਤੋਂ ਮੰਗ ਕਰਦੇ ਹਨ ਕਿ ਧਰਮ ਤੇ ਰਾਜਨੀਤੀ ਨੂੰ ਅਲੱਗ ਅਲੱਗ ਰੱਖਿਆ ਜਾਏ ਤੇ ਰਾਜਸੀ ਮਨੋਰਥ ਲਈ ਗੁਰਦੁਆਰਿਆਂ ਦੀ ਵਰਤੋਂ ਨਾ ਕੀਤੀ ਜਾਏ ਤਾਂ ਉਹ ਸਿਖ ਇਤਿਹਾਸ ਤੇ ਸਿੱਖੀ ਰਵਾਇਤਾਂ ਤੋਂ ਅਣਜਾਣਤਾ ਪਰਗਟ ਕਰ ਰਹੇ ਹੁੰਦੇ ਹਨ ਜਾਂ ਉਹ ਆਪਣੇ 'ਮਾਲਕਾਂ' ਨੂੰ ਖ਼ੁਸ਼ ਕਰਨ ਲਈ ਜਾਣ ਬੁੱਝ ਕੇ ਅਜਿਹਾ ਕਰਦੇ ਹਨ। ਜਿਹੜੇ ਸਿੱਖ ਲੀਡਰ ਆਪ ਸੁਤੰਤਰਤਾ ਸੰਗਰਾਮ ਸਮੇਂ ਗੁਰਦੁਆਰਿਆਂ ਵਿਚ ਪਨਾਹ ਲੈਂਦੇ ਰਹੇ ਤੇ ਧਾਰਮਿਕ ਦੀਵਾਨਾਂ ਦੀਆਂ ਸਟੇਜਾਂ ਨੂੰ ਸਿਆਸੀ ਪਰਚਾਰ ਲਈ ਵਰਤਦੇ ਰਹੇ ਹਨ ਉਹਨਾਂ ਵਲੋਂ ਧਰਮ ਤੇ ਸਿਆਸਤ ਨੂੰ ਅਲੱਗ ਰਖਣ ਤੇ ਗੁਰਦੁਆਰਿਆਂ ਨੂੰ ਰਾਜਸੀ ਲੜਾਈ ਦੇ ਅੱਡੇ ਨਾ ਬਣਾਉਣ ਦਾ ਉਪਦੇਸ਼ ਕੀਤਾ ਜਾਣਾ ਅਖ਼ਲਾਕੀ ਕਦਰਾਂ

ਕੀਮਤਾਂ ਦੇ ਅਨੁਕੂਲ ਨਹੀਂ ਜਾਪਦਾ। ਇਹਨਾਂ ਲੋਕਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਿੱਖਾਂ ਨੂੰ ਹੱਕ, ਸੱਚ ਤੇ ਇਨਸਾਫ਼ ਦੀ ਪ੍ਰਾਪਤੀ ਦੇ ਸੰਘਰਸ਼ ਲਈ ਗੁਰੂ ਸਾਹਿਬਾਨ ਵਲੋਂ ਬਖਸ਼ਿਆ ਹੋਇਆ ਗੁਰਦੁਆਰਿਆਂ ਦੀ ਵਰਤੋਂ ਦਾ ਹੱਕ ਦੁਨੀਆ ਦੀ ਕੋਈ ਤਾਕਤ ਖੋਹ ਨਹੀਂ ਸਕਦੀ। ਸਿਖ ਪੰਥ ਦੀ ਪ੍ਰਤੀਨਿਧ ਸਿਆਸੀ ਪਾਰਟੀ ਸ਼੍ਰੋਮਣੀ ਅਕਾਲੀ ਦਲ ਸ਼ੁਰੂ ਤੋਂ ਹੀ ਮੋਰਚਿਆਂ ਦੌਰਾਨ ਤੇ ਆਮ ਦਿਨਾਂ ਵਿਚ ਇਸ ਹੱਕ ਦੀ ਵਰਤੋਂ ਕਰਦਾ ਆਇਆ ਹੈ ਤੇ ਕਰਦਾ ਰਹੇਗਾ। ਅਕਾਲੀ ਲੀਡਰਸ਼ਿਪ ਵੱਲੋਂ ਹਰ ਮੋਰਚੇ ਸਮੇਂ ਤੇ ਵਰਤਮਾਨ 'ਧਰਮਯੁੱਧ' ਵਿਚ ਧਰਮ ਦੇ ਸੋਮਿਆਂ ਰਾਹੀਂ ਸਿੱਖ ਸੰਗਤਾਂ ਨਾਲ ਸਿੱਧਾ ਸੰਪਰਕ ਕਿਵੇਂ ਕਾਇਮ ਕੀਤਾ ਜਾਂਦਾ ਹੈ, ਇਸ ਦੀ ਸੰਖੇਪ ਜਾਣਕਾਰੀ ਅੱਗੇ ਦਿਤੀ ਜਾ ਰਹੀ ਹੈ।

## ਜੋੜਮੇਲੇ

ਸਿੱਖ ਤਵਾਰੀਖ ਨਾਲ ਸਬੰਧਤ ਅਹਿਮ ਘਟਨਾਵਾਂ ਦੇ ਸਿਲਸਲੇ ਵਿਚ ਕਈ ਇਤਿਹਾਸਕ ਗੁਰਦੁਆਰਿਆਂ ਵਿਚ ਬਹੁਤ ਵਡੇ ਸਾਲਾਨਾ ਜੋੜਮੇਲੇ ਲਗਦੇ ਹਨ ਜਿਹਨਾਂ ਵਿਚ ਲੱਖਾਂ ਦੀ ਗਿਣਤੀ ਵਿਚ ਸਿੱਖ ਸੰਗਤਾਂ ਸ਼ਾਮਲ ਹੁੰਦੀਆਂ ਹਨ। ਮਿਸਾਲ ਵਜੋਂ ਮਾਘੀ ਦੇ ਮੌਕੇ ਤੇ ਮੁਕਤਸਰ ਵਿਚ, ਬਸੰਤ ਪੰਚਮੀ ਦੇ ਮੌਕੇ ਤੇ ਛੇਹਰਟਾ ਸਾਹਿਬ ਅੰਮ੍ਰਿਤਸਰ ਵਿਚ, ਹੋਲੀ ਦੇ ਮੌਕੇ 'ਹੋਲਾ ਮਹੱਲਾ' ਅਨੰਦਪੁਰ ਸਾਹਿਬ ਵਿਚ, ਵਿਸਾਖੀ ਦੇ ਦਿਨ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ), ਅਨੰਦਪੁਰ ਸਾਹਿਬ, ਸੰਗ ਢੇਸੀਆਂ (ਜਲੰਧਰ), ਕਰਤਾਰਪੁਰ (ਜਲੰਧਰ) ਤੇ ਅੰਮ੍ਰਿਤਸਰ ਵਿਚ, ਮਾਤਾ ਪੰਜਾਬ ਕੌਰ ਦੀ ਯਾਦ ਵਿਚ ਨੰਗਲ ਅਨਬੀਆਂ ਜ਼ਿਲਾ ਜਲੰਧਰ ਵਿਚ, ਗੁਰੂ ਅਰਜਨ ਦੇਵ ਜੀ ਦੇ ਵਿਆਹ ਦਿਵਸ 'ਤੇ ਮਾਓ ਸਾਹਿਬ ਜ਼ਿਲਾ ਜਲੰਧਰ ਵਿਚ, ਗੁਰੂ ਨਾਨਕ ਦੇਵ ਜੀ ਦੇ ਵਿਆਹ ਦਿਵਸ 'ਤੇ ਬਟਾਲਾ (ਗੁਰਦਾਸਪੁਰ) ਵਿਚ, ਦੀਵਾਲ਼ੀ ਤੇ ਅੰਮ੍ਰਿਤਸਰ ਵਿਚ, ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਯਾਦ ਵਿਚ ਚਮਕੌਰ ਸਾਹਿਬ ਵਿਚ ਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਯਾਦ ਵਿਚ ਫ਼ਤਹਿਗੜ੍ਹ ਸਾਹਿਬ (ਸਰਹੰਦ) ਵਿਚ ਵਾਰਸ਼ਕ ਜੋੜਮੇਲੇ ਹੁੰਦੇ ਹਨ। ਇਹਨਾਂ ਤੇ ਏਸੇ ਪੱਧਰ ਦੇ ਹੋਰ ਕਈ ਜੋੜਮੇਲਿਆਂ ਦੇ ਮੌਕੇ 'ਤੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਅਕਾਲੀ ਕਾਨਫ਼ਰੰਸਾਂ ਕੀਤੀਆਂ ਜਾਂਦੀਆਂ ਹਨ ਜਿਨ੍ਹਾਂ ਦੀ ਸਟੇਜ ਤੋਂ ਪ੍ਰਮੁਖ ਅਕਾਲੀ ਲੀਡਰ ਤੇ ਪੰਥਕ ਬੁਲਾਰੇ ਸਿਖ ਸੰਗਤਾਂ ਨੂੰ ਪੰਥਕ ਮਸਲਿਆਂ ਤੇ ਰਾਜਸੀ

ਹਾਲਾਤ ਬਾਰੇ ਜਾਣੂ ਕਰਾਉਂਦੇ ਹਨ। ਜਿਸ ਵਕਤ ਤੋਂ 'ਧਰਮਯੁੱਧ' ਸ਼ੁਰੂ ਹੋਇਆ ਹੈ ਸਾਲਾਨਾ ਜੋੜਮੇਲਿਆਂ ਦੀਆ ਸਟੇਜਾਂ ਅਕਾਲੀ ਮੋਰਚੇ ਦੇ ਪਰਚਾਰ ਤੇ ਉਭਾਰ ਦਾ ਵਸੀਲਾ ਬਣ ਚੁਕੀਆਂ ਹਨ।

## ਜਲੂਸ

ਸ੍ਰੀ ਗੁਰੂ ਨਨਾਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ 'ਗੁਰਪੁਰਬਾਂ' ਦੇ ਸਬੰਧ ਵਿਚ ਸਿੱਖ ਜਗਤ ਵਿਚ ਜਗ੍ਹਾ ਜਗ੍ਹਾ ਬਹੁਤ ਭਾਰੇ ਜਲੂਸ ਕੱਢੇ ਜਾਂਦੇ ਹਨ ਜਿਨ੍ਹਾਂ ਵਿਚੋਂ ਖਾਲਸਈ ਸ਼ਾਨ ਤੇ ਪੰਥ ਦੀ ਚੜ੍ਹਦੀ ਕਲਾਂ ਦੀ ਝਲਕ ਦਿਖਾਈ ਦਿਆ ਕਰਦੀ ਹੈ। ਇਹਨਾ ਤੋਂ ਬਿਨਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਨ ਸਬੰਧੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼-ਉਤਸਵ ਸਬੰਧੀ ਤੇ ਖਾਲਸੇ ਦੇ ਜਨਮ ਦਿਨ ਤੇ ਸੀਸ-ਭੇਟ ਸਬੰਧੀ ਵੀ ਖ਼ਾਸ ਖ਼ਾਸ ਥਾਵਾਂ 'ਤੇ ਪ੍ਰਭਾਵਸ਼ਾਲੀ ਨਗਰ-ਕੀਰਤਨ ਹੋਇਆ ਕਰਦੇ ਹਨ। ਮਹੱਤਵਪੂਰਨ ਸ਼ਤਾਬਦੀਆਂ ਬਾਰੇ ਵੀ ਮੀਲਾਂ-ਬੱਧੀ ਲੰਮੇ 'ਪੰਥਕ ਮਾਰਚ' ਜਥੇਬੰਦ ਕੀਤੇ ਜਾਂਦੇ ਹਨ। ਇਹਨਾਂ ਸਾਰੇ ਜਲੂਸਾਂ ਸਮੇਂ ਪ੍ਰਬੰਧਕਾਂ ਵੱਲੋਂ ਪਾਬੰਦੀ ਲਾਈ ਜਾਇਆ ਕਰਦੀ ਹੈ ਕਿ ਰਾਜਸੀ ਨਾਅਰੇ ਨਾ ਲਾਏ ਜਾਣ। ਇਸ ਦੇ ਬਾਵਜੂਦ ਤਿੰਨ ਨਾਅਰੇ ਅਜਿਹੇ ਹਨ ਜੋ ਇਹਨਾਂ ਜਲੂਸਾਂ ਵਿਚ ਹਮੇਸ਼ਾਂ ਲਾਏ ਜਾਂਦੇ ਹਨ। ਇਹਨਾਂ ਨੂੰ ਨਾ ਪ੍ਰਬੰਧਕ ਰੋਕ ਸਕਦੇ ਹਨ ਤੇ ਨਾ ਇਨ੍ਹਾਂ ਤੇ ਸਰਕਾਰ ਵੱਲੋਂ ਪਾਬੰਦੀ ਲਗ ਸਕਦੀ ਹੈ। ਇਹ ਨਾਅਰੇ ਹਨ ; "ਰਾਜ ਕਰੇਗਾ ਖ਼ਾਲਸਾ", "ਦੇਗ ਤੇਗ ਫ਼ਤਹਿ" ਤੇ "ਪੰਥ ਕੀ ਜੀਤ"। ਇਨ੍ਹਾਂ ਨੂੰ ਸਿੱਖ ਸਿਆਸਤ ਤੇ ਸੰਘਰਸ਼ ਦੇ ਪ੍ਰਤੀਕ ਮੰਨਿਆ ਜਾ ਸਕਦਾ ਹੈ। ਇਹ ਨਾਅਰੇ ਲੱਗਣ ਤੋਂ ਬਾਅਦ 'ਧਰਮਯੁੱਧ' ਦੇ ਹੱਕ ਵਿਚ ਹੋਰ ਨਾਅਰੇ ਲਾਏ ਜਾਣ ਦੀ ਲੋੜ ਮਹਿਸੂਸ ਨਹੀਂ ਹੁੰਦੀ।

ਅਕਾਲੀ ਦਲ ਵੱਲੋਂ ਸਰਬ ਹਿੰਦ ਅਕਾਲੀ ਕਾਨਫਰੰਸਾਂ ਦੇ ਮੌਕੇ 'ਤੇ ਜਾਂ ਕਿਸੇ ਸੰਕਟ ਸਮੇਂ ਖ਼ਾਸ ਨਿਸ਼ਾਨੇ ਨੂੰ ਮੁਖ ਰਖ ਕੇ ਸ਼ਾਹਾਨਾ ਠਾਠ-ਬਾਠ ਨਾਲ ਜਲੂਸ ਕੱਢੇ ਜਾਂਦੇ ਹਨ ਜਿਨ੍ਹਾਂ ਵਿਚ ਉਸ ਮੌਕੇ ਮੁਤਾਬਿਕ ਦਲ ਨੇਤਰਤਵ ਵੱਲੋਂ ਪਰਵਾਨਿਤ ਨਾਅਰੇ ਹੀ ਲਾਏ ਜਾਂਦੇ ਹਨ।

# ਦੀਵਾਨ

'ਝੰਡੇ ਬੁੰਗੇ ਜੁੱਗੋ ਜੁੱਗ ਅਟੱਲ ਧਰਮ ਕਾ ਜੈਕਾਰ' ਦੇ ਕਥਨ ਮੁਤਾਬਿਕ ਪੰਜਾਬ ਤੋਂ ਇਲਾਵਾ ਦੇਸ਼ ਭਰ ਵਿਚ ਤੇ ਦੂਜੇ ਮੁਲਕਾਂ ਵਿਚ ਜਿੱਥੇ ਕਿਤੇ ਸਿੱਖ ਆਬਾਦ ਹੋਏ ਹਨ ਉਹਨਾਂ ਨੇ ਜਗ੍ਹਾ ਜਗ੍ਹਾ ਗੁਰਦੁਆਰੇ ਉਸਾਰੇ ਤੇ ਨਿਸ਼ਾਨ ਸਾਹਿਬ ਲਹਿਰਾਏ ਹਨ। ਇਹਨਾਂ ਗੁਰਦੁਆਰਿਆਂ ਸਦਕਾ ਸਿੱਖ ਪੰਥ ਦੀ ਪ੍ਰਤੀਨਿਧ ਇਕੋ ਇਕ ਸਿਆਸੀ ਪਾਰਟੀ ਸ਼੍ਰੋਮਣੀ ਅਕਾਲੀ ਦਲ ਜੋ ਕਿ ਪੰਜਾਬ ਦੀ ਸ਼ਕਤੀਸ਼ਾਲੀ ਰੀਜਨਲ ਪਾਰਟੀ ਹੈ, ਨੂੰ ਅੰਤਰ-ਰਾਸ਼ਟਰੀ ਸਰੂਪ ਮਿਲ ਗਿਆ ਹੈ। ਕਿਸੇ ਜਗ੍ਹਾ ਅਕਾਲੀ ਅਕਾਲੀ ਦਲ ਦਾ ਵਿਧਾਨਕ ਯੂਨਿਟ ਹੋਵੇ ਜਾਂ ਨਾ ਹੋਵੇ, ਗੁਰਦੁਆਰੇ ਨੂੰ ਦਲ ਦੀ ਬੁਨਿਆਦੀ ਇਕਾਈ ਮੰਨਿਆ ਜਾ ਸਕਦਾ ਹੈ। ਇਹਨਾਂ ਗੁਰਦੁਆਰਿਆਂ ਵਿਚ ਗੁਰਪੁਰਬਾਂ ਤੋਂ ਇਲਾਵਾ ਹਰ ਸੰਗਰਾਂਦ ਨੂੰ, ਮੱਸਿਆਂ ਪੁੰਨਿਆਂ ਨੂੰ ਤੇ ਕਈ ਜਗ੍ਹਾ ਹਰ ਐਤਵਾਰ ਨੂੰ ਦੀਵਾਨ ਸਜਾਏ ਜਾਂਦੇ ਹਨ। ਖਾਸ ਖਾਸ ਥਾਵਾਂ ਤੇ ਭਾਰੀ ਮੇਲੇ ਵੀ ਲਗਦੇ ਹਨ। ਗੁਰਦੁਆਰਿਆਂ ਵਿਚ ਸਜਾਏ ਜਾਂਦੇ ਦੀਵਾਨਾਂ ਰਾਹੀਂ ਸ਼੍ਰੋਮਣੀ ਅਕਾਲੀ ਦਾ ਪ੍ਰੋਗਰਾਮ ਸਿੱਖ ਜਗਤ ਦੇ ਕੋਨੇ ਕੋਨੇ ਵਿਚ ਪਹੁੰਚਾ ਦਿਤਾ ਜਾਂਦਾ ਹੈ। ਇਸ ਵਸੀਲੇ ਰਾਹੀਂ 'ਧਰਮਯੁੱਧ' ਮੋਰਚੇ ਦੀ ਆਵਾਜ਼ ਵੀ ਦੁਨੀਆ ਭਰ ਦੇ ਸਿੱਖਾਂ ਤਕ ਪਹੁੰਚ ਰਹੀ ਹੈ।

# ਕਾਨਫ਼ਰੰਸਾਂ

ਆਮ ਲੋਕਾਂ ਨਾਲ ਸਿੱਧਾ ਸੰਪਰਕ ਪੈਦਾ ਕਰ ਕੇ ਉਹਨਾਂ ਨੂੰ 'ਧਰਮਯੁੱਧ' ਦੇ ਮਨੋਰਥ ਤੋਂ ਜਾਣੂ ਕਰਾਉਣ ਲਈ ਅਕਾਲੀ ਦਲ ਵੱਲੋਂ ਵਿਸ਼ਾਲ ਕਾਨਫ਼ਰੰਸਾਂ ਆਯੋਜਿਤ ਕੀਤੀਆਂ ਜਾਂਦੀਆਂ ਹਨ ਜਿਨ੍ਹਾਂ ਨੂੰ ਪੰਥ ਦੇ ਮਹਾਨ ਨੇਤਾ ਤੇ ਸਥਾਨਕ ਅਕਾਲੀ ਆਗੂ ਸੰਬੋਧਨ ਕਰਦੇ ਹਨ। ਬੀਤੇ ਢਾਈ ਸਾਲਾਂ ਵਿਚ ਸ਼੍ਰੋਮਣੀ ਅਕਾਲੀ ਦਲ ਵੱਲੋਂ ਤੇ ਜ਼ਿਲਾ ਅਕਾਲੀ ਜਥਿਆਂ ਵੱਲੋਂ ਅਣਗਿਣਤ ਅਕਾਲੀ ਕਾਨਫ਼ਰੰਸਾਂ ਕੀਤੀਆਂ ਗਈਆਂ। ਵਰਨਣ ਯੋਗ ਖਾਸ ਕਾਨਫ਼ਰੰਸਾਂ ਇਹ ਸਨ:

19.9.81—ਨੂੰ ਰਮਦਾਸ ਜ਼ਿਲਾ ਅੰਮ੍ਰਿਤਸਰ ਵਿਚ ਹੋਈ ਅਕਾਲੀ ਕਾਨਫ਼ਰੰਸ ਨੂੰ ਸੰਤ ਲੌਂਗੋਵਾਲ ਨੇ ਸੰਬੋਧਨ ਕੀਤਾ।

27.9.81—ਨੂੰ ਇਤਿਹਾਸਕ ਗੁਰਦੁਆਰਾ ਆਲਮਗੀਰ (ਲੁਧਿਆਣਾ) ਵਿਚ

ਵਿਸ਼ਾਲ ਸ਼ਹੀਦੀ ਕਾਨਫ਼ਰੰਸ ਹੋਈ ਜਿਸ ਦੀ ਹਾਜ਼ਰੀ ਇਕ ਲੱਖ ਤੋਂ ਉਪਰ ਸੀ।

1.10.81—ਨੂੰ ਪਿੰਡ ਰਕਬਾ ਜ਼ਿਲਾ ਲੁਧਿਆਣਾ ਵਿਚ ਬਹੁਤ ਭਾਰੀ ਸ਼ਹੀਦੀ ਕਾਨਫ਼ਰੰਸ ਕੀਤੀ ਗਈ।

25.10.81—ਨੂੰ ਇੰਜਣ ਸ਼ੈਡ ਲੁਧਿਆਣਾ ਵਿਚ ਬਾਬਾ ਜੀਵਨ ਸਿੰਘ ਸ਼ਹੀਦੀ ਸੰਮੇਲਨ ਹੋਇਆ।

24.3.83—ਨੂੰ ਪਿੰਡ ਸੇਖੋਂ ਜ਼ਿਲਾ ਗੁਰਦਾਸਪੁਰ ਵਿਚ ਵਿਸ਼ਾਲ ਅਕਾਲੀ ਕਾਨਫ਼ਰੰਸ ਹੋਈ।

13.4.83—ਨੂੰ ਕੁਪਕਲਾਂ ਵਿਚ 'ਰਸਤਾ ਰੋਕੋ' ਸ਼ਹੀਦਾਂ ਦੀ ਯਾਦ ਵਿਚ ਭਾਰੀ ਕਾਨਫ਼ਰੰਸ ਹੋਈ।

18.4.83—ਨੂੰ ਮਲੇਰ ਕੋਟਲਾ ਵਿਚ ਬਹੁਤ ਭਾਰੀ ਕਾਨਫ਼ਰੰਸ ਵਿਚ ਰਸਤਾ ਰੋਕੋ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ।

8.7.83—ਨੂੰ ਬਾਬਾ ਬਕਾਲਾ ਵਿਚ ਹੋਈ ਸ਼ਹੀਦੀ ਕਾਨਫ਼ਰੰਸ ਵਿਚ ਪੁਲਸ ਫਾਇਰਿੰਗ ਨਾਲ ਸ਼ਹੀਦ ਹੋਏ ਨਿਹੰਗ ਸਿੰਘਾਂ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ।

11.7.83—ਨੂੰ ਤਰਨਤਾਰਨ ਵਿਚ ਸ਼ਹੀਦੀ ਕਾਨਫ਼ਰੰਸ ਹੋਈ ਜਿਸ ਨੂੰ ਸੰਬੋਧਨ ਕਰਦਿਆਂ ਜਥੇਦਾਰ ਟੌਹੜਾ ਨੇ ਕਿਹਾ ਕਿ ਗੁਰਧਾਮਾਂ ਦੀ ਰਖਿਆ ਲਈ ਲੱਖਾਂ ਸਿੰਘ ਸ਼ਹੀਦ ਹੋਣ ਲਈ ਤਿਆਰ ਹਨ।

11.8.83—ਨੂੰ ਫ਼ਰੀਦਕੋਟ ਵਿਚ ਵਿਸ਼ਾਲ ਅਕਾਲੀ ਕਾਨਫ਼ਰੰਸ ਨੂੰ ਸੰਬੋਧਨ ਕਰਦਿਆਂ ਜਥੇਦਾਰ ਟੌਹੜਾ ਨੇ 'ਧਰਮਯੁੱਧ' ਦੇ ਸੰਦਰਭ ਵਿਚ ਇਤਿਹਾਸਕ ਮਹੱਤਤਾ ਵਾਲੇ ਸ਼ਬਦ ਆਖੇ :

"ਸਾਡੇ ਕੋਲ ਦੋ ਸੰਤ ਹਨ। ਸੰਤ ਹਰਚੰਦ ਸਿੰਘ ਲੌਂਗੋਵਾਲ 'ਧਰਮ' ਦੇ ਪ੍ਰਤੀਕ ਹਨ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਜੋ ਕਿ ਆਪਣੇ ਹੱਥ ਵਿਚ ਤੀਰ ਰਖਦੇ ਹਨ 'ਯੁੱਧ' ਦੇ ਪ੍ਰਤੀਕ ਹਨ। ਇਸ ਕਰਕੇ ਅਕਾਲੀ ਮੋਰਚੇ ਨੂੰ 'ਧਰਮਯੁੱਧ' ਦਾ ਨਾਂ ਦਿਤਾ ਗਿਆ ਹੈ।"

# ਧਰਮਯੁੱਧ ਦਾ ਪਰਚਾਰ-ਮਹਾਜ਼

- ਮੋਰਚਾ ਪ੍ਰਕਾਸ਼ਨ
- ਪ੍ਰੈਸ ਸੰਪਰਕ
- ਇਸ਼ਤਿਹਾਰਬਾਜ਼ੀ

# ਮੋਰਚਾ ਪ੍ਰਕਾਸ਼ਨ

ਲੜਨ ਫ਼ੌਜਾਂ ਨਾਂ ਸਰਦਾਰ ਦਾ !...ਪਰ ਅੱਜ ਦੇ ਯੁੱਗ ਵਿਚ ਇਹ ਲੋਕ-ਬਾਣੀ ਤਦ ਹੀ ਸੱਚੀ ਸਾਬਤ ਹੋ ਸਕਦੀ ਹੈ ਜੇਕਰ 'ਸਰਦਾਰ' ਦੇ ਪਰਚਾਰ ਦਾ ਵੀ ਪੂਰਾ ਪ੍ਰਬੰਧ ਹੋਵੇ। ਅੱਜ ਦਾ ਯੁੱਗ ਪਬਲਿਸਟੀ ਦਾ ਯੁੱਗ ਹੈ। ਅੱਜ ਦੇ ਯੁੱਗ ਵਿਚ ਜੰਗ ਜਿਤਣ ਲਈ ਪਰਚਾਰ ਮਸ਼ੀਨਰੀ ਦੀ ਵੀ ਓਨੀ ਹੀ ਅਹਿਮੀਅਤ ਹੈ ਜਿੰਨੀ ਲੜਨ ਵਾਲੀਆਂ ਫੌਜਾਂ ਦੀ ਤੇ ਉਹਨਾਂ ਦੀ ਕਮਾਨ ਕਰਨ ਵਾਲੇ 'ਜਰਨੈਲਾਂ' ਦੀ। ਇਸ ਦ੍ਰਿਸ਼ਟੀਕੋਣ ਤੋਂ 'ਧਰਮਯੁੱਧ' ਦਾ ਹਰ ਮਹਾਜ਼ ਸ਼ਕਤੀਸ਼ਾਲੀ ਹੈ। 'ਧਰਮਯੁੱਧ' ਵਿਚ ਜੂਝਣ ਲਈ ਲੱਖਾਂ ਦੀ ਗਿਣਤੀ ਜੁਝਾਰੂ ਸਿੱਖਾਂ ਦੀ 'ਇਲਾਕਾਈ ਫ਼ੌਜ' ਤਿਆਰ ਬੈਠੀ ਹੈ। 'ਧਰਮਯੁੱਧ' ਵਿਚ 'ਸਿਰ' ਦੇਣ ਲਈ ਇਕ ਲੱਖ ਤੋਂ ਉਪਰ 'ਮਰਜੀਵੜਿਆਂ ਦੀ ਫ਼ੌਜ' ਭਰਤੀ ਕੀਤੀ ਜਾ ਚੁਕੀ ਹੈ। 11000 ਨੌਜਵਾਨਾਂ ਦਾ 'ਹਰਾਵਲ ਦਸਤਾ' 'ਤਖ਼ਤ ਜਾਂ ਤਖ਼ਤੇ' ਲਈ ਪ੍ਰਣ-ਪੱਤਰ ਭਰ ਚੁਕਾ ਹੈ। 'ਧਰਮਯੁੱਧ' ਨੂੰ 'ਐਮਰਜੈਂਸੀ ਮੋਰਚੇ' ਦੇ ਜੇਤੂ ਜਰਨੈਲ ਸੰਤ ਬਾਬਾ ਹਰਚੰਦ ਸਿੰਘ ਜੀ ਲੌਂਗੋਵਾਲ ਦੀ ਕਮਾਂਡ ਹਾਸਲ ਹੋ ਚੁਕੀ ਹੈ ਤੇ ਪੰਥ ਦੇ ਖਾੜਕੂ ਜਰਨੈਲ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਉਹਨਾਂ ਦੇ 'ਸੈਕੰਡ-ਇਨ-ਕਮਾਂਡ' ਹਨ। ਪਰਚਾਰ-ਮਹਾਜ਼ ਦੀ ਵਾਗ-ਡੋਰ ਜਥੇਦਾਰ ਗੁਰਚਰਨ ਸਿੰਘ ਦਫ਼ਤਰ ਸਕੱਤਰ ਸ਼੍ਰੋਮਣੀ ਅਕਾਲੀ ਦਲ ਦੇ ਨਿਪੁੰਨ ਹੱਥਾਂ ਵਿਚ ਹੈ। ਪ੍ਰੈਸ ਸਕੱਤਰ ਸਰਦਾਰ ਗੁਰਮੀਤ ਸਿੰਘ ਚੀਮਾ ਹਨ ਜੋ ਪ੍ਰੈਸ ਦੀ ਨਬਜ਼ ਪਛਾਣ ਸਕਦੇ ਹਨ।

ਧਰਮਯੁੱਧ ਮੋਰਚੇ ਦੇ ਪ੍ਰਕਾਸ਼ਨ ਵਿਭਾਗ ਵੱਲੋਂ ਲੱਖਾਂ ਦੀ ਗਿਣਤੀ ਵਿਚ ਪ੍ਰਭਾਵਸ਼ਾਲੀ ਵਾਲ-ਪੋਸਟਰ ਤੇ ਹੈਂਡ-ਬਿੱਲ ਛਾਪੇ ਗਏ ਹਨ। ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਵੱਲੋਂ ਉਹਨਾਂ ਦੇ ਦਸਖ਼ਤਾਂ ਹੇਠ ਪਾਰਲੀਮੈਂਟ ਦੇ ਮੈਂਬਰਾਂ ਦੇ ਨਾਂ ਖੁੱਲੀ ਚਿੱਠੀ ਤੇ ਕਾਮਨਵੈਲਥ ਮੁਲਕਾਂ ਦੀ ਕਾਨਫਰੰਸ ਵਿਚ ਹਿੱਸਾ ਲੈਣ ਆਏ ਡੈਲੀਗੇਟਾਂ ਦੇ ਨਾਂ 'ਅਪੀਲ' ਦੀ ਸ਼ਕਲ ਵਿਚ ਚਿੱਠੀ ਅੰਗਰੇਜ਼ੀ ਵਿਚ ਵਧੀਆ ਕਾਗਜ਼, ਦਿੱਖ ਤੇ ਛਪਾਈ ਵਾਲੇ ਪੈਂਫਲਿਟ ਦੀ ਸ਼ਕਲ ਵਿਚ ਛਾਪ ਕੇ ਸਬੰਧਤ ਵਿਅਕਤੀਆਂ ਨੂੰ ਭੇਜੀ ਗਈ। ਇਹ ਚਿੱਠੀਆਂ ਭਾਸ਼ਾਈ ਤੇ ਕੌਮੀ ਪ੍ਰੈਸ ਨੂੰ ਵੀ ਜਾਰੀ ਕੀਤੀਆਂ ਗਈਆਂ ਤੇ ਪੰਜਾਬੀ ਵਿਚ ਛਾਪ ਕੇ ਵਿਸ਼ੇਸ਼ ਵਿਅਕਤੀਆਂ ਵਿਚ

ਵੰਡੀਆਂ ਗਈਆਂ । 'ਧਰਮਯੁੱਧ' ਮੋਰਚੇ ਦੀ ਦੋ-ਸਾਲਾ ਸੰਖੇਪ ਰਿਪੋਰਟ ਕਿਤਾਬਚੇ ਦੀ ਸ਼ਕਲ ਵਿਚ ਛਾਪ ਕੇ ਪ੍ਰਕਾਸ਼ਿਤ ਕੀਤੀ ਗਈ।

"ਮੋਰਚਾ ਸਮਾਚਾਰ" ਨਾਂ ਹੇਠ ਸ਼੍ਰੋਮਣੀ ਅਕਾਲੀ ਦਲ ਦੇ ਮੋਰਚੇ ਦਾ ਤਰਜਮਾਨ ਇਕ ਮਿਨੀ ਰੋਜ਼ਾਨਾ ਅਖ਼ਬਾਰ ਚਾਲੂ ਕੀਤਾ ਗਿਆ ਹੈ ਜਿਸ ਦੇ ਸੰਪਾਦਕ ਸਰਦਾਰ ਗੁਰਮੀਤ ਸਿੰਘ ਚੀਮਾ ਪ੍ਰੈੱਸ ਸਕੱਤਰ ਸ਼੍ਰੋਮਣੀ ਅਕਾਲੀ ਦਲ ਹਨ । 'ਮੋਰਚਾ ਸਮਾਚਾਰ' ਨੂੰ ਧਰਮਯੁੱਧ ਮੋਰਚੇ ਦੀ ਨੀਊਜ਼-ਲੈਟਰ ਕਿਹਾ ਜਾ ਸਕਦਾ ਹੈ ਜਿਸ ਰਾਹੀਂ ਮੋਰਚੇ ਸਬੰਧੀ ਖ਼ਬਰਾਂ ਫਲੈਸ਼ ਕੀਤੀਆਂ ਜਾਂਦੀਆਂ ਹਨ ਤੇ ਗ੍ਰਿਫ਼ਤਾਰੀ ਲਈ ਰੋਜ਼ਾਨਾ ਤੋਰੇ ਜਾਣ ਵਾਲੇ ਜੱਥੇ ਦੀ ਜਾਣਪਛਾਣ ਕਰਵਾਈ ਜਾਂਦੀ ਹੈ ।

'ਮੋਰਚਾ ਸਮਾਚਾਰ' ਨੰਬਰ 477 ਮਿਤੀ 13.12. 83 ਵਿਚ ਧਰਮਯੁੱਧ ਮੋਰਚੇ ਦੌਰਾਨ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ ਇਸ ਤਰ੍ਹਾਂ ਦਿਤੀ ਗਈ ਹੈ :

## ਸਰਕਾਰ ਦੇ ਜ਼ੁਲਮ ਤੇ ਜਬਰ ਨਾਲ

## ਸ਼ਹੀਦ ਹੋਏ ਸਿੰਘ

| | |
|---|---|
| ਮਧੂਬਨ ਦੇ ਸ਼ਹੀਦ | 3 |
| ਮਹਿਤਾ ਚੌਕ ਦੇ ਸ਼ਹੀਦ | 24 |
| ਤਰਨਤਾਰਨ ਰੇਲ-ਬੱਸ ਹਾਦਸੇ ਵਿਚ ਸ਼ਹੀਦ | 34 |
| ਜੇਲ੍ਹਾਂ ਵਿਚ ਸ਼ਹੀਦ | 38 |
| ਝੂਠੇ ਪੁਲਸ ਮੁਕਾਬਲਿਆਂ ਵਿਚ ਸ਼ਹੀਦ | 17 |
| ਦਿੱਲੀ ਪੁਲਸ ਦੀ ਗੋਲੀ ਨਾਲ ਸ਼ਹੀਦ | 5 |
| 4 ਅਪ੍ਰੈਲ 1983 ਦੇ ਸ਼ਹੀਦ | 26 |
| ਕੁਲ ਸ਼ਹੀਦ | 147 " |

ਇਸ ਅੰਕ ਵਿਚ 'ਧਰਮਯੁੱਧ ਮੋਰਚੇ' ਸਬੰਧੀ ਉਸ ਦਿਨ ਤਕ ਹੋਈਆਂ ਗ੍ਰਿਫ਼ਤਾਰੀਆਂ ਦਾ ਵੇਰਵਾ ਹੇਠ-ਲਿਖੀ ਸ਼ਬਦਾਵਲੀ ਵਿਚ ਛਾਪਿਆ ਗਿਆ ਹੈ :

178025

ਇਹ ਹਿੰਦਸੇ ਨਹੀਂ ਸਗੋਂ ਉਨ੍ਹਾਂ ਮਰਜੀਵੜੇ ਅਕਾਲੀ ਸੱਤਿਆਗ੍ਰਹੀਆਂ ਦੀ ਗਿਣਤੀ ਹੈ ਜਿਨ੍ਹਾਂ ਨੇ ਸਿੱਖਾਂ ਦੀ ਆਜ਼ਾਦ ਹਸਤੀ ਅਤੇ ਪੰਜਾਬ ਤੇ ਸਿੱਖਾਂ ਦੀਆਂ ਹੱਕੀ ਮੰਗਾਂ ਦੀ ਪੂਰਤੀ ਲਈ 'ਧਰਮਯੁਧ ਮੋਰਚੇ' ਵਿਚ ਜਾਬਰ

ਕਾਂਗਰਸ ਸਰਕਾਰ ਦੀਆਂ ਨਰਕ-ਕੁੰਭੀ ਜੇਲ੍ਹਾਂ ਦੀ ਯਾਤਰਾ ਕੀਤੀ ਤੇ ਲਗਾਤਾਰ ਕਰ ਰਹੇ ਹਨ। ਇਹਨਾਂ ਵਿਚ ਬੀਬੀਆਂ ਤੇ ਮਾਸੂਮ ਬੱਚੇ ਸੱਤਿਆਗ੍ਰਹੀਆਂ ਦੀ ਗਿਣਤੀ 14848 ਹੈ। ਇਸ ਵਿਚ ਘਰਾਂ ਵਿਚੋਂ ਛਾਪੇ ਮਾਰ ਕੇ ਅਤੇ ਦਿੱਲੀ ਵਿਖੇ ਗ੍ਰਿਫ਼ਤਾਰ ਹੋਏ 11976 ਅਕਾਲੀ ਵਰਕਰ ਵੀ ਸ਼ਾਮਲ ਹਨ।"

## ਪ੍ਰੈਸ ਸੰਪਰਕ

ਸ਼੍ਰੋਮਣੀ ਅਕਾਲੀ ਦਲ ਦੇ ਆਫ਼ੀਸ਼ਲ ਪ੍ਰੈਸ ਸਕੱਤਰ ਸਰਦਾਰ ਚੀਮਾ ਰਾਹੀਂ ਧਰਮਯੁੱਧ ਮੋਰਚੇ ਦਾ ਪ੍ਰੈਸ ਪ੍ਰਤੀਨਿਧਾਂ ਨਾਲ ਗਹਿਰਾ ਤਾਲਮੇਲ ਬਣ ਚੁਕਾ ਹੈ। ਅੰਮ੍ਰਿਤਸਰ ਵਿਚ ਪ੍ਰਸਿੱਧ ਕੌਮੀ ਅਖ਼ਬਾਰ 'ਇੰਡੀਅਨ ਐਕਸਪ੍ਰੈਸ' ਦੀ ਨੁਮਾਇੰਦਗੀ ਸ੍ਰੀ ਸੰਜੀਵ ਗੌੜ, ਟ੍ਰਿਬਿਊਨ ਦੀ ਸਰਦਾਰ ਪ੍ਰਿਥੀਪਾਲ ਸਿੰਘ ਗਿੱਲ ਤੇ ਰੋਜ਼ਾਨਾ 'ਅਕਾਲੀ ਪੱਤ੍ਰਕਾ' ਜਲੰਧਰ ਦੀ ਸਰਦਾਰ ਮੁਹਿੰਦਰ ਸਿੰਘ ਕਰਦੇ ਹਨ। ਇਸ ਜਗ੍ਹਾ ਜਲੰਧਰ ਦੇ ਦੂਜੇ ਰੋਜ਼ਾਨਾ ਅਖਬਾਰਾਂ ਤੋਂ ਇਲਾਵਾ 'ਟਾਈਮਜ਼ ਆਫ ਇੰਡੀਆ' 'ਹਿੰਦੁਸਤਾਨ ਟਾਈਮਜ਼', ਪੀ.ਟੀ.ਆਈ., ਯੂ. ਐਨ. ਆਈ. ਤੇ ਹਿੰਦੁਸਤਾਨ ਸਮਾਚਾਰ ਦੇ ਨੁਮਾਇੰਦੇ ਵੀ ਮੌਜੂਦ ਹਨ।

ਪ੍ਰੈਸ ਸਕੱਤਰ ਵੱਲੋਂ ਧਰਮਯੁੱਧ ਮੋਰਚੇ ਸਬੰਧੀ ਕੇਵਲ ਪ੍ਰੈਸ-ਨੋਟ ਹੀ ਰੀਲੀਜ਼ ਨਹੀਂ ਕੀਤੇ ਜਾਂਦੇ ਸਗੋਂ ਮੋਰਚਾ-ਡਿਕਟੇਟਰ ਸੰਤ ਲੌਂਗੋਵਾਲ ਦੀਆਂ ਪ੍ਰੈਸ ਕਾਨਫਰੰਸਾਂ ਤੇ ਬਾਹਰੋਂ ਆਏ ਪ੍ਰੈਸ ਰਿਪੋਰਟਰਾਂ ਨਾਲ ਇੰਟਰਵਿਊ ਦੇ ਪ੍ਰਬੰਧ ਵੀ ਕੀਤੇ ਜਾਂਦੇ ਹਨ। ਧਰਮਯੁੱਧ ਮੋਰਚੇ ਦਾ ਮੌਕੇ 'ਤੇ ਪਹੁੰਚ ਕੇ ਜਾਇਜ਼ਾ ਲੈਣ ਲਈ ਕੌਮੀ ਤੇ ਕੌਮਾਂਤਰੀ ਅਖ਼ਬਾਰਾਂ ਤੇ ਰਸਾਲਿਆਂ ਦੇ ਰਿਪੋਰਟਰ, ਖ਼ਬਰ-ਏਜੰਸੀਆਂ ਦੇ ਨੁਮਾਇੰਦੇ, ਵਿਦੇਸ਼ੀ ਟੀ. ਵੀ. ਕੇਂਦਰਾਂ ਦੇ ਹਿੰਦੁਸਤਾਨ ਵਿਚ ਪ੍ਰਤੀਨਿਧ, ਆਕਾਸ਼ਵਾਣੀ ਤੇ ਦੂਰਦਰਸ਼ਨ ਦੇ ਨੀਊਜ਼ ਰਿਪੋਰਟਰ ਤੇ ਉਘੇ ਪ੍ਰੈਸ ਫੋਟੋਗਰਾਫਰ ਅਕਸਰ ਅੰਮ੍ਰਿਤਸਰ ਤੁਰੇ ਰਹਿੰਦੇ ਹਨ। ਵਿਦੇਸ਼ੀ ਨੀਊਜ਼ ਏਜੰਸੀਆਂ ਏ. ਐਫ. ਪੀ., ਰਾਈਟਰ, ਯੂ.ਪੀ. ਆਈ., ਏ. ਪੀ., ਅਤੇ ਵੁਆਇਸ ਆਫ ਅਮੈਰਿਕਾ, ਬੀ. ਬੀ. ਸੀ. ਲੰਡਨ ਤੋਂ ਇਲਾਵਾ ਫਰਾਂਸ, ਜਰਮਨ, ਇਟਲੀ, ਆਸਟ੍ਰੇਲੀਆ ਤੇ ਕਈ ਹੋਰ ਮੁਲਕਾਂ ਦੀਆਂ ਟੈਲੀਵੀਜ਼ਨ ਏਜੰਸੀਆਂ ਦੇ ਪ੍ਰਤੀਨਿਧਾਂ ਵੱਲੋਂ ਸੰਤ ਬਾਬਾ ਹਰਚੰਦ ਸਿੰਘ ਜੀ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨਾਲ ਮੁਲਾਕਾਤਾਂ ਕੀਤੀਆਂ ਜਾ ਚੁਕੀਆਂ ਹਨ। ਦੇਸ਼

ਤੇ ਦੁਨੀਆ ਦੇ ਪ੍ਰਸਿਧ ਰੋਜ਼ਾਨਾ ਅਖਬਾਰਾਂ, ਸਪਤਾਹਿਕ ਸਮਾਚਾਰ-ਪੱਤਰਾਂ, ਪੰਦਰ-ਵਾੜਿਆਂ ਤੇ ਮਹਾਂਵਾਰ ਰਸਾਲਿਆਂ ਦੇ ਰਿਪੋਰਟਰ ਧਰਮਯੁੱਧ ਦੀ ਅੱਖੀਂ-ਡਿਠੀ ਰਿਪੋਟਿੰਗ ਲਈ ਏਥੇ ਆ ਚੁੱਕੇ ਹਨ। ਕੌਮੀ ਤੇ ਕੌਮਾਂਤਰੀ ਪ੍ਰੈਸ ਤੇ ਪਰਚਾਰ-ਮਾਧਿਅਮ ਵਲੋਂ ਸਹਿਯੋਗ ਸਦਕਾ ਧਰਮਯੁੱਧ ਦੀ ਆਵਾਜ਼ ਪੰਜਾਬ ਤਕ ਹੀ ਸੀਮਿਤ ਨਹੀਂ ਰਹੀ ਸਗੋਂ ਦੇਸ਼ ਦੇ ਕੋਣੇ ਕੋਣੇ ਵਿਚ ਤੇ ਸੱਤ-ਸਮੁੰਦਰ ਪਾਰ ਕਰ ਕੇ ਦੁਨੀਆ ਦੇ ਹਰ ਮੁਲਕ ਵਿਚ ਪਹੁੰਚ ਚੁਕੀ ਹੈ।

## ਇਸ਼ਤਿਹਾਰਬਾਜ਼ੀ

ਖ਼ਬਰਾਂ, ਰਪਟਾਂ ਤੇ ਲੇਖਾਂ ਦੀ ਸ਼ਕਲ ਵਿਚ ਅਖ਼ਬਾਰਾਂ ਤੇ ਰਸਾਲਿਆਂ ਵਿਚ ਜੋ ਕੁਝ ਵੀ ਛਪਦਾ ਹੈ ਉਹ ਪ੍ਰੈਸ-ਮਾਲਕਾਂ ਵੱਲੋਂ ਅਪਣਾਈ ਗਈ ਪਾਲਸੀ ਨੂੰ ਮੁਖ ਰਖ ਕੇ ਹੀ ਛਾਪਿਆ ਜਾਂਦਾ ਹੈ। ਲੀਡਰ ਸਾਹਿਬਾਨ ਵੱਲੋਂ ਹਮੇਸ਼ਾਂ ਇਹ ਗਿਲਾ ਕੀਤਾ ਜਾਂਦਾ ਹੈ ਕਿ ਉਹਨਾਂ ਦੀਆਂ ਤਕਰੀਰਾਂ ਜਾਂ ਬਿਆਨ ਦੀ ਸ਼ਕਲ ਵਿਚ ਤਹਿਰੀਰਾਂ ਨੂੰ ਤੋੜ-ਮਰੋੜ ਕੇ ਛਾਪਿਆ ਗਿਆ ਹੈ। ਪਰ ਅਜਿਹਾ ਕਰਨ ਵਾਲੇ ਵੀ ਬੇਬਸ ਤੇ ਮਜਬੂਰ ਹੁੰਦੇ ਹਨ!

ਅਖ਼ਬਾਰਾਂ ਰਾਹੀਂ ਆਪਣਾ 'ਸੰਦੇਸ਼' ਜਾਂ 'ਪਰਚਾਰ' ਬਿਨਾਂ ਕਾਂਟ-ਛਾਂਟ ਤੋਂ ਅੱਖਰ ਅੱਖਰ ਲੋਕਾਂ ਤਕ ਪਹੁੰਚਾਉਣ ਦਾ ਇਕੋ ਇਕ ਤਰੀਕਾ ਹੈ 'ਐਡਵਰਟਾਈਜ਼ਿੰਗ'। ਇਸ਼ਤਿਹਾਰੀ ਸਪੇਸ ਰੀਜ਼ਰਵ ਕਰਾ ਕੇ ਮਨਚਾਹੇ ਤਰੀਕੇ ਨਾਲ ਜਨ-ਸਾਧਨ ਨੂੰ ਪਰਭਾਵਤ ਕੀਤਾ ਜਾ ਸਕਦਾ ਹੈ। ਇਸ਼ਤਿਹਾਰਬਾਜ਼ੀ ਨੂੰ ਆਮ ਤੌਰ ਤੇ ਵਪਾਰਕ ਅਦਾਰਿਆਂ ਵੱਲੋਂ ਕਾਰੋਬਾਰ ਦੇ ਵਾਧੇ ਲਈ ਜਾਂ ਕੇਂਦਰ ਤੇ ਰਾਜ ਸਰਕਾਰਾਂ ਵੱਲੋਂ ਸਰਕਾਰੀ ਪਰਚਾਰ ਲਈ ਵਰਤਿਆ ਜਾਂਦਾ ਹੈ ਕਿਉਂਕਿ ਅਜਿਹਾ ਕਰਨ ਲਈ ਕਾਫ਼ੀ ਖ਼ਰਚ ਕਰਨਾ ਪੈਂਦਾ ਹੈ। ਪਰ ਅਜਕਲ ਪਰਚਾਰ ਦਾ ਇਹ ਵਸੀਲਾ ਸਿਆਸੀ ਪਾਰਟੀਆਂ ਨੇ ਵੀ ਅਪਣਾ ਲਿਆ ਹੈ। ਪੰਜਾਬ ਸਰਕਾਰ ਨੇ ਜਦ ਗ਼ਲਤ ਤੱਥਾਂ ਦੇ ਆਧਾਰ 'ਤੇ ਇਸ਼ਤਿਹਾਰਬਾਜ਼ੀ ਕਰ ਕੇ ਮੋਰਚੇ ਦੀਆਂ ਮੰਗਾਂ ਤੇ ਪ੍ਰੋਗਰਾਮਾਂ ਨੂੰ ਗ਼ਲਤ ਰੰਗ ਵਿਚ ਪੇਸ਼ ਕਰਨਾ ਸ਼ੁਰੂ ਕਰ ਦਿਤਾ ਤਾਂ ਇਸ ਦਾ ਮੂੰਹ-ਤੋੜਵਾਂ ਉੱਤਰ ਦੇਣ ਲਈ ਤੇ ਪੰਥਕ ਪ੍ਰੋਗਰਾਮ ਆਮ ਲੋਕਾਂ ਤਕ ਪਹੁੰਚਾਉਣ ਲਈ ਸ਼੍ਰੋਮਣੀ ਅਕਾਲੀ ਦਲ ਨੂੰ ਵੀ ਪਰਰਾਰ ਦਾ ਇਹ ਮਾਧਿਅਮ ਅਪਣਾਉਣ ਲਈ ਮਜਬੂਰ ਹੋਣਾ ਪਿਆ। ਇਸ ਸਿਲਸਲੇ ਵਿਚ ਸ਼੍ਰੋਮਣੀ ਅਕਾਲੀ ਦਲ ਵੱਲੋਂ ਖ਼ਾਸ

ਖ਼ਾਸ ਮੌਕਿਆਂ 'ਤੇ ਪੰਜਾਬੀ, ਉਰਦੂ ਤੇ ਅੰਗਰੇਜ਼ੀ ਅਖ਼ਬਾਰਾਂ ਵਿਚ ਸੰਤ ਲੌਂਗੋਵਾਲ ਦੇ ਦਸਖ਼ਤਾਂ ਹੇਠ ਸੰਤ ਜੀ ਦੀ ਤਸਵੀਰ ਸਮੇਤ ਇਸ਼ਤਿਹਾਰ ਛਪਵਾਏ ਜਾਂਦੇ ਰਹੇ। ਇਹਨਾਂ ਵਿਚੋਂ ਇਤਿਹਾਸਕ ਤੇ ਦਸਤਾਵੇਜ਼ੀ ਅਹਿਮੀਅਤ ਵਾਲੇ ਖ਼ਾਸ ਇਸ਼ਤਿਹਾਰਾਂ ਦਾ ਪੂਰਾ ਮਜ਼ਮੂਨ ਹੇਠਾਂ ਦਰਜ ਕੀਤਾ ਜਾ ਰਿਹਾ ਹੈ।

● ਏਸ਼ਿਆਈ ਖੇਡਾਂ ਦੇ ਅਰੰਭ ਤੋਂ ਦੋ ਦਿਨ ਪਹਿਲਾਂ ਰੋਜ਼ਾਨਾ 'ਅਜੀਤ' ਜਲੰਧਰ ਮਿਤੀ 17.11.82 ਵਿਚ ਪ੍ਰਕਾਸ਼ਿਤ ਹੋਇਆ ਇਸ਼ਤਿਹਾਰ:

---

੧ੳ

# ਅਪੀਲ

ਧਰਮ ਯੁੱਧ ਮੋਰਚੇ ਵਿਚ ਕੁੱਦੇ ਅਤੇ ਹੱਕ ਲੈਣ ਲਈ ਜੂਝ ਰਹੇ ਪੰਜਾਬੀਓ ! ਦਿੱਲੀ ਦੇ ਪੰਥ-ਦੋਖੀ ਤਾਜਦਾਰਾਂ ਅਤੇ ਉਹਨਾਂ ਦੇ ਪਿੱਠੂ ਸੂਬੇਦਾਰਾਂ ਵੱਲੋਂ ਖ਼ਾਲਸਾ ਪੰਥ ਨੂੰ ਦਿਤੇ ਚੈਲੰਜ ਦਾ ਮੂੰਹ-ਤੋੜ ਉੱਤਰ ਦੇਣ ਲਈ ਵਹੀਰਾਂ ਘੱਤ ਕੇ ਗੁਰਦੁਆਰਾ ਬੰਗਲਾ ਸਾਹਿਬ ਦਿੱਲੀ ਪੁੱਜੋ।

ਅਤੇ

19 ਨਵੰਬਰ ਤੋਂ 4 ਦਸੰਬਰ ਤਕ ਰੋਸ ਮੁਜ਼ਾਹਰੇ ਕਰੋ।

ਤਾਂ ਜੋ

ਏਸ਼ਿਆਈ ਖੇਡਾਂ ਸਮੇਂ ਜੁੜੇ ਸੰਸਾਰ ਭਰ ਦੇ ਲੋਕਾਂ ਅਤੇ ਦੇਸ਼-ਵਾਸੀਆਂ ਨੂੰ ਸਿੱਖਾਂ ਅਤੇ ਪੰਜਾਬ ਨਾਲ ਕੇਂਦਰ ਵੱਲੋਂ ਹੁੰਦੇ ਧੱਕਿਆਂ ਤੇ ਵਿਤਕਰਿਆਂ ਤੋਂ ਜਾਣੂ ਕਰਾ ਕੇ

ਭਾਰਤੀ ਹਾਕਮਾਂ ਦੇ ਅਖੌਤੀ ਸੈਕੂਲਰਿਜ਼ਮ ਅਤੇ ਲੋਕ-ਤੰਤਰ ਦੇ ਦੰਭ ਦਾ ਭਾਂਡਾ ਚੁਰਾਹੇ ਵਿਚ ਭੰਨਿਆ ਜਾ ਸਕੇ।

ਗੁਰੂ ਪੰਥ ਦਾ ਦਾਸ :
ਹਰਚੰਦ ਸਿੰਘ (ਸੰਤ) ਲੌਂਗੋਵਾਲ
ਪ੍ਰਧਾਨ
ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ।

---

● ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਵੱਲੋਂ ਕੀਤੇ ਗਏ ਪੰਜਾਬ ਦੇ ਇਕ ਰੋਜ਼ਾ ਤੂਫ਼ਾਨੀ ਦੌਰੇ ਵਾਲੇ ਦਿਨ 29.5.83 ਨੂੰ ਰੋਜ਼ਾਨਾ 'ਅਜੀਤ' ਜਲੰਧਰ ਵਿਚ ਛਪਿਆ ਇਸ਼ਤਿਹਾਰ :

---

# ਇਉਂ ਨਾ ਹੋਵੇ ਕਿ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਪੰਜਾਬ ਨੂੰ ਦਰਪੇਸ਼ ਮਸਲਿਆਂ ਨੂੰ ਉਲਝਾ ਦੇਣ ਮੈਂ ਹੇਠ ਲਿਖੇ ਸਵਾਲ ਕਰ ਰਿਹਾ ਹਾਂ :

1. ਕੀ ਸਿੱਖਾਂ ਦੀਆਂ ਧਾਰਮਿਕ ਮੰਗਾਂ, ਧਰਮ ਨਿਰਪੱਖ ਸਮਾਜ ਜਿਵੇਂ ਕਿ ਭਾਰਤ ਦੇ ਸੰਵਿਧਾਨ ਵਿਚ ਚਿਤਵਾਇਆ ਗਿਆ ਹੈ, ਮੰਨਣ ਯੋਗ ਨਹੀਂ ?
2. ਸਿੱਖਾਂ ਦੀ ਦੇਸ਼ਭਗਤੀ ਤੇ ਸ਼ੱਕ ਕਿਉਂ ਕੀਤਾ ਜਾ ਰਿਹਾ ਹੈ ਤੇ ਵਿਦੇਸ਼ੀ ਹੱਥ ਦਾ ਵਾਰ ਵਾਰ ਜ਼ਿਕਰ ਕਿਉਂ ਕੀਤਾ ਜਾ ਰਿਹਾ ਹੈ ? ਕੀ ਸ਼੍ਰੀਮਤੀ ਗਾਂਧੀ ਨੂੰ ਈਮਾਨਦਾਰੀ ਨਾਲ ਸਿੱਖਾਂ ਦੀ ਦੇਸ਼-ਭਗਤੀ ਤੇ ਕੋਈ ਸ਼ੱਕ ਹੈ ?
3. ਕੀ ਭਾਰਤ ਦੇ ਹੋਰ ਰਾਜ ਅਨੰਦਪੁਰ ਸਾਹਿਬ ਦੇ ਮਤੇ 'ਚ ਦਰਜ ਸਾਡੀਆਂ ਮੰਗਾਂ ਵਾਂਗ ਵੱਧ ਅਧਿਕਾਰਾਂ ਦੀ ਮੰਗ ਨਹੀਂ ਕਰ ਰਹੇ ?
4. ਕੀ ਪੰਜਾਬ ਕੋਲ ਰਾਵੀ ਬਿਆਸ ਪਾਣੀ ਦੀ ਵੰਡ ਸਬੰਧੀ ਇਕਵੱਲੇ ਅਧਿਕਾਰ ਨਹੀਂ ? ਕਿਉਂ ਇਸ ਦੀ ਜ਼ਮੀਨ ਇਨ੍ਹਾਂ ਦੇ ਕੰਢੇ ਤੇ ਹੈ ?
5. ਕੀ ਪੰਜਾਬੀ ਬੋਲਦੇ ਇਲਾਕੇ ਪੰਜਾਬ ਰਾਜ ਤੋਂ ਬਾਹਰ ਨਹੀਂ ਰਹਿ ਗਏ ?
6. ਕੀ ਚੰਡੀਗੜ੍ਹ ਪੰਜਾਬ ਦਾ ਨਹੀਂ ?
7. ਕੀ ਜਾਅਲੀ ਮੁਕਾਬਲੇ ਸਿੱਖਾਂ ਅਤੇ ਸਿੱਖ ਧਰਮ ਨੂੰ ਖ਼ਤਮ ਕਰਨ ਲਈ ਇਕ ਸਾਜ਼ਸ਼ ਨਹੀਂ ?

**ਅਸੀਂ ਆਪਣੇ ਅਧਿਕਾਰਾਂ ਅਤੇ ਭਾਰਤ ਦੇ ਸੰਵਿਧਾਨਕ ਢਾਂਚੇ ਅਤੇ ਸਮਾਜ ਵਿਚ ਸਨਮਾਨ-ਜਨਕ ਸਥਾਨ ਦੀ ਮੰਗ ਕਰਦੇ ਹਾਂ.**

ਸਾਨੂੰ ਇਹ ਕਿਉਂ ਨਹੀਂ ਦਿਤੇ ਜਾ ਰਹੇ ?

(ਸੰਤ) ਹਰਚੰਦ ਸਿਘ ਲੌਂਗੋਵਾਲ
ਪ੍ਰਧਾਨ
ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ ।

---

● 'ਧਰਮਯੁੱਧ' ਮੋਰਚੇ ਦੀ ਪਹਿਲੀ ਵਰ੍ਹੇ-ਗੰਢ ਦੇ ਸਬੰਧ ਵਿਚ ਰੋਜ਼ਾਨਾ 'ਅਜੀਤ' ਜਲੰਧਰ ਮਿਤੀ 2.8.83 ਵਿਚ ਛਪਿਆ ਇਸ਼ਤਿਹਾਰ :

ੴ ਵਾਹਿਗੁਰੂ ਜੀ ਕੀ ਫ਼ਤਹਿ ।

ਸ਼ਹੀਦਾਂ ਦੀ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਵੱਲੋਂ
ਹੱਕ, ਸੱਚ ਤੇ ਇਨਸਾਫ਼ ਲਈ ਸ਼ੁਰੂ ਕੀਤੇ
ਧਰਮ ਯੁੱਧ ਮੋਰਚੇ ਦੇ ਇਕ ਸਾਲ ਪੂਰਾ ਹੋਣ ਤੇ 4-8-1983 ਨੂੰ

# ਅਰਦਾਸ ਦਿਵਸ ਮਨਾਓ

ਮਿਤੀ 4 ਅਗਸਤ 1983 ਨੂੰ ਸਵੇਰੇ 9 ਵਜੇ ਸਮੁੱਚਾ ਪੰਥ, ਹਰ ਸਿੱਖ ਜਿੱਥੇ ਵੀ ਹੋਵੇ, ਗੁਰੂ ਚਰਨਾਂ ਵਿਚ ਹੱਥ ਜੋੜ ਇਸ ਭਾਵ ਦੀ ਅਰਦਾਸ ਕਰੇ । (ਗੁਰਮਤਿ ਅਨੁਸਾਰ ਅਰਦਾਸ ਅਰੰਭ ਕਰ ਕੇ ਸਮਾਪਤੀ ਪ੍ਰਤਿ ਇਹ ਸ਼ਬਦ ਕਹੇ ਜਾਣ) :

"ਖ਼ਾਲਸਾ ਪੰਥ ਦੇ ਬਾਨੀ ਕਲਗੀਧਰ ਤੇ ਸੱਚੇ ਪਾਤਸ਼ਾਹ ਪੰਥ ਦੇ ਸਦਾ ਸਹਾਈ ਦਾਤਾਰ ਜੀਓ, ਆਪ ਜੀ ਦੀ ਓਟ ਅਤੇ ਅਤੇ ਆਸਰਾ ਲੈ ਕੇ ਸ਼੍ਰੋਮਣੀ ਅਕਾਲੀ ਦਲ ਦੀ ਅਗਵਾਈ ਹੇਠਾਂ ਜੋ 'ਧਰਮਯੁੱਧ' ਆਪਣੇ ਹੱਕ ਹਕੂਕ ਤੇ ਇਨਸਾਫ਼ ਲਈ ਅਰੰਭਿਆ ਸੀ ਅੱਜ ਉਸ ਨੂੰ ਪੂਰਾ ਇਕ ਸਾਲ ਹੋਣ ਨੂੰ ਆਇਆ ਹੈ ।

ਆਪ ਜੀ ਦੇ ਪਾਏ ਹੋਏ ਪੂਰਨਿਆਂ ਤੇ ਚਲ ਕੇ ਅਤੇ ਸਿੱਖੀ ਸਿਦਕ ਨਿਭਾ ਕੇ ਅਨੇਕਾਂ ਹੀ ਸਿੰਘਾਂ ਨੇ ਹੱਸ ਹੱਸ ਕੇ ਸ਼ਹੀਦੀਆਂ ਪਾਈਆਂ ਤੇ ਡੇਢ ਲੱਖ ਤੋਂ ਉਪਰ ਨੇ ਕੈਦ ਤੇ ਤਸੀਹੇ ਝੱਲੇ ਅਤੇ ਝੱਲ ਰਹੇ ਹਨ । ਸਾਰੇ ਪੰਥ ਨੇ ਤਨ,

ਮਨ ਤੇ ਧਨ ਦੀ ਕੁਰਬਾਨੀ ਕਰਨ ਤੋਂ ਰਤਾ ਭਰ ਸੰਕੋਚ ਨਹੀਂ ਕੀਤਾ। ਇਹ ਸਭ ਆਪ ਜੀ ਦੇ ਬਖ਼ਸ਼ੇ ਅੰਮ੍ਰਿਤ ਅਤੇ ਸਿਖਿਆ ਦਾ ਸਿੱਟਾ ਹੈ ਜੋ ਤੁਸਾਂ ਨੇ ਆਪਣੇ ਪਿਆਰੇ ਖ਼ਾਲਸਾ ਜੀ ਨੂੰ ਦਿਤੀ ਸੀ। ਪੰਥ ਨੂੰ ਇਸ 'ਧਰਮਯੁੱਧ' ਵਿਚ ਉਹ ਬਚਨ ਜੋ ਬਾਬਾ ਜ਼ੋਰਾਵਰ ਸਿੰਘ ਜੀ ਨੇ ਅਤੇ ਬਾਬਾ ਫ਼ਤਹ ਸਿੰਘ ਜੀ ਨੇ ਨੀਹਾਂ ਵਿਚ ਚਿਣੇ ਜਾਣ ਵੇਲੇ ਕਹੇ ਸਨ, ਅੱਜ ਚੰਗੀ ਤਰ੍ਹਾਂ ਯਾਦ ਹਨ।

'ਹਮਰੀ ਬੰਸ ਰੀਤ ਇਮ ਆਈ।
ਸੀਸ ਦੇਤਿ ਪਰ ਧਰਮ ਨ ਜਾਈ।'

ਅੱਜ ਉਹਨਾਂ ਹੀ ਬਚਨਾਂ ਨੂੰ ਪੰਥ ਫਿਰ ਦੁਹਰਾਉਂਦੇ ਹੋਏ ਆਪ ਜੀ ਪਾਸ ਬੇਨਤੀ ਕਰਦਾ ਹੈ ਕਿ 'ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ' ਦੇ ਵਾਕ ਤੇ ਪਹਿਰਾ ਦਿੰਦੇ ਹੋਏ 'ਦੁਸ਼ਟ ਦੋਖੀਅਨ ਪਕਰਿ ਪਛਾਰੋ' ਪੰਥ ਦੇ ਵਿਰੋਧੀ ਸ਼ਕਤੀਆਂ ਤੇ ਸ਼ੱਤਰੂਆਂ ਨੂੰ ਭਾਜੜਾਂ ਪਾਓ, ਪੰਥ ਧਰੋਹੀਆਂ ਨੂੰ ਘਾਵਹੁ ਅਤੇ ਸਾਨੂੰ 'ਨਿਸਚੈ ਕਰ ਅਪਨੀ ਜੀਤ ਕਰੋਂ' ਦੇ ਵਰ ਦੀ ਰਹਿਮਤ ਕਰੋ।

ਸੱਚੇ ਪਾਤਸ਼ਾਹ, ਅੰਤ ਵਿਚ ਅਰਦਾਸ ਹੈ ਕਿ ਸਾਧ ਸਮੂਹ ਪ੍ਰਸੰਨ ਫਿਰੈ ਜਗ ਸਤਰ ਸਭੈ ਅਵਲੋਕ ਚਪੈਂਗੇ' ਅਤੇ ਦਾਤਾਰ ਪਿਤਾ ਜੋ 'ਭਾਰੀ ਗੁਮਾਨ ਭਰੇ ਮਨ ਮੈਂ' ਬੈਠੇ ਹਨ ਉਹਨਾਂ ਦਾ ਮਾਣ ਮਲੋ। 'ਅੜੇ ਸੋ ਝੜੇ' 'ਦੇਗ ਤੇਗ ਫ਼ਤਹਿ' ਹੋਵੇ, 'ਖਾਲਸੇ ਦਾ ਬੋਲ ਬਾਲਾ' 'ਪੰਥ ਕੀ ਜੀਤ' ਤੇ ਧਰਮ ਦਾ ਜੈਕਾਰ ਹੋਵੇ। ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ।'

ਗੁਰੂ ਪੰਥ ਦਾ ਦਾਸ:
ਹਰਚੰਦ ਸਿੰਘ (ਸੰਤ) ਲੌਂਗੋਵਾਲ
ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਸ੍ਰੀ ਅੰਮ੍ਰਿਤਸਰ।

ਪ੍ਰਕਾਸ਼ਕ: ਗੁਰਚਰਨ ਸਿੰਘ ਸਕੱਤਰ, ਸ਼੍ਰੋਮਣੀ ਅਕਾਲੀ ਦਲ, ਸ੍ਰੀ ਅੰਮ੍ਰਿਤਸਰ।



ਸਰਕਾਰੀ ਵਿਚੋਲਾ ਸਰਦਾਰ ਸਵਰਨ ਸਿੰਘ 'ਅਕਾਲੀ ਵਾਰਤਾ ਕਮੇਟੀ' ਨਾਲ

# ਵਾਰਤਾ ਤੇ ਵਿਚੋਲੇ

- ਵਾਰਤਾ ਦੇ ਦੌਰ
- ਸਰਕਾਰੀ ਵਿਚੋਲੇ
- ਗ਼ੈਰ-ਸਰਕਾਰੀ ਸ਼ੁਭਚਿੰਤਕ

# ਵਾਰਤਾ ਦੇ ਦੌਰ

ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਦੇ ਮਸਲੇ ਦਾ ਹੱਲ ਗੱਲਬਾਤ ਰਾਹੀਂ ਢੂੰਡਣ ਤੋਂ ਕਦੇ ਇਨਕਾਰ ਨਹੀਂ ਕੀਤਾ। ਕੇਂਦਰ ਵੱਲੋਂ ਵਾਰਤਾ ਲਈ ਸੱਦੇ ਦਿਤੇ ਗਏ, ਅਕਾਲੀ ਦਲ ਨੇ ਪਰਵਾਨ ਕਰ ਲਏ। ਕੇਂਦਰ ਨੇ ਮੰਗਾਂ ਬਾਰੇ ਸਪਸ਼ਟੀਕਰਨ ਮੰਗੇ, ਅਕਾਲੀ ਸਪਸ਼ਟੀਕਰਨ ਕਮੇਟੀ ਨੇ ਕੇਂਦਰ ਦੀ ਪੂਰੀ ਤਰ੍ਹਾਂ ਤਸੱਲੀ ਕਰਵਾ ਦਿਤੀ। ਕੇਂਦਰ ਨੇ ਤਿੰਨ-ਧਿਰੀ ਵਾਰਤਾ ਦਾ ਸੁਝਾਅ ਦਿਤਾ, ਅਕਾਲੀ ਲੀਡਰਸ਼ਿਪ ਨੇ ਉਹ ਵੀ ਮੰਨ ਲਿਆ। ਲੇਕਿਨ ਪੰਜਾਬ ਦਾ ਮਸਲਾ ਸੁਲਝਾਇਆ ਜਾਣ ਦੀ ਥਾਂ ਉਲਝਦਾ ਹੀ ਚਲਾ ਗਿਆ। ਕੇਂਦਰ-ਅਕਾਲੀ ਵਾਰਤਾ ਸ਼ੈਤਾਨ ਦੀ ਨਾੜ ਵਾਂਗ ਲਮਕਦੀ ਤੁਰੀ ਗਈ। ਪ੍ਰਧਾਨ ਮੰਤਰੀ ਸ਼੍ਰੀਮਤੀ ਗਾਂਧੀ ਚਾਹੁੰਦੇ ਤਾਂ ਪੰਜਾਬ ਦਾ ਸਿੱਧਾ-ਸਾਦਾ ਮਸਲਾ ਕਲਮ ਦੀ ਇਕ ਜੁੰਬਸ਼ ਨਾਲ ਸੁਲਝਾ ਸਕਦੇ ਸਨ। ਲੇਕਿਨ ਉਹ ਆਪਣੀ ਪਾਰਟੀ ਦੇ ਰਾਜਸੀ ਮਨੋਰਥਾਂ ਨੂੰ ਮੁਖ ਰਖਦਿਆਂ ਅਜਿਹਾ ਕਰਨ ਲਈ ਤਿਆਰ ਨਹੀਂ। ਉਹਨਾਂ ਦੇ ਇਰਾਦੇ ਨੇਕ ਨਹੀਂ ਜਾਪਦੇ। ਸ਼ਾਇਦ ਉਹ ਪੰਜਾਬ ਨੂੰ 'ਆਸਾਮ' ਸਮਝ ਬੈਠੇ ਹਨ ਤੇ ਇਸ ਖ਼ੁਸ਼-ਫ਼ਹਿਮੀ ਵਿਚ ਹਨ ਕਿ ਆਸਾਮੀਆਂ ਦੀ ਤਰ੍ਹਾਂ ਖਾਲਸ ਪੰਥ ਵੀ ਹੰਭ ਹਾਰ ਕੇ 'ਧਰਮਯੁੱਧ' ਦਾ ਮੈਦਾਨ ਛਡ ਜਾਏਗਾ। ਉਹਨਾਂ ਦਾ ਇਹ ਭੁਲੇਖਾ ਦੂਰ ਹੋ ਸਕਦਾ ਹੈ ਜੇ ਉਹ ਅਕਾਲੀ ਮੋਰਚਿਆਂ ਦਾ ਇਤਿਹਾਸ ਪੜ੍ਹ ਲੈਣ।

ਪ੍ਰਧਾਨ ਮੰਤਰੀ ਜੀ ਹਮੇਸ਼ਾ ਇਹ ਗੱਲ ਕਹਿੰਦੇ ਹਨ ਕਿ ਪੰਜਾਬ ਦਾ ਮਸਲਾ ਗਲਬਾਤ ਰਾਹੀਂ ਨਜਿੱਠਣ ਲਈ ਉਹਨਾਂ ਵੱਲੋਂ ਵਾਰਤਾ ਦੇ ਬੂਹੇ ਖੁੱਲ੍ਹੇ ਰਖੇ ਗਏ ਹਨ। ਹੇਠਾਂ ਕੇਂਦਰ-ਅਕਾਲੀ ਵਾਰਤਾ ਦੀ ਕਹਾਣੀ ਤਰੀਕਵਾਰ ਬਿਆਨੀ ਜਾ ਰਹੀ ਹੈ ਜਿਸ ਤੋਂ ਜ਼ਾਹਰ ਹੁੰਦਾ ਹੈ ਕਿ ਪੰਜਾਬ ਦਾ ਮਸਲਾ ਉਲਝਾਉਣ ਲਈ ਵੀ ਕੇਂਦਰ ਸਰਕਾਰ ਜ਼ਿੰਮੇਦਾਰ ਹੈ।

## ਚੰਡੀਗੜ੍ਹ : 22.9.81

ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਨੇ ਪੰਜਾਬ ਰਾਜ ਭਵਨ ਵਿਚ ਵੱਖੋ ਵੱਖ ਰਾਜਸੀ ਪਾਰਟੀਆਂ ਤੇ ਹੋਰ ਜਥੇਬੰਦੀਆਂ ਦੀ ਸਾਂਝੀ ਮੀਟਿੰਗ ਦੀ ਪ੍ਰਧਾਨਗੀ ਕੀਤੀ ਤੇ ਪੰਜਾਬ ਦੀਆਂ ਘਟਨਾਵਾਂ ਤੇ ਦੁਖ ਦਾ ਪ੍ਰਗਟਾਵਾ ਕੀਤਾ। ਸ਼੍ਰੀਮਤੀ ਗਾਂਧੀ

ਨੇ ਕਿਹਾ ਕਿ ਪੰਜਾਬ ਦੇ ਲੋਕਾਂ ਨੂੰ ਆਪਸੀ ਮਤਭੇਤ ਤੇ ਖਿਚਾਓ ਖ਼ਤਮ ਕਰ ਕੇ ਫਿਰਕੂ ਏਕਤਾ ਬਹਾਲ ਕਰਨ ਦੀ ਅਪੀਲ ਕਰਦੀ ਹਾਂ।"

ਮੀਟਿੰਗ ਵਿਚ ਅਕਾਲੀ ਦਲ ਵੱਲੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੇ ਸਰਦਾਰ ਸੁਰਜੀਤ ਸਿੰਘ ਬਰਨਾਲਾ ਸ਼ਾਮਲ ਹੋਏ। ਹੋਰ ਨੇਤਾ ਇਹ ਸਨ; ਗਿਆਨੀ ਜ਼ੈਲ ਸਿੰਘ (ਉਸ ਵਕਤ ਕੇਂਦਰੀ ਗ੍ਰਹਿ ਮੰਤਰੀ), ਸਰਦਾਰ ਦਰਬਾਰਾ ਸਿੰਘ ਮੁਖ ਮੰਤਰੀ ਪੰਜਾਬ, ਸ਼੍ਰੀਮਤੀ ਸਰਲਾ ਪ੍ਰਾਸ਼ਰ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ (ਆਈ), ਡਾਕਟਰ ਬਲਦੇਵ ਪ੍ਰਕਾਸ਼ ਪ੍ਰਧਾਨ ਭਾਰਤੀ ਜਨਤਾ ਪਾਰਟੀ ਪੰਜਾਬ, ਕਾਮਰੇਡ ਅਵਤਾਰ ਸਿੰਘ ਮਲਹੋਤਰਾ ਜਨਰਲ ਸਕੱਤਰ ਸੀ. ਪੀ. ਆਈ. ਪੰਜਾਬ, ਸਰਦਾਰ ਹਰਭਜਨ ਸਿੰਘ ਪ੍ਰਧਾਨ ਜਨਤਾ ਪਾਰਟੀ ਪੰਜਾਬ, ਸ੍ਰੀ ਵੀਰਿੰਦਰ ਪ੍ਰਧਾਨ ਆਰੀਆ ਪ੍ਰਤੀਨਿਧੀ ਸਭਾ, ਪੰਡਤ ਮੋਹਨ ਲਾਲ ਸਨਾਤਨ ਧਰਮ ਸਭਾ ਵੱਲੋਂ ਤੇ ਕਾਮਰੇਡ ਗੁਰਚਰਨ ਸਿੰਘ ਰੰਧਾਵਾ ਸੀ. ਪੀ. ਐੱਮ. ਵੱਲੋਂ। ਸ਼੍ਰੀਮਤੀ ਗਾਂਧੀ ਨੇ ਵੱਖ ਵੱਖ ਲੀਡਰਾਂ ਨਾਲ ਅਲੱਗ ਅਲੱਗ ਗਲਬਾਤ ਕੀਤੀ ਤੇ ਜਾਣ ਲੱਗਿਆਂ ਕਿਹਾ ਕਿ 'ਅਕਾਲੀ ਲੀਡਰਾਂ ਨੂੰ ਮੇਰੇ ਨਾਲ ਗਲਬਾਤ ਕਰਨ ਲਈ ਮਿਲਣ ਦੀ ਖੁੱਲ੍ਹ ਹੈ।'

## ਅੰਮ੍ਰਿਤਸਰ : 13.10.81

ਮਹਾਰਾਜਾ ਅਮਰਿੰਦਰ ਸਿੰਘ ਐੱਮ. ਪੀ. ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਵੱਲੋਂ ਸੰਤ ਲੌਂਗੋਵਾਲ ਦੇ ਨਾਂ ਗਲਬਾਤ ਲਈ ਸੱਦਾ-ਪੱਤਰ ਲਿਆਏ। ਸੰਤ ਜੀ ਨੇ ਸੱਦਾ-ਪੱਤਰ ਪਰਵਾਨ ਕਰ ਲਿਆ ਤੇ ਗਲਬਾਤ ਲਈ ਅਕਾਲੀ ਲੀਡਰਾਂ ਦਾ ਵਫਦ ਦਿੱਲੀ ਭੇਜਣ ਦੀ ਰਜ਼ਾਮੰਦੀ ਪਰਗਟ ਕਰ ਦਿਤੀ।

## ਨਵੀਂ ਦਿੱਲੀ : 14.10.81

ਅਕਾਲੀ ਲੀਡਰਾਂ ਨੇ ਸਰਕਾਰ ਝੁਕਾ ਲਈ। ਅਕਾਲੀ ਹਾਈਕਮਾਨ ਦੀ ਮੀਟਿੰਗ 3 ਘੰਟੇ ਹੋਈ ਜਿਸ ਵਿਚ ਇਹ ਫ਼ੈਸਲਾ ਕੀਤਾ ਗਿਆ ਕਿ ਗਲਬਾਤ ਤਦ ਹੀ ਸੁਖਾਵੇਂ ਮਾਹੌਲ ਵਿਚ ਹੋ ਸਕਦੀ ਹੈ ਜੇਕਰ ਕੇਂਦਰ ਸਰਕਾਰ ਪਹਿਲਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਰਿਹਾ ਕਰੇ ਤੇ ਚੌਕ ਮਹਿਤਾ, ਚੰਦੋ ਕਲਾਂ ਤੇ ਮਧੂਬਨ ਦੀਆਂ ਘਟਨਾਵਾਂ ਦੀ ਜੁਡੀਸ਼ਲ ਪੜਤਾਲ ਦੀ ਮੰਗ ਮੰਨੇ। ਸ਼੍ਰੀਮਤੀ ਇੰਦਰਾ ਗਾਂਧੀ ਨੇ ਅਕਾਲੀ ਲੀਡਰਾਂ ਦੀ ਇਹ ਸ਼ਰਤ ਪਰਵਾਨ ਕਰ ਲਈ ਤੇ ਸੰਤ ਭਿੰਡਰਾਂਵਾਲੇ ਨੂੰ 15 ਅਕਤੂਬਰ ਨੂੰ ਰਿਹਾ ਕਰਨ ਦਾ ਹੁਕਮ ਜਾਰੀ ਕਰ ਦਿਤਾ।

ਇਸ ਪਿੱਛੋਂ ਅਕਾਲੀ-ਇੰਦਰਾ ਵਾਰਤਾ 16 ਅਕਤੂਬਰ ਤਕ ਮੁਲਤਵੀ ਕਰ ਦਿਤੀ ਗਈ।

## ਨਵੀਂ ਦਿੱਲੀ : 16.10.81

ਇੰਦਰਾ ਅਕਾਲੀ ਗਲਬਾਤ ਦਾ ਪਹਿਲਾ ਦੌਰ ਅਰੰਭ ਹੋਇਆ। ਹਿੱਸਾ ਲੈ ਰਹੇ ਹਨ : ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਤੇ ਉਹਨਾਂ ਦੇ ਸਹਾਇਕ ਪ੍ਰਿੰਸੀਪਲ ਸਕੱਤਰ ਡਾਕਟਰ ਪੀ. ਸੀ. ਅਲੈਗਜ਼ੇਂਡਰ, ਕੈਬਨਿਟ ਸਕੱਤਰ ਸ੍ਰੀ ਕ੍ਰਿਸ਼ਨਾ ਸਵਾਮੀ ਰਾਓ ਸਾਹਿਬ, ਗ੍ਰਹਿ ਸਕੱਤਰ ਸ੍ਰੀ ਚਤਰਵੇਦੀ। ਸ਼੍ਰੋਮਣੀ ਅਕਾਲੀ ਦਲ ਵੱਲੋਂ ਗਲਬਾਤ ਕਰ ਰਹੇ ਹਨ : ਸੰਤ ਹਰਚੰਦ ਸਿੰਘ ਲੌਂਗੋਵਾਲ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਸਰਦਾਰ ਸੁਰਜੀਤ ਸਿੰਘ ਬਰਨਾਲਾ ਤੇ ਸਰਦਾਰ ਬਲਵੰਤ ਸਿੰਘ।

ਵਾਰਤਾ ਸਦਭਾਵਨਾ ਭਰੇ ਮਾਹੌਲ ਵਿਚ ਹੋਈ। ਸਿੱਖ ਮਸਲੇ ਕੇਂਦਰੀ ਮੰਤਰੀ ਨੂੰ ਸੌਂਪਣ ਦਾ ਫ਼ੈਸਲਾ ਕੀਤਾ ਗਿਆ। ਸੰਤ ਲੌਂਗੋਵਾਲ ਨੇ ਕਿਹਾ ਕਿ ਅਕਾਲੀ ਦਲ ਵੀ ਆਪਣਾ ਪੱਖ ਪੇਸ਼ ਕਰਨ ਲਈ ਨੁਮਾਇੰਦੇ ਨਾਮਜ਼ਦ ਕਰੇਗਾ।

## ਨਵੀਂ ਦਿੱਲੀ : 23.10.81

ਅਕਾਲੀ ਨੁਮਾਇੰਦੇ ਸਰਵ-ਸਰਦਾਰ ਅਜੀਤ ਸਿੰਘ ਸਰਹੱਦੀ, ਸੁਰਜੀਤ ਸਿੰਘ ਬਰਨਾਲਾ, ਬਲਵੰਤ ਸਿੰਘ ਤੇ ਭਾਨ ਸਿੰਘ ਸਿਖ ਮਸਲੇ ਵਿਚਾਰਨ ਲਈ ਅਧਿਕਾਰਤ ਕੇਬਨਿਟ ਸਕੱਤਰ ਸ੍ਰੀ ਕ੍ਰਿਸ਼ਨਾ ਸਵਾਮੀ ਰਾਓ ਸਾਹਿਬ ਨੂੰ ਮਿਲੇ। ਗਲਬਾਤ ਸਦ-ਭਾਵਨਾ ਭਰਪੂਰ ਵਾਤਾਵਰਨ ਵਿਚ 75 ਮਿੰਟ ਤਕ ਚਲਦੀ ਰਹੀ। ਸਾਬਕ ਖ਼ਜ਼ਾਨਾ ਮੰਤਰੀ ਸਰਦਾਰ ਬਲਵੰਤ ਸਿੰਘ ਵਿਦੇਸ਼ੀ ਦੌਰਾ ਅਧਵਾਟੇ ਛਡ ਕੇ ਇਸ ਮੀਟਿੰਗ ਵਿਚ ਸ਼ਾਮਲ ਹੋਣ ਲਈ ਦਿੱਲੀ ਪਹੁੰਚੇ ਪਰ ਸਾਬਕ ਸਪੀਕਰ ਸਰਦਾਰ ਰਵੀਇੰਦਰ ਸਿੰਘ ਆਸਟਰੇਲੀਆ ਚਲੇ ਜਾਣ ਕਾਰਨ ਸ਼ਾਮਲ ਨਾ ਹੋ ਸਕੇ।

## ਨਵੀਂ ਦਿੱਲੀ : 24.10.81

ਅਕਾਲੀ ਪ੍ਰਤੀਨਿਧ ਮੰਡਲ ਤੇ ਸਰਕਾਰੀ ਪ੍ਰਤੀਨਿਧ ਮੰਡਲ ਵਿਚ ਢਾਈ ਘੰਟੇ ਮੀਟਿੰਗ ਹੋਈ। ਸਰਕਾਰ ਵੱਲੋਂ ਸ੍ਰੀ ਕ੍ਰਿਸ਼ਨਾ ਸਵਾਮੀ ਰਾਓ ਸਾਹਿਬ, ਸ੍ਰੀ ਟੀ. ਐਨ. ਚੱਕਰਵਰਤੀ ਤੇ ਗ੍ਰਹਿ ਸਕੱਤਰ ਸ੍ਰੀ ਬੀ. ਐਸ. ਗਰੇਵਰ ਨੇ ਭਾਗ ਲਿਆ। ਅਕਾਲੀ ਦਲ ਵੱਲੋਂ ਗਲਬਾਤ ਕੀਤੀ ਸਰਵ ਸਰਦਾਰ ਸਰਹੱਦੀ, ਬਰਨਾਲਾ, ਬਲਵੰਤ ਸਿੰਘ

ਤੇ ਭਾਨ ਸਿੰਘ ਨੇ। ਅਕਾਲੀ-ਰਾਓ ਵਾਰਤਾ ਦੇ ਦੂਜੇ ਗੇੜ ਵਿਚ ਵੀ ਮੱਤਭੇਦ ਜਾਰੀ ਰਹੇ। ਵਾਰਤਾ ਪਿੱਛੋਂ ਸ੍ਰੀ ਚਤਰਵੇਦੀ ਨੇ ਦਿਲਚਸਪ ਚੋਟ ਕੀਤੀ : 'ਅਜੇ ਦਿੱਲੀ ਦੂਰ ਹੈ।'

## ਨਵੀਂ ਦਿੱਲੀ : 26.11.81

ਸ਼੍ਰੋਮਣੀ ਅਕਾਲੀ ਦਲ ਦਾ 5 ਮੈਂਬਰੀ ਵਫ਼ਦ ਸੰਤ ਲੌਂਗੋਵਾਲ ਦੀ ਅਗਵਾਈ ਹੇਠ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ ਮਿਲਿਆ। ਡੈਪੂਟੇਸ਼ਨ ਵਿਚ ਸੰਤ ਲੌਂਗੋਵਾਲ ਤੋਂ ਇਲਾਵਾ ਜਥੇਦਾਰ ਟੌਹੜਾ, ਸਰਦਾਰ ਬਾਦਲ, ਸਰਦਾਹ ਬਰਨਾਲਾ ਤੇ ਸਰਦਾਰ ਬਲਵੰਤ ਸਿੰਘ ਸ਼ਾਮਲ ਸਨ। ਗਲਬਾਤ 2 ਘੰਟੇ ਚਲਦੀ ਰਹੀ। ਵਾਰਤਾ ਦੌਰਾਨ ਅਕਾਲੀ ਆਗੂਆਂ ਨੇ ਸ਼ਕਾਇਤ ਕੀਤੀ ਕਿ ਪੰਜਾਬ ਸਰਕਾਰ ਨਾਕਾਰਾ ਹੈ। ਇਸ ਤੋਂ ਬਿਨਾਂ ਅਕਾਲੀਆਂ ਵੱਲੋਂ 45 ਮੰਗਾਂ ਦਾ ਚਾਰਟਰ ਪੇਸ਼ ਕੀਤਾ ਗਿਆ। ਪ੍ਰਧਾਨ ਮੰਤਰੀ ਨੇ ਅਕਾਲੀ ਮੰਗਾਂ ਤੇ ਵਿਚਾਰ ਕਰਨ ਦਾ ਭਰੋਸਾ ਦਿਵਾਇਆ ਤੇ ਮੀਟਿੰਗ ਅਨਿਸ਼ਚਿਤ ਕਾਲ ਲਈ ਮੁਲਤਵੀ ਹੋ ਗਈ।

## ਚੰਡੀਗੜ੍ਹ : 4.12.81

ਪੰਜਾਬ ਰਾਜ ਭਵਨ ਵਿਚ ਗਵਰਨਰ ਪੰਜਾਬ ਸ੍ਰੀ ਅਮੀਨਲ-ਦੀਨ ਦੀ ਪ੍ਰਧਾਨਗੀ ਹੇਠ 38 ਮੈਂਬਰੀ ਸਰਕਾਰੀ ਸਦਭਾਵਨਾ ਕਮੇਟੀ ਦੀ ਮੀਟਿੰਗ ਹੋਈ। ਗਵਰਨਰ ਸਾਹਿਬ ਨੇ ਸਦਭਾਵਨਾ ਬਣਾਈ ਰੱਖਣ ਤੇ ਜ਼ੋਰ ਦਿਤਾ ਅਪੋਜ਼ੀਸ਼ਨ ਪਾਰਟੀਆਂ ਦੇ ਨੁਮਾਇੰਦਿਆਂ ਵੱਲੋਂ ਖ਼ਾਲਿਸਤਾਨ ਦੀ ਮੰਗ ਤੇ ਅੱਤਵਾਦੀ ਘਟਨਾਵਾਂ ਦੀ ਨਿੰਦਿਆ ਕੀਤੀ ਗਈ।

## ਨਵੀਂ ਦਿੱਲੀ : 5.12.81

ਇੰਦਰਾ-ਅਕਾਲੀ ਚੌਥੇ ਗੇੜ ਦੀ ਵਾਰਤਾ ਫੇਲ ਹੋ ਗਈ। ਸ੍ਰੀਮਤੀ ਇੰਦਰਾ ਗਾਂਧੀ ਨੇ ਪਾਣੀ ਬਾਰੇ ਸਮਝੌਤਾ ਨਵੇਂ ਸਿਰੇ ਵਿਚਾਰਨ ਤੋਂ ਨਾਂਹ ਕਰ ਦਿਤੀ, ਚੰਡੀਗੜ੍ਹ ਬਾਰੇ ਚੁਪ ਧਾਰ ਛੱਡੀ, ਸਰਦਾਰ ਬਾਦਲ ਵੱਲੋਂ ਕੀਤੀ ਗਈ ਪਾਣੀ ਦਾ ਮਾਮਲਾ ਚੀਫ਼ ਜਸਟਿਸ ਦੇ ਹਵਾਲੇ ਕਰਨ ਦੀ ਮੰਗ ਠੁਕਰਾ ਦਿਤੀ ਤੇ ਸਿਰਫ਼ ਦਰਬਾਰ ਸਾਹਿਬ ਤੋਂ ਕੀਰਤਨ ਦੇ ਸਿੱਧੇ ਪਰਸਾਰਨ ਬਾਰੇ ਵਿਚਾਰ ਕਰਨ ਦਾ ਭਰੋਸਾ ਦਿਵਾਇਆ।

## ਨਵੀਂ ਦਿੱਲੀ : 13.11.82

ਕੇਂਦਰ-ਅਕਾਲੀ ਵਾਰਤਾ ਸਿਰੇ ਨਾ ਚੜ੍ਹ ਸਕੀ। ਸ੍ਰੀ ਭਜਨ ਲਾਲ ਮੁਖ

ਮੰਤਰੀ ਸ੍ਰੀ ਵੈਂਕਟ ਰਮਣ, ਕਾਨੂੰਨ ਮੰਤਰੀ ਸ੍ਰੀ ਸ਼ਿਵ ਸ਼ੰਕਰ ਤੇ ਕੇਂਦਰੀ ਗ੍ਰਹਿ ਸਕੱਤਰ ਸ੍ਰੀ ਟੀ. ਐਨ. ਚਤਰਵੇਦੀ ਆਏ ਤੇ ਅੰਮ੍ਰਿਤਸਰ ਤੋਂ ਸਰਦਾਰ ਬਾਦਲ, ਜਥੇਦਾਰ ਟੌਹੜਾ, ਜਥੇਦਾਰ ਤਲਵੰਡੀ, ਸਰਦਾਰ ਬਰਨਾਲਾ, ਬਲਵੰਤ ਸਿੰਘ, ਰਵੀਇੰਦਰ ਸਿੰਘ ਤੇ ਸੁਖਜਿੰਦਰ ਸਿੰਘ ਪਹੁੰਚੇ। ਵਾਰਤਾ ਢਾਈ ਘੰਟੇ ਤਕ ਚਲਦੀ ਰਹੀ ਪਰ ਲੰਚ ਟਾਈਮ ਤੋਂ ਪਹਿਲਾ ਹੀ ਬਿਨਾਂ ਕਿਸੇ ਨਤੀਜੇ ਤੇ ਪਹੁੰਚਣ ਤੋਂ ਤੜੱਕ ਕਰ ਕੇ ਟੁੱਟ ਗਈ। ਚੰਡੀਗੜ੍ਹ, ਪੰਜਾਬੀ ਬੋਲਦੇ ਇਲਾਕਿਆਂ, ਪਾਣੀ ਦੀ ਵੰਡ ਤੇ ਹੋਰ ਕਈ ਮਾਮਲਿਆ ਬਾਰੇ ਸਹਿਮਤੀ ਨਾ ਹੋ ਸਕੀ।

## ਨਵੀਂ ਦਿੱਲੀ : 25.1.83

ਪੰਜਾਬ ਦੀ ਉਲਝਣ ਸੁਲਝਾਉਣ ਲਈ ਕੇਂਦਰ, ਅਕਾਲੀ ਤੇ ਅਪੋਜ਼ੀਸ਼ਨ ਪਾਰਟੀਆਂ ਦੇ ਨੁਮਾਇੰਦਿਆਂ ਦੀ ਤਿੰਨ-ਧਿਰੀ ਵਾਰਤਾ ਹੋਈ। ਸਰਕਾਰ ਪਾਣੀ ਦੀ ਤਕਸੀਮ ਦਾ ਮਾਮਲਾ ਮੁੜ ਵਿਚਾਰਨ ਲਈ ਸਹਿਮਤ ਹੋ ਗਈ। ਕੇਂਦਰ ਨੇ ਪਾਣੀ ਦਾ ਮਸਲਾ ਟ੍ਰਿਬਿਊਨਲ ਦੇ ਹਵਾਲੇ ਕਰਨ ਦਾ ਇਸ਼ਾਰਾ ਦਿਤਾ। ਇਸ ਗੱਲ ਬਾਰੇ ਵੀ ਸਹਿਮਤੀ ਹੋਈ ਕਿ ਕੇਂਦਰ-ਰਾਜ ਸਬੰਧਾਂ ਦਾ ਮਾਮਲਾ ਮਾਹਿਰਾਂ ਦੇ ਸਪੁਰਦ ਕੀਤਾ ਜਾਏਗਾ। ਪਰ ਇਹ ਵਾਰਤਾ ਵੀ ਅਧਵਾਟੇ ਰਹਿ ਗਈ। ਅਪੋਜ਼ੀਸ਼ਨ ਲੀਡਰਾਂ ਨੇ ਅਕਾਲੀ ਦਲ ਨੂੰ ਅਪੀਲ ਕੀਤੀ ਕਿ ਅਕਾਲੀ ਵਿਧਾਇਕ ਤੇ ਐਮ. ਪੀ. ਅਸ-ਤੀਫ਼ੇ ਨਾ ਦੇਣ ਲੇਕਿਨ ਅਕਾਲੀ ਲੀਡਰਸ਼ਿਪ ਨੇ ਇਹ ਬੇਨਤੀ ਪਰਵਾਨ ਨਾ ਕੀਤੀ।

## ਨਵੀਂ ਦਿੱਲੀ : 8.2.83

ਤਿੰਨ-ਧਿਰੀ ਵਾਰਤਾ ਫਿਰ ਸ਼ੁਰੂ ਹੋਈ। ਮੀਟਿੰਗ ਵਿਚ ਰਾਵੀ ਬਿਆਸ ਪਾਣੀ ਦੀ ਤਕਸੀਮ ਦਾ ਮਸਲਾ ਵਿਚਾਰਿਆ ਗਿਆ। ਅਕਾਲੀ ਨੁਮਾਇੰਦੇ ਆਪਣੇ ਸਟੈਂਡ ਤੇ ਕਾਇਮ ਰਹੇ। ਮੁਕਾਬਲੇ ਵਿਚ ਹਰਿਆਣਾ ਤੇ ਰਾਜਸਥਾਨ ਦੇ ਮੁਖ ਮੰਤਰੀਆਂ ਨੇ ਪਾਣੀ ਦੇ ਕਲੇਮਾਂ ਸਬੰਧੀ ਆਪਣੀ ਅੜੀ ਨਾ ਛੱਡੀ ਜਿਸ ਕਾਰਨ ਇਹ ਮਸਲਾ ਹੱਲ ਨਾ ਹੋ ਸਕਿਆ।

## ਨਵੀਂ ਦਿੱਲੀ : 9.2.83

ਤਿੰਨ-ਧਿਰੀ ਮੀਟਿੰਗ ਮੁੜ ਹੋਈ। ਅੜਿੱਕਾ ਤੋੜਨ ਲਈ ਕੇਂਦਰੀ ਗ੍ਰਹਿ ਮੰਤਰੀ ਸ੍ਰੀ ਪੀ ਸੀ. ਸੇਠੀ ਨੇ ਨਵੀਆਂ ਤਜਵੀਜ਼ਾਂ ਪੇਸ਼ ਕੀਤੀਆਂ। ਪਰ ਹਰਿਆਣਾ ਦੇ ਮੁਖ ਮੰਤਰੀ ਸ੍ਰੀ ਭਜਨ ਲਾਲ ਤੇ ਰਾਜਸਥਾਨ ਦੇ ਮੁਖ ਮੰਤਰੀ ਸ੍ਰੀ ਸ਼ਿਵ ਚਰਨ ਮਾਥਰ ਇਹਨਾਂ ਤਜਵੀਜ਼ਾਂ ਨਾਲ ਸਹਿਮਤ ਨਾ ਹੋਏ। ਚੰਡੀਗੜ੍ਹ ਬਾਰੇ ਵੀ ਡੈਡਲਾਕ

## ਨਵੀਂ ਦਿੱਲੀ : 20.2.83

ਤਿੰਨ ਦਿਨ ਚੱਲੀ ਤਿੰਨ-ਧਿਰੀ ਵਾਰਤਾ ਦਾ ਆਖਰੀ ਦਿਨ। ਪੰਜਾਬ ਦੇ ਮਸਲਿਆਂ ਬਾਰੇ 5 ਘੰਟੇ ਬਹਿਸ ਚਲਦੀ ਰਹੀ। ਮੀਟਿੰਗ ਵਿਚ ਰਾਜਸਥਾਨ ਦੇ ਮੁਖ ਮੰਤਰੀ ਸ੍ਰੀ ਸ਼ਿਵਚਰਨ ਮਾਥੁਰ ਵੀ ਸ਼ਾਮਲ ਹੋਏ। ਵਾਰਤਾ ਬੇ-ਨਤੀਜਾ ਰਹੀ ਤੇ ਬਗੈਰ ਕਿਸੇ ਸਮਝੌਤੇ ਤੋਂ ਖ਼ਤਮ ਹੋ ਗਈ। ਅੰਤ ਵਿਚ ਅਪੋਜ਼ੀਸ਼ਨ ਲੀਡਰਾਂ ਨੇ ਅਕਾਲੀ ਲੀਡਰਸ਼ਿਪ ਨੂੰ ਸਾਂਝੀ ਅਪੀਲ ਕੀਤੀ ਕਿ ਅਕਾਲੀ ਵਿਧਾਇਕਾਂ ਤੇ ਐੱਮ. ਪੀ. ਸਾਹਿਬਾਨ ਵੱਲੋਂ ਦਿਤੇ ਗਏ ਅਸਤੀਫ਼ੇ ਵਾਪਸ ਲੈ ਲਏ ਜਾਣ।

## ਅੰਮ੍ਰਿਤਸਰ : 20.2.83

ਸੰਤ ਲੌਂਗੋਵਾਲ ਨੇ ਆਖਿਆ ਕਿ ਅਕਾਲੀ ਦਲ ਨੂੰ ਅਪੋਜ਼ੀਸ਼ਨ ਆਗੂਆਂ ਵੱਲੋਂ ਅਸਤੀਫ਼ੇ ਵਾਪਸ ਲੈਣ ਬਾਰੇ ਕੀਤੀ ਗਈ ਅਪੀਲ ਪਰਵਾਨ ਨਹੀਂ। ਪੰਜਾਬ ਵਿਧਾਨ ਸਭਾ, ਲੋਕ ਸਭਾ ਤੇ ਰਾਜ ਸਭਾ ਦੇ ਅਕਾਲੀ ਮੈਂਬਰਾਂ ਵੱਲੋਂ ਦਿਤੇ ਗਏ ਅਸਤੀਫ਼ੇ 21 ਫ਼ਰਵਰੀ 1983 ਨੂੰ ਲਾਗੂ ਹੋਣਗੇ।

# ਸਰਕਾਰੀ ਵਿਚੋਲੇ

'ਧਰਮਯੁੱਧ' ਮੋਰਚੇਦੌਰਾਨ ਇਕ ਸਮਾਂ ਅਜਿਹਾ ਵੀ ਆਇਆ ਜਦ ਸਾਬਕ ਮਹਾਰਾਜਾ ਪਟਿਆਲਾ ਦੇ ਪੁੱਤਰ ਅਖੌਤੀ 'ਮਹਾਰਾਜਾ' ਕੈਪਟਨ ਅਮਰਿੰਦਰ ਸਿੰਘ ਐਮ. ਪੀ. ਕੇਂਦਰ ਅਕਾਲੀ ਸਮਝੌਤਾ ਕਰਾਉਣ ਲਈ ਵਿਚੋਲਗੀ ਦਾ ਰੋਲ ਅਦਾ ਕਰਦੇ ਰਹੇ। ਇਸ ਸਿਲਸਲੇ ਵਿਚ ਉਹਨਾਂ ਨੇ ਕਾਫ਼ੀ 'ਨੱਸ-ਭੱਜ' ਕੀਤੀ। ਹਵਾਈ ਜਹਾਜ਼ ਵਿਚ ਦਿੱਲੀਓਂ ਅੰਮ੍ਰਿਤਸਰ ਤੇ ਅੰਮ੍ਰਿਤਸਰੋਂ ਦਿੱਲੀ ਉਡਾਰੀਆਂ ਮਾਰਦੇ ਰਹੇ। ਹਵਾ ਵਿਚ ਉਡਾਰੀਆਂ ਲਾਉਂਦੇ ਉਹ ਇਹ ਸਬਜ਼ ਬਾਗ ਦੇਖਿਆ ਕਰਦੇ ਸਨ ਕਿ ਜੇ ਕੇਂਦਰ-ਅਕਾਲੀ ਸਮਝੌਤਾ ਕਰਾਉਣ ਦਾ ਸਿਹਰਾ ਉਹਨਾਂ ਦੇ ਸਿਰ ਬੱਝ ਸਕੇ ਤਾਂ ਉਹ ਪੰਜਾਬ ਦੇ ਮੁਖ ਮੰਤਰੀ ਥਾਪੇ ਜਾ ਸਕਦੇ ਹਨ ਤੇ ਪੁਰਾਣੀ ਸ਼ਾਹਾਨਾ ਠਾਠਬਾਠ ਫਿਰ ਸੁਰਜੀਤ ਹੋ ਸਕਦੀ ਹੈ। ਪਰ ਇਸ ਅਵਾਮੀ ਯੁਗ ਦੇ ਜਮਹੂਰੀਦੌਰ ਵਿਚ ਰਾਜ-ਭਾਗ ਦੀ ਕਲਗੀ ਉਹਨਾਂ ਦੀ ਦਸਤਾਰ ਤੇ ਨਾ ਲਗ ਸਕੀ।

ਦੂਜੇ ਵਿਚੋਲੇ ਸਰਦਾਰ ਸਵਰਨ ਸਿੰਘ ਸਾਬਕ ਵਿਦੇਸ਼ ਮੰਤਰੀ ਬਣੇ। ਸਰਦਾਰ ਸਾਹਿਬ ਨੂੰ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਨੇ 'ਵਿਚੋਲਗੀ' ਦੀ ਮਾਣਤ

ਦਿਤੀ ਸੀ। ਸਰਦਾਰ ਸਵਰਨ ਸਿੰਘ 24.10.82 ਨੂੰ ਅੰਮ੍ਰਿਤਸਰ ਗਏ ਤੇ ਦੋਹਾਂ ਸੰਤਾਂ ਨੂੰ ਮਿਲੇ। ਸਰਦਾਰ ਜੀ ਨੇ ਸੰਤ ਲੌਂਗੋਵਾਲ ਨੂੰ ਦੱਸਿਆ ਕਿ ਪ੍ਰਧਾਨ ਮੰਤਰੀ ਜੀ ਨੇ ਅਕਾਲੀ ਮੰਗਾਂ ਬਾਰੇ ਕੁਝ ਸਪਸ਼ਟੀ ਕਰਨ ਮੰਗੇ ਹਨ। ਸ਼੍ਰੀਮਤੀ ਗਾਂਧੀ ਦੀ ਇਸ ਮੰਗ ਨੂੰ ਮੁੱਖ ਰਖਦਿਆਂ ਸੰਤ ਲੌਂਗੋਵਾਲ ਨੇ 5 ਮੈਂਬਰੀ ਸਪਸ਼ਟੀਕਰਨ ਕਮੇਟੀ ਕਾਇਮ ਕਰ ਦਿਤੀ ਜਿਸ ਦੇ ਮੈਂਬਰ ਇਹ ਸਨ : 1. ਜਥੇਦਾਰ ਗੁਰਚਰਨ ਸਿੰਘ ਟੌਹੜਾ 2. ਜਥੇਦਾਰ ਜਗਦੇਵ ਸਿੰਘ ਤਲਵੰਡੀ 3. ਸਰਦਾਰ ਪ੍ਰਕਾਸ਼ ਸਿੰਘ ਬਾਦਲ 4. ਸਰਦਾਰ ਬਲਵੰਤ ਸਿੰਘ ਸਾਬਕ ਖ਼ਜ਼ਾਨਾ ਮੰਤਰੀ 5. ਸਰਦਾਰ ਸੁਖਜਿੰਦਰ ਸਿੰਘ ਸਾਬਕ ਸਿਖਿਆ ਮੰਤਰੀ। ਪਰ ਇਸ ਦੇ ਨਾਲ ਹੀ ਸੰਤ ਲੌਂਗੋਵਾਲ ਨੇ 'ਸਰਕਾਰ-ਅਕਾਲੀ ਗਲਬਾਤ' ਨਵੇਂ ਸਿਰੇ ਸ਼ੁਰੂ ਕਰਨ ਲਈ ਦੋ ਸ਼ਰਤਾਂ ਰਖ ਦਿਤੀਆਂ। ਪਹਿਲੀ ਸ਼ਰਤ ਇਹ ਕਿ ਸਿੱਖਾਂ ਦੀਆਂ ਧਾਰਮਿਕ ਮੰਗਾਂ ਮੰਨੀਆਂ ਜਾਣ। ਦੂਜੀ ਇਹ ਕਿ ਝੂਠੇ ਕੇਸਾਂ ਅਧੀਨ ਗ੍ਰਿਫ਼ਤਾਰ ਕੀਤੇ ਗਏ ਬੇਗੁਨਾਹ ਸਿੱਖਾਂ ਨੂੰ ਫੌਰੀ ਤੌਰ ਤੇ ਰਿਹਾ ਕੀਤਾ ਜਾਏ। ਸੰਤ ਜੀ ਨੇ ਇਹ ਗੱਲ ਵੀ ਸਪਸ਼ਟ ਕਰ ਦਿਤੀ ਕਿ ਅਕਾਲੀ ਦਲ ਦੀਆਂ ਸਾਰੀਆਂ ਮੰਗਾਂ ਮੰਨੀਆਂ ਜਾਣ ਤਕ ਧਰਮਯੁੱਧ ਮੋਰਚਾ ਜਾਰੀ ਰਹੇਗਾ।

ਸਰਦਾਰ ਸਵਰਨ ਸਿੰਘ ਨੇ ਟੈਲੀਫ਼ੋਨ ਰਾਹੀਂ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਨੂੰ ਸੰਤ ਲੌਂਗੋਵਾਲ ਨਾਲ ਹੋਈ ਗਲਬਾਤ ਤੋਂ ਜਾਣੂ ਕਰਵਾ ਦਿਤਾ ਪਰ ਆਪਣੀ ਵੱਲੋਂ ਸੰਤ ਜੀ ਨੂੰ ਕੋਈ ਪੇਸ਼ਕਸ਼ ਨਾ ਕੀਤੀ। ਸਰਦਾਰ ਜੀ ਔਖੇ ਸੌਖੇ ਹੋ ਕੇ ਗੁਰੂ ਨਾਨਕ ਨਿਵਾਸ ਦੀਆਂ ਪੌੜੀਆਂ ਚੜ੍ਹ ਕੇ ਚੌਥੀ ਮੰਜ਼ਲ ਤੇ ਪਹੁੰਚ ਕੇ ਉਹਨਾਂ ਰਸਮੀ ਤੌਰ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਦਰਸ਼ਨ ਕੀਤੇ। ਦੋਹਾਂ ਸੰਤਾਂ ਨੂੰ ਮਿਲਣ ਤੋਂ ਪਹਿਲਾਂ ਸਰਦਾਰ ਸਵਰਨ ਸਿੰਘ ਜੀ ਨੇ ਸ੍ਰੀ ਦਰਬਾਰ ਸਾਹਿਬ ਜਾ ਕੇ ਮੱਥਾ ਟੇਕਿਆ ਤੇ ਪ੍ਰਕਰਮਾ ਕੀਤੀ ਸੀ।

ਸਰਦਾਰ ਸਵਰਨ ਸਿੰਘ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਵਿਚ ਧਰਮਯੁੱਧ ਮੋਰਚੇ ਬਾਰੇ ਕੋਈ ਗਲਬਾਤ ਨਹੀਂ ਹੋਈ। ਬਾਅਦ ਵਿਚ ਸੰਤ ਭਿੰਡਰਾਂ-ਵਾਲੇ ਨੇ ਆਖਿਆ ਕਿ 'ਮੈਂ ਸਰਦਾਰ ਸਵਰਨ ਸਿੰਘ ਨੂੰ ਵਿਚੋਲਾ ਨਹੀਂ ਮੰਨਦਾ।'

29.10.82 ਨੂੰ ਚੰਡੀਗੜ੍ਹ ਵਿਚ ਕੇਂਦਰੀ ਵਿਚੋਲੇ ਸਰਦਾਰ ਸਵਰਨ ਸਿੰਘ ਤੇ 5 ਮੈਂਬਰੀ ਅਕਾਲੀ ਸਪਸ਼ਟੀਕਰਨ ਕਮੇਟੀ ਵਿਚ ਗਲਬਾਤ ਹੋਈ। ਮਾਹਿਰ ਡਿਪਲੋਮੈਟ ਸਰਦਾਰ ਸਵਰਨ ਸਿੰਘ ਨੇ ਗਲਬਾਤ ਦੌਰਾਨ ਸਪਸ਼ਟੀਕਰਨ ਮੰਗਣ ਦਾ ਬਹਾਨਾ ਬਣਾ ਕੇ ਉਹ ਨੁਕਤੇ ਲੱਭਣ ਦਾ ਯਤਨ ਕੀਤਾ ਜਿਹਨਾਂ ਦੇ ਆਧਾਰ ਤੇ 'ਲੈ ਦੇ' ਕਰਨ ਪਿਛੋਂ ਕੇਂਦਰ ਅਕਾਲੀ ਸਮਝੌਤਾ ਕਰਵਾਇਆ ਜਾ ਸਕੇ। ਵਾਰਤਾ ਪਿੱਛੋਂ

ਸਰਦਾਰ ਜੀ ਨੇ, ਸੰਤ ਲੌਂਗੋਵਾਲ ਜੀ ਦੇ ਇਸ ਐਲਾਨ ਨੂੰ ਧਿਆਨ ਵਿਚ ਰਖਦਿਆਂ ਕਿ 'ਧਰਮਯੁੱਧ' ਦੇ ਅਗਲੇ ਪੜਾਅ ਦਾ ਪ੍ਰੋਗਰਾਮ 4 ਨਵੰਬਰ 1982 ਨੂੰ ਦੱਸਿਆ ਜਾਏਗਾ, ਆਖਿਆ ਕਿ "ਮੈਂ ਕੋਈ ਠੋਸ ਪੇਸ਼ਕਸ਼ ਨਹੀਂ ਕੀਤੀ। ਇਕ ਦੋ ਦਿਨ ਵਿਚ ਇੰਦਰਾ ਜੀ ਨੂੰ ਮਿਲਾਂਗਾ। 4 ਨਵੰਬਰ ਤਕ ਮੱਤਭੇਦ ਖ਼ਤਮ ਕਰਾਉਣ ਦੇ ਪੂਰੇ ਯੱਤਨ ਕਰਾਂਗਾ।" ਚੰਡੀਗੜ੍ਹ ਦੇ ਪ੍ਰੈਸ ਰਿਪੋਰਟਰਾਂ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੋਂ ਪੁੱਛਿਆ ਕਿ ਕੀ ਉਹ ਸਵਰਨ-ਅਕਾਲੀ ਵਾਰਤਾ ਤੋਂ ਸੰਤੁਸ਼ਟ ਹਨ? ਸਰਦਾਰ-ਬਾਦਲ ਨੇ ਜਵਾਬ ਦਿਤਾ ਕਿ 'ਸੰਤੁਸ਼ਟੀ ਨਤੀਜੇ ਦੇ ਐਲਾਨ ਪਿਛੋਂ ਹੀ ਹੋਵੇਗੀ।'

31.10.82 ਨੂੰ ਸਰਦਾਰ ਸਵਰਨ ਸਿੰਘ ਕੇਂਦਰੀ ਗ੍ਰਿਹ ਮੰਤਰੀ ਸ਼੍ਰੀ ਪੀ. ਸੀ. ਸੇਠੀ ਨੂੰ ਮਿਲੇ। ਮੁਲਾਕਾਤ ਪਿਛੋਂ ਦਿਤੇ ਗਏ ਬਿਆਨ ਵਿਚ ਸ਼੍ਰੀ ਸੇਠੀ ਨੇ ਆਖਿਆ ਕਿ ਕੇਂਦਰ ਅੰਮ੍ਰਿਤਸਰ ਨੂੰ ਪਵਿੱਤਰ ਸ਼ਹਿਰ ਕਰਾਰ ਦੇਣ ਅਤੇ ਚੰਡੀਗੜ੍ਹ ਤੇ ਪਾਣੀ ਮਸਲੇ ਬਾਰੇ ਅਕਾਲੀ ਮੰਗਾਂ ਮੰਨਣ ਲਈ ਤਿਆਰ ਹੈ। ਏਸੇ ਦਿਨ ਅੰਮ੍ਰਿਤਸਰ ਵਿਚ ਸੰਤ ਲੌਂਗੋਂਵਾਲ ਨੇ ਐਲਾਨ ਕੀਤਾ ਕਿ ਜੇ ਸਮਝੌਤਾ ਨਾ ਹੋਇਆ ਤਾਂ 4 ਨਵੰਬਰ ਨੂੰ ਅਗਲੇ ਪ੍ਰੋਗਰਾਮ ਦਾ ਐਲਾਨ ਕੀਤਾ ਜਾਏਗਾ।

1.11.82 ਨੂੰ ਨਵੀਂ ਦਿੱਲੀ ਵਿਚ ਸਰਦਾਰ ਸਵਰਨ ਸਿੰਘ ਨੇ ਪੰਜਾਬ ਮਸਲੇ ਬਾਰੇ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਨਾਲ ਮੁਲਾਕਾਤ ਕੀਤੀ। ਪ੍ਰਧਾਨ ਮੰਤਰੀ ਨੇ ਦੱਸਿਆ ਕਿ ਉਹਨਾਂ ਧਾਰਮਿਕ ਮੰਗਾਂ ਮੰਨਣ ਦਾ ਫ਼ੈਸਲਾ ਕਰ ਲਿਆ ਹੈ। ਬਾਕੀ ਮੰਗਾਂ ਬਾਰੇ ਵਿਚਾਰ ਕਰਨ ਲਈ ਚਾਰ-ਮੈਂਬਰੀ ਵਜ਼ਾਰਤੀ ਸਬ-ਕਮੇਟੀ ਬਣਾ ਦਿਤੀ: 1. ਕੇਂਦਰੀ ਗ੍ਰਿਹ ਮੰਤਰੀ ਸ਼੍ਰੀ ਪੀ. ਸੀ. ਸੇਠੀ 2. ਕੇਂਦਰੀ ਖ਼ਜ਼ਾਨਾ ਮੰਤਰੀ ਸ਼੍ਰੀ ਮੁਕਰਜੀ 3. ਵਿਦੇਸ਼ ਮੰਤਰੀ ਸ਼੍ਰੀ ਨਰਸਿਮਹਾ ਰਾਓ 4. ਰੱਖਿਆ ਮੰਤਰੀ ਸ਼੍ਰੀ ਵੈਂਕਟ ਰਮਣ।

2.11.82 ਨੂੰ ਨਵੀਂ ਦਿੱਲੀ ਪੰਜਾਬ ਮੱਸਲੇ ਦਾ ਹੱਲ ਢੂੰਡਣ ਲਈ ਸਰਗਰਮੀਆਂ ਦਾ ਕੇਂਦਰ ਬਣੀ ਰਹੀ। ਪੰਜਾਬ ਦੇ ਮੁਖ ਮੰਤਰੀ ਸਰਦਾਰ ਦਰਬਾਰਾ ਸਿੰਘ ਨੇ ਤੇ ਹਰਿਆਣਾ ਦੇ ਮੁਖ ਮੰਤਰੀ ਸ਼੍ਰੀ ਭਜਨ ਲਾਲ ਨੇ ਪ੍ਰਧਾਨ ਮੰਤਰੀ ਨਾਲ ਅਲੱਗ ਮੁਲਾਕਾਤਾਂ ਕੀਤੀਆਂ। ਸਰਦਾਰ ਸਵਰਨ ਸਿੰਘ ਤੇ ਅਕਾਲੀ 'ਸਪਸ਼ਟੀਕਰਨ ਕਮੇਟੀ' ਦੇ ਚਾਰ ਮੈਂਬਰਾਂ ਜਥੇਦਾਰ ਟੌਹੜਾ, ਜਥੇਦਾਰ ਤਲਵੰਡੀ, ਸਰਦਾਰ ਬਾਦਲ ਤੇ ਸਰਦਾਰ ਬਲਵੰਤ ਸਿੰਘ 'ਚ ਵਿਚਾਰ-ਵਟਾਂਦਰਾ ਹੁੰਦਾ ਰਿਹਾ। ਪੰਜਵੇਂ ਮੈਂਬਰ ਸਰਦਾਰ ਸੁਖਜਿੰਦਰ ਸਿੰਘ ਗਲਬਾਤ ਵਿਚ ਸ਼ਾਮਲ ਨਹੀਂ ਹੋਏ। ਏਸੇ ਦਿਨ ਅੰਮ੍ਰਿਤਸਰ

# ਗ਼ੈਰ-ਸਰਕਾਰੀ ਸ਼ੁਭਚਿੰਤਕ

ਪੰਜਾਬ ਦਾ ਮਸਲਾ ਕੇਂਦਰ ਤੇ ਪੰਜਾਬ ਸਰਕਾਰ ਲਈ ਹੀ ਨਹੀਂ ਅਪੋਜ਼ੀਸ਼ਨ ਪਾਰਟੀਆਂ ਤੇ ਸਮੁੱਚੇ ਦੇਸ਼ ਲਈ ਚਿੰਤਾ ਦਾ ਕਾਰਨ ਬਣ ਚੁਕਾ ਹੈ। ਇਹੀ ਕਾਰਨ ਹੈ ਕਿ ਸਰਕਾਰੀ ਵਿਚੋਲਿਆਂ ਤੋਂ ਇਲਾਵਾ ਅਪੋਜ਼ੀਸ਼ਨ ਪਾਰਟੀਆਂ ਦੇ- ਪ੍ਰਮੁੱਖ ਨੇਤਾ ਵੀ ਮੋਰਚਾ ਡਿਕਟੇਟਰ ਸੰਤ ਬਾਬਾ ਹਰਚੰਦ ਸਿੰਘ ਜੀ ਲੌਂਗੋਵਾਲ ਨਾਲ ਆਹਮੋ-ਸਾਹਮਣੀ ਗਲਬਾਤ ਕਰ ਕੇ ਗਲਤ-ਫ਼ਹਿਮੀਆਂ ਦੂਰ ਕਰਨ ਤੇ ਸਮਝੌਤੇ ਦਾ ਆਧਾਰ ਲੱਭਣ ਲਈ ਅੰਮ੍ਰਿਤਸਰ ਆਉਂਦੇ ਰਹੇ ਹਨ।

17.9.82 ਨੂੰ ਕਾਂਗਰਸ (ਜੇ) ਦੇ ਪ੍ਰਧਾਨ ਬਾਬੂ ਜਗਜੀਵਨ ਰਾਮ ਦੇ ਪੁੱਤਰ ਚੌਧਰੀ ਸੁਰੇਸ਼ ਰਾਮ ਤੇ ਕਾਂਗਰਸ (ਜੇ) ਨੇਤਾ ਸ਼੍ਰੀ ਬ੍ਰਿਜ ਮੋਹਨ ਬਾਬੂ ਜੀ ਦੀ ਸੰਤ ਲੌਂਗੋਵਾਲ ਦੇ ਨਾਂ ਲਿਖੀ ਦਸਤੀ-ਚਿੱਠੀ ਲੈ ਕੇ ਆਏ ਜਿਸ ਰਾਹੀਂ ਬਾਬੂ ਜੀ ਨੇ ਕਾਂਗਰਸ (ਜੇ) ਵੱਲੋਂ ਧਰਮਯੁੱਧ ਮੋਰਚੇ ਦੀ ਪੂਰੀ ਹਮਾਇਤ ਕਰਨ ਦਾ ਐਲਾਨ ਕੀਤਾ। ਸੰਤ ਲੌਂਗੋਵਾਲ ਨਾਲ ਮੁਲਾਕਾਤ ਦੌਰਾਨ ਚੌਧਰੀ ਸੁਰੇਸ਼ ਨੇ ਮੋਰਚਾ-ਫੰਡ ਲਈ 101 ਰੁਪਏ ਅਰਦਾਸ ਕਰਾਏ। ਬਾਅਦ ਵਿਚ ਕਾਂਗਰਸ (ਜੇ) ਦੇ ਉਪਰੋਕਤ ਆਗੂਆਂ ਨੇ ਪ੍ਰੈਸ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਸੰਤ ਲੌਂਗੋਵਾਲ ਨੇ ਹੀ ਪੰਜਾਬ ਵਿਚ ਸ਼ਾਂਤੀ ਦਾ ਮਾਹੌਲ ਬਣਾਈ ਰੱਖਿਆ ਹੈ।

10.10.82 ਨੂੰ ਜਾਮਾ ਮਸਜਿਦ ਦਿੱਲੀ ਦੇ ਸ਼ਾਹੀ ਅਮਾਮ ਅਬਦੁੱਲਾ ਬੁਖਾਰੀ ਨੇ ਸੰਤ ਹਰਚੰਦ ਸਿੰਘ ਲੌਂਗੋਵਾਲ ਨਾਲ ਇਕ ਘੰਟਾ ਮੁਲਾਕਾਤ ਕੀਤੀ। ਅਮਾਮ ਸਾਹਿਬ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਵੀ ਮਿਲੇ। ਸ਼ਾਹੀ ਅਮਾਮ ਨੇ ਦੋਹਾਂ ਸੰਤਾਂ ਨੂੰ ਮੋਰਚੇ ਦੀ ਭਰਪੂਰ ਹਮਾਇਤ ਦਾ ਭਰੋਸਾ ਦਿਵਾਇਆ।

14.10.82 ਨੂੰ ਮਹਾਰਾਸ਼ਟਰ ਦੇ ਸਾਬਕ ਮੁਖ ਮੰਤਰੀ ਤੇ ਕਾਂਗਰਸ (ਐਸ) ਦੇ ਪ੍ਰਧਾਨ ਸ਼੍ਰੀ ਸ਼ਰਦ ਪਵਾਰ ਸ਼੍ਰੀਮਤੀ ਅੰਬਿਕਾ ਸੋਨੀ ਸਮੇਤ ਸੰਤ ਲੌਂਗੋਵਾਲ ਨੂੰ ਮਿਲੇ। ਮੁਲਾਕਾਤ ਪਿੱਛੋਂ ਸ਼੍ਰੀ ਪਵਾਰ ਨੇ ਕਿਹਾ ਕਿ "ਸੰਤ ਲੌਂਗੋਵਾਲ ਨੇ ਅਨੰਦ ਪੁਰ ਦੇ ਮਤੇ ਬਾਰੇ ਜੋ ਸਪਸ਼ਟੀਕਰਨ ਸਾਨੂੰ ਦਿਤਾ ਹੈ ਉਸ ਵਿਚ ਦੇਸ਼ ਨਾਲੋਂ ਅਲੱਗ ਹੋਣ ਦੀ ਕੋਈ ਗੱਲ ਨਹੀਂ।"

23.10.82 ਨੂੰ ਜਨਤਾ ਪਾਰਟੀ ਦੇ ਪ੍ਰਧਾਨ ਸ਼੍ਰੀ ਚੰਦਰ ਸ਼ੇਖਰ, ਲੋਕ ਦਲ ਆਗੂ ਸ਼੍ਰੀ ਬਿੱਜੂ ਪਟਨਾਇਕ, ਰੂਸ ਵਿਚ ਸਾਬਕ ਸਫ਼ੀਰ ਸ਼੍ਰੀ ਇੰਦਰ ਕੁਮਾਰ

ਗੁਜਰਾਲ, ਹਰਿਆਣਵੀ ਨੇਤਾ ਸੁਆਮੀ ਅਗਨੀ ਵੇਸ਼ ਤੇ ਪੰਜਾਬ ਜਨਤਾ ਚੀਫ਼ ਸਰਦਾਰ ਹਰਭਜਨ ਸਿੰਘ ਮੋਰਚਾ ਡਿਕਟੇਟਰ ਸੰਤ ਲੌਂਗੋਵਾਲ ਨੂੰ ਮਿਲੇ ਤੇ ਮੋਰਚੇ ਦੀਆਂ ਮੰਗਾਂ ਅਤੇ ਪੰਜਾਬ ਦੇ ਹਾਲਾਤ ਬਾਰੇ ਵਿਸਥਾਰ ਸਹਿਤ ਗਲਬਾਤ ਕੀਤੀ। ਵਿਚਾਰ-ਵਟਾਂਦਰੇ ਪਿਛੋਂ ਇਹਨਾਂ ਮਹਾਨ ਆਗੂਆਂ ਨੇ ਕਿਹਾ ਕਿ ਉਹ ਸਾਰੇ ਸੰਤ ਜੀ ਵੱਲੋਂ ਦਿਤੇ ਗਏ ਸਪਸ਼ਟੀਕਰਨਾਂ ਤੋਂ ਸੰਤੁਸ਼ਟ ਹਨ।

5.5.83 ਨੂੰ ਭਾਰਤੀ ਜਨਵਾਦੀ ਪਾਰਟੀ ਦੇ ਨੇਤਾ ਸ਼੍ਰੀ ਚੰਦਰਜੀਤ ਯਾਦਵ ਸੰਤ ਲੌਂਗੋਵਾਲ ਨੂੰ ਮਿਲੇ। ਸੰਤ ਜੀ ਨੇ ਉਹਨਾਂ ਨੂੰ ਅਕਾਲੀ ਦਲ ਦੀਆਂ ਮੰਗਾਂ ਤੋਂ ਜਾਣੂ ਕਰਾਇਆ।

ਇਹਨੀਂ ਦਿਨੀਂ ਜਨਤਾ ਪਾਰਟੀ ਦੇ ਉਘੇ ਨੇਤਾ ਸ਼੍ਰੀ ਸੁਬਰਾਮਨੀਅਮ ਸੁਆਮੀ ਨੇ ਸੰਤ ਲੌਂਗੋਵਾਲ ਤੇ ਸੰਤ ਭਿੰਡਰਾਂਵਾਲੇ ਨਾਲ ਮੁਲਾਕਾਤ ਕਰਨ ਪਿੱਛੋਂ ਅਕਾਲੀ ਸਟੈਂਡ ਨੂੰ ਦਰੁਸਤ ਦੱਸਿਆ।

17.5.83 ਨੂੰ ਜਨਤਾ ਪਾਰਟੀ ਦੇ ਚਾਰ ਮਸ਼ਹੂਰ ਲੀਡਰਾਂ ਜਾਰਜ ਫ਼ਰਨਾਂਡਿਸ, ਸ਼੍ਰੀ ਸੁਰਿੰਦਰ ਮੋਹਨ, ਸ਼੍ਰੀ ਸ਼ਹਾਬ ਦੀਨ ਤੇ ਸ਼੍ਰੀ ਲਾਡਲੀ ਮੋਹਨ ਨਿਗਮ, ਜੋ ਕਿ ਪਾਰਲੀਮੈਂਟ ਦੇ ਮੈਂਬਰ ਵੀ ਹਨ, ਨੇ ਸੰਤ ਲੌਂਗੋਵਾਲ ਨਾਲ ਗਲਬਾਤ ਕੀਤੀ। ਗਲਬਾਤ ਪਿੱਛੋਂ ਇਹਨਾਂ ਚੌਹਾਂ ਨੇ ਸੰਤੁਸ਼ਟਤਾ ਪਰਗਟ ਕਰਦਿਆਂ ਅਕਾਲੀ ਦਲ ਦੇ ਸਟੈਂਡ ਨੂੰ ਦਰੁਸਤ ਮੰਨਿਆ ਤੇ ਹਮਾਇਤ ਦਾ ਭਰੋਸਾ ਦਿਵਾਇਆ।

11.6.83 ਨੂੰ ਪ੍ਰਸਿੱਧ ਕੌਮੀ ਨੇਤਾ ਬਾਬੂ ਜਗਜੀਵਨ ਰਾਮ ਨੇ ਸੰਤ ਲੌਂਗੋਵਾਲ ਨਾਲ ਮੁਲਾਕਾਤ ਕੀਤੀ। ਵਿਚਾਰ-ਵਟਾਂਦਰੇ ਪਿੱਛੋਂ ਬਾਬੂ ਜੀ ਨੇ ਅਕਾਲੀ ਮੰਗਾਂ ਦੀ ਡਟ ਕੇ ਹਮਾਇਤ ਕੀਤੀ। ਆਪ ਨੇ ਪੰਜਾਬ ਮਸਲੇ ਦੇ ਹੱਲ ਵਿਚ ਕੀਤੀ ਗਈ ਦੇਰ ਲਈ ਸਰਕਾਰ ਦੇ ਹਠੀ ਰਵਈਏ ਨੂੰ ਦੋਸ਼ੀ ਠਹਿਰਾਇਆ।

ਇਹਨੀਂ ਦਿਨੀਂ 'ਸ਼ਾਂਤੀ ਮਾਰਚ' ਕਰਨ ਲਈ ਦੋ ਮਸ਼ਹੂਰ ਇਸਤਰੀ ਆਗੂ ਸ਼੍ਰੀਮਤੀ ਅਰੁਨਾ ਆਸਿਫ਼ ਅਲੀ ਤੇ ਸ਼੍ਰੀਮਤੀ ਵਿਮਲਾ ਫ਼ਾਰੂਕੀ ਕੁਝ ਹੋਰ ਇਸਤਰੀ ਐਮਪੀਆਂ ਸਮੇਤ ਅੰਮ੍ਰਿਤਸਰ ਆਈਆਂ। ਸ਼ਾਂਤੀ ਮਾਰਚ ਪਿੱਛੋਂ ਉਹ ਇਕ ਵੱਡੇ ਡੈਪੂਟੇਸ਼ਨ ਸਮੇਤ ਸੰਤ ਲੌਂਗੋਵਾਲ ਨੂੰ ਮਿਲੀਆਂ। ਸੰਤ ਜੀ ਨੇ ਬਾ-ਦਲੀਲ ਢੰਗ ਨਾਲ ਉਹਨਾਂ ਵੱਲੋਂ ਪੁੱਛੇ ਗਏ ਸਵਾਲਾਂ ਦੇ ਜਵਾਬ ਦਿਤੇ ਤੇ ਉਹਨਾਂ ਦੇ ਸ਼ੰਕੇ ਨਵਿਰਤ ਕੀਤੇ। ਸੰਤ ਜੀ ਨੇ ਉਹਨਾਂ ਨੂੰ ਆਖਿਆ ਕਿ ਸ਼ਾਂਤੀ ਮਾਰਚ

ਅੰਮ੍ਰਿਤਸਰ ਦੀ ਥਾਂ ਦਿੱਲੀ ਕਰਨਾ ਚਾਹੀਦਾ ਸੀ ਕਿਉਂਕਿ ਸਾਰੀਆਂ ਸਮੱਸਿਆਵਾਂ ਦੀ ਜੜ੍ਹ ਸ੍ਰੀਮਤੀ ਇੰਦਰਾ ਗਾਂਧੀ ਹੈ।

28.6.83 ਨੂੰ ਜਨਤਾ ਪਾਰਟੀ ਦੇ ਪ੍ਰਧਾਨ ਸ੍ਰੀ ਚੰਦਰ ਸ਼ੇਖਰ ਦੂਜੇ ਸੀਨੀਅਰ ਲੀਡਰਾਂ ਸ੍ਰੀ ਬਿੱਜੂ ਪਟਨਾਇਕ, ਸ੍ਰੀ ਇੰਦਰ ਕੁਮਾਰ ਗੁਜਰਾਲ, ਸ੍ਰੀ ਭੋਲਾ ਪਾਸਵਾਨ ਤੇ ਸ੍ਰੀਮਤੀ ਅੰਬਿਕਾ ਸੋਨੀ ਸਮੇਤ ਦੋਬਾਰਾ ਅੰਮ੍ਰਿਤਸਰ ਆਏ। ਸੰਤ ਜੀ ਨਾਲ ਗਲਬਾਤ ਕਰਨ ਪਿੱਛੋਂ ਸ੍ਰੀ ਚੰਦਰ ਸ਼ੇਖਰ ਨੇ ਸ੍ਰੀਮਤੀ ਇੰਦਰਾ ਗਾਂਧੀ ਤੇ ਇਲਜ਼ਾਮ ਲਾਇਆ ਕਿ ਉਹ ਸਿਆਸੀ ਖ਼ੁਦ-ਗਰਜ਼ੀ ਕਾਰਨ ਪੰਜਾਬ ਦੇ ਮਸਲੇ ਨੂੰ ਉਲਝਾ ਰਹੇ ਹਨ। 'ਜਨਤਾ' ਆਗੂਆਂ ਨੇ ਅਕਾਲੀ ਦਲ ਵੱਲੋਂ ਕੀਤੀ ਜਾ ਰਹੀ ਰਾਜਾਂ ਲਈ ਵੱਧ ਅਧਿਕਾਰਾਂ ਦੀ ਮੰਗ ਦੀ ਹਮਾਇਤ ਕੀਤੀ।

10.7.83 ਨੂੰ ਭਾਰਤ ਦੇ ਬਹੁ-ਚਰਚਿਤ ਨੇਤਾ ਸ੍ਰੀ ਰਾਜ ਨਾਰਾਇਣ ਸੰਤ ਲੌਂਗੋਵਾਲ ਨੂੰ ਮਿਲੇ। ਸੰਤ ਜੀ ਤੋਂ ਉਹਨਾਂ ਅਕਾਲੀ ਮੰਗਾਂ ਬਾਰੇ ਜਾਣਕਾਰੀ ਪਰਾਪਤ ਕੀਤੀ। ਗਲਬਾਤ ਪਿੱਛੋਂ ਉਹਨਾਂ ਸਾਫ਼ ਲਫ਼ਜ਼ਾਂ ਵਿਚ ਐਲਾਨ ਕੀਤਾ ਕਿ ਦਰਬਾਰ ਸਾਹਿਬ ਵਿਚ ਕੋਈ ਅੱਤਵਾਦੀ ਨਹੀਂ।

# ਮੋਰਚੇ ਬਾਰੇ
# ਇਤਿਹਾਸਕ ਦਸਤਾਵੇਜ਼

- ਅਨੰਦਪੁਰ ਦਾ ਮਤਾ
- ਧਰਮਯੁੱਧ ਦਾ ਐਲਾਨ
- ਲੌਂਗੋਵਾਲ ਬਨਾਮ ਪਾਰਲੀਮੈਂਟ
- ਲੌਂਗੋਵਾਲ ਬਨਾਮ 'ਚੌਗਮ'

ੴ ਵਾਹਿਗੁਰੂ ਜੀ ਕੀ ਫ਼ਤਹ

ਪੰਥ ਕੇ ਬੋਲ ਬਾਲੇ ਦੇਗ ਤੇਗ ਫ਼ਤਹ ਪੰਥ ਕੀ ਜੀਤ

# ਮੁਖ-ਬੰਦ

ਸ਼੍ਰੋਮਣੀ ਅਕਾਲੀ ਦਲ, ਨਿਰਸੰਦੇਹ, ਇਕ ਅਜਿਹੀ ਮਹਾਨ ਜਥੇਬੰਦੀ ਹੈ, ਜਿਸ ਦਾ ਸਾਰਥਕ ਹੋਣਾ ਗੌਰਵ-ਜਨਕ ਹੈ, ਅਕਾਲੀ ਦਲ ਦਾ ਇਤਿਹਾਸ, ਮੋਰਚਿਆਂ, ਅੰਦੋਲਨਾਂ, ਸੰਗਰਾਮਾਂ, ਜਿੱਤਾਂ ਤੇ ਪ੍ਰਾਪਤੀਆਂ ਦਾ ਸ਼ਾਨਦਾਰ ਇਤਿਹਾਸ ਹੈ, ਜਿਸ ਉਤੇ ਜਿੰਨਾ ਵੀ ਮਾਣ ਕੀਤਾ ਜਾਏ ਥੋੜਾ ਹੈ, ਅਕਾਲੀ ਦਲ ਦਾ ਇਤਿਹਾਸ, ਇਸ ਸਚਾਈ ਦਾ ਸਾਖੀ ਹੈ ਕਿ ਜੋ ਵੀ ਅਕਾਲੀ ਦਲ ਅੱਗੇ ਅੜਦਾ ਰਿਹਾ ਉਹ ਝੜਦਾ ਰਿਹਾ, ਦੇਸ਼ ਦੀ ਆਜ਼ਾਦੀ ਵਿਚ ਜੋ ਮਹਾਨ ਹਿੱਸਾ ਅਕਾਲੀ ਦਲ ਨੇ ਪਾਇਆ ਹੈ, ਉਹ ਸਦਾ ਸਵਰਨ ਅੱਖਰਾਂ ਵਿਚ ਲਿਖਿਆ ਜਾਏਗਾ ਤੇ ਸਦਾ ਅਭੁੱਲ ਰਹੇਗਾ।

ਅਕਾਲੀ ਦਲ, ਸਮੇਂ ਦੀ ਨਬਜ਼ ਪਛਾਣ ਕੇ ਸਿੰਘਾਂ ਦੀ ਅਗਵਾਈ ਕਰਦਾ ਰਿਹਾ ਹੈ, ਸਿੱਖ ਹੱਕਾਂ ਦੀ ਰਾਖੀ, ਸਿੱਖਾਂ ਲਈ ਇਸ ਦੇਸ਼ ਵਿਚ ਇਕ ਸਤਿਕਾਰ-ਭਰਪੂਰ ਅਸਥਾਨ ਦੀ ਪ੍ਰਾਪਤੀ, ਪੰਥ ਦੀ ਚੜ੍ਹਦੀ ਕਲਾ ਤੇ ਬੋਲ ਬਾਲੇ, ਅਕਾਲੀ ਦਲ ਦਾ ਸਦਾ ਆਦਰਸ਼ ਰਿਹਾ ਹੈ ਤੇ ਇਸ ਆਦਰਸ਼-ਪੂਰਤੀ ਲਈ ਅਕਾਲੀ ਦਲ ਸਦਾ ਵੱਖ ਵੱਖ ਸਾਧਨ ਵਰਤਦਾ ਰਿਹਾ ਹੈ।

ਭਾਰਤ ਦੀ ਕਾਂਗਰਸ ਸਰਕਾਰ ਦੀ ਪੰਥ ਵਿਰੋਧੀ ਨੀਤੀ ਨੂੰ ਮੁਖ ਰੱਖ ਕੇ ਅਤੇ ਦੇਸ਼ ਦੇ ਅੰਗੜਾਈ ਲੈ ਰਹੇ ਨਵੇਂ ਰਾਜਸੀ, ਸਮਾਜਕ ਅਤੇ ਆਰਥਕ ਹਾਲਾਤ ਅਨੁਸਾਰ ਸ਼੍ਰੋਮਣੀ ਅਕਾਲੀ ਦਲ ਨੇ ਫ਼ੈਸਲਾ ਕੀਤਾ ਹੈ ਕਿ ਪੰਥਕ ਨਿਸ਼ਾਨੇ ਨਵੇਂ ਸਿਰੇ ਤੋਂ ਮਿਥੇ ਜਾਣ ਤੇ ਨਵੇਂ ਟੀਚੇ ਤੇ ਅਪੜਨ ਲਈ ਸਿਖ ਪੰਥ ਨੂੰ ਨਵੀਨ ਤੇ ਹਾਲਾਤ ਅਨਕੂਲ ਅਗਵਾਈ ਦਿਤੀ ਜਾਏ, ਤਾਂ ਕਿ ਅਕਾਲੀ ਦਲ ਪੰਥ ਦੀ, ਪੰਜਾਬ ਦੀ ਤੇ ਦੇਸ਼ ਦੀ ਉਹ ਸੇਵਾ ਕਰ ਸਕੇ ਜਿਸ ਦੀ ਪੰਥ ਪ੍ਰੇਮੀ ਇਸ ਤੋਂ ਆਸ ਰੱਖਦੇ ਹਨ।

ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਆਪਣੀ ਇਕੱਤਰਤਾ ਮਿਤੀ 11.12.72 ਵਿਚ ਅਕਾਲੀ ਦਲ ਦੇ "ਪਾਲਿਸੀ ਪ੍ਰੋਗਰਾਮ" ਨੂੰ ਉਲੀਕਣ

ਲਈ ਪੰਥ ਦੇ ਸੂਝਵਾਨਾਂ ਤੇ ਬੁੱਧੀ-ਜੀਵਾਂ ਦੀ ਇਕ ਸਬ-ਕਮੇਟੀ ਬਣਾਈ, ਇਸ ਕਮੇਟੀ ਦੇ ਚੇਅਰਮੈਨ ਅਕਾਲੀ ਦਲ ਦੇ ਜਨਰਲ ਸਕੱਤਰ ਸ: ਸੁਰਜੀਤ ਸਿੰਘ ਬਰਨਾਲਾ ਐਮ. ਐਲ. ਏ., ਸਾਬਕ ਵਿਦਿਆ ਮੰਤਰੀ, ਨਿਯੁਕਤ ਕੀਤੇ ਗਏ। ਸਬ ਕਮੇਟੀ ਦੇ ਦੂਜੇ ਮੈਂਬਰ ਸ: ਗੁਰਚਰਨ ਸਿੰਘ 'ਟੌਹੜਾ' ਐਮ. ਪੀ., ਪ੍ਰਧਾਨ ਸ਼੍ਰੋਮਣੀ ਗੁ: ਪ੍ਰ: ਕਮੇਟੀ, ਜਥੇਦਾਰ ਜੀਵਨ ਸਿੰਘ ਉਮਰਾਨੰਗਲ, ਸ: ਗੁਰਮੀਤ ਸਿੰਘ ਸਾਬਕ ਰਾਜਯ ਮੰਤਰੀ, ਡਾਕਟਰ ਭਾਗ ਸਿੰਘ ਸਾਬਕ ਮੰਤਰੀ, ਸ: ਬਲਵੰਤ ਸਿੰਘ ਸਾਬਕਾ ਖਜ਼ਾਨਾ ਮੰਤਰੀ, ਸ: ਗਿਆਨ ਸਿੰਘ ਰਾੜੇਵਾਲਾ, ਸ: ਪ੍ਰੇਮ ਸਿੰਘ ਲਾਲਪੁਰਾ, ਸ: ਜਸਵਿੰਦਰ ਸਿੰਘ ਬਰਾੜ ਜਨਰਲ ਸਕੱਤਰ ਸ਼੍ਰੋਮਣੀ ਅਕਾਲੀ ਦਲ, ਸ: ਭਾਗ ਸਿੰਘ ਸਾਬਕ ਐਮ. ਐਲ. ਏ., ਮੇਜਰ ਜਨਰਲ ਗੁਰਬਖਸ਼ ਸਿੰਘ ਬਧਨੀ ਤੇ ਸ: ਅਮਰ ਸਿੰਘ ਅੰਬਾਲਵੀ ਐਡਵੋਕੇਟ ਸਨ।

ਇਸ ਸਬ ਕਮੇਟੀ ਦੀ ਪਹਿਲੀ ਇਕੱਤ੍ਰਤਾ 23.12.72 ਨੂੰ ਸ੍ਰੀ ਅੰਮ੍ਰਿਤਸਰ ਵਿਖੇ ਹੋਈ ਤੇ ਕੁਲ ਗਿਆਰਾਂ ਇਕੱਤ੍ਰਤਾਵਾਂ ਹੋਈਆਂ, ਬਹੁਤੀਆਂ ਇਕੱਤ੍ਰਤਾਵਾਂ ਚੰਡੀਗੜ੍ਹ ਦੇ ਸੁਖਾਵੇਂ, ਨਿਵੇਕਲੇ, ਸ਼ਾਂਤੀ-ਭਰਪੂਰ ਤੇ ਨਰੋਏ ਵਾਤਾਵਰਨ ਵਿਚ ਹੁੰਦੀਆਂ ਰਹੀਆਂ।

ਸਬ ਕਮੇਟੀ ਦੇ ਸਮੂਹ ਮੈਂਬਰਾਂ ਨੇ ਡੂੰਘੀ ਦਿਲਚਸਪੀ ਵਿਖਾਈ, ਕਈ ਵਾਰ ਇਕ ਇਕ ਅੱਖਰ ਉਤੇ ਸੁਆਦਲੀ ਬਹਿਸ ਹੋਈ, ਅਤਿ ਸੂਝਵਾਨ ਤੇ ਉਚ-ਕੋਟੀ ਦੇ ਬੁੱਧੀ-ਜੀਵਾਂ ਦੀਆਂ ਇਨ੍ਹਾਂ ਇਕੱਤ੍ਰਤਾਵਾਂ ਵਿਚ ਸ਼ਾਮਲ ਹੋਣ ਦਾ ਬੜਾ ਸੁਆਦ ਆਇਆ, ਹਰ ਪੱਖ ਚੰਗੀ ਤਰ੍ਹਾਂ ਘੋਖਿਆ, ਸੋਚਿਆ, ਵਿਚਾਰਿਆ ਤੇ ਸਮਝਿਆ ਗਿਆ, ਅਤਿ ਸੂਖਮ ਤੇ ਬਾਰੀਕ ਨੁਕਤਿਆਂ ਉਤੇ ਬੜੀਆਂ ਸੁਆਦਲੀਆਂ ਵਿਚਾਰਾਂ ਹੋਈਆਂ, ਕਈ ਨੁਕਤਿਆਂ ਉਤੇ ਮਤ-ਭੇਦ ਹੁੰਦਿਆਂ ਵੀ ਇਹ ਰਿਪੋਰਟ ਸਰਬ-ਸੰਮਤੀ ਨਾਲ ਉਲੀਕੀ ਗਈ ਹੈ, ਪੰਥਕ ਦਰਦ ਤੇ ਪੰਥਕ ਹਿਤਾਂ ਦੇ ਪਿਆਰ ਦੀ ਸਾਂਝ ਦਾ ਸਦਕਾ, ਫੌਜੀ ਜਰਨੈਲ, ਹਾਈਕੋਰਟ ਦੇ ਕਾਨੂੰਨਦਾਨ, ਸਿਆਣੇ ਡਾਕਟਰ, ਅਰਥ ਸ਼ਾਸਤਰ ਦੇ ਗਿਆਤਾ, ਰਾਜਨੀਤੀ ਵਿਚ ਖੁੱਭੇ ਹੋਏ ਤੇ ਪ੍ਰਬਲ ਧਾਰਮਕ ਰੁਚੀ ਦੇ ਧਾਰਨੀ ਸਾਰੇ ਦੇ ਸਾਰੇ ਬੜੀ ਸੰਜੀਦਗੀ ਨਾਲ ਪੰਥ ਦੇ ਭਵਿਖ ਨੂੰ ਉੱਜਲ ਬਣਾਉਣ ਲਈ ਆਪਣਾ ਅਨਮੋਲ ਹਿੱਸਾ ਪਾਉਂਦੇ ਰਹੇ। ਵਿਚਾਰਾਂ ਸਮੇਂ ਦੇਸ਼ ਪਿਆਰ ਤੇ ਪੰਥ ਪਿਆਰ ਦੇ ਮਿਲੇ-ਜੁਲੇ ਜਜ਼ਬੇ ਪ੍ਰਗਟ ਸਨ, ਦੇਸ਼ ਦੀ ਰਾਖੀ ਤੇ ਪੰਥਕ ਹਿਤਾਂ ਦੀ ਰਾਖੀ ਦੇ ਜਜ਼ਬਿਆਂ ਵਿਚ ਸੰਪੂਰਨ ਸੰਤੁਲਨ ਦਾ ਸਦਾ ਪ੍ਰਗਟਾਵਾ ਹੁੰਦਾ ਰਿਹਾ।

"ਸ: ਸੁਰਜੀਤ ਸਿੰਘ ਸਬ ਕਮੇਟੀ" ਦੀ ਅਣਥਕ ਮਿਹਨਤ-ਭਰਪੂਰ ਰਿਪੋਰਟ

ਜਦੋਂ ਦਸਮ ਪਿਤਾ ਦੇ ਪਾਵਨ ਤੇ ਮਹਾਨ ਇਤਿਹਾਸਕ ਅਸਥਾਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਅਕਾਲੀ ਦਲ ਦੀ ਵਰਕਿੰਗ ਕਮੇਟੀ ਵਿਚ ਪੇਸ਼ ਹੋਈ ਤਾਂ ਵਰਕਿੰਗ ਕਮੇਟੀ ਨੇ ਦੋ ਦਿਨ ਦੀ ਬੜੀ ਦੀਰਘ ਵਿਚਾਰ ਉਪਰੰਤ ਇਸ ਰਿਪੋਰਟ ਨੂੰ ਪ੍ਰਵਾਨਿਆ ਤੇ ਜਨਰਲ ਅਜਲਾਸ ਵਿਚ ਪੇਸ਼ ਕਰਨ ਦੀ ਆਗਿਆ ਕੀਤੀ ਗਈ ।

ਇਸ ਲਈ ਇਹ ਖਰੜਾ, ਆਪ ਜੀ ਪਾਸ ਭੇਜਿਆ ਜਾ ਰਿਹਾ ਹੈ ਕਿ ਜਨਰਲ ਅਜਲਾਸ ਵਿਚ ਪੇਸ਼ ਹੋਣ ਤੋਂ ਪਹਿਲਾਂ ਆਪ ਇਸ ਦਾ ਅਧਿਐਨ ਕਰ ਸਕੋ ਤੇ ਅਕਾਲੀ ਦਲ ਦੇ ਜਨਰਲ ਸਮਾਗਮ ਵਿਚ ਆਪਣੀ ਬਹੁਮੁੱਲੀ ਰਾਇ ਦੇ ਸਕੋ ।

ਪੰਥਕ ਪਿਆਰ ਤੇ ਸਤਿਕਾਰ ਨਾਲ
ਆਪ ਦਾ ਸਨੇਹੀ ਸੇਵਕ
ਅਜਮੇਰ ਸਿੰਘ
ਸਕੱਤਰ
ਸ਼੍ਰੋਮਣੀ ਅਕਾਲੀ ਦਲ

ਦਫਤਰ ਸ਼੍ਰੋਮਣੀ ਅਕਾਲੀ ਦਲ,
ਸ੍ਰੀ ਅੰਮ੍ਰਿਤਸਰ
1.8.77.

---

# ਸ਼੍ਰੋਮਣੀ ਅਕਾਲੀ ਦਲ ਦਾ ਸਿਧਾਂਤ

ਜਿਹਾ ਕਿ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਆਪਣੀ 16-17 ਅਕਤੂਬਰ ਦੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਈ ਇਕੱਤਰਤਾ ਵਿਚ ਪ੍ਰਵਾਨ ਕੀਤਾ—

## (ੳ) ਸਿਧਾਂਤ

1. ਸ਼੍ਰੋਮਣੀ ਅਕਾਲੀ ਦਲ ਸਿੱਖ ਪੰਥਦੀ ਸਮੁੱਚੀ ਮਰਜ਼ੀ ਦਾ ਇਕੋ ਇਕ ਪ੍ਰਗਟਾਊ ਹੈ ਤੇ ਪੰਥ ਦੀ ਪ੍ਰਤੀਨਿਧਤਾ ਕਰਨ ਲਈ ਪੂਰਾ ਅਧਿਕਾਰ ਰੱਖਦਾ ਹੈ। ਇਸ ਜਥੇਬੰਦੀ ਦੀ ਬੁਨਿਆਦ ਮਨੁੱਖਾਂ ਦੇ ਆਪਸੀ ਸਬੰਧ, ਮਨੁੱਖੀ ਗਤੀ ਅਤੇ ਮਨੁੱਖ ਦੇ ਪ੍ਰਮ-ਤੱਤ ਨਾਲ ਸਬੰਧਾਂ ਉਤੇ ਰੱਖੀ ਗਈ ਹੈ ।

2. ਇਹ ਸਿਧਾਂਤ ਗੁਰੂ ਨਾਨਕ ਦੇਵ ਜੀ ਦੇ ਤ੍ਰੀ-ਉਪਦੇਸ਼ "ਨਾਮ ਜਪੋ, ਕਿਰਤ ਕਰੋ ਅਤੇ ਵੰਡ ਛਕੋ" ਦੀਆਂ ਲੀਹਾਂ ਉਤੇ ਅਧਾਰਤ ਹਨ ।

# (ਅ) ਮਨੋਰਥ

ਸ਼੍ਰੋਮਣੀ ਅਕਾਲੀ ਦਲ ਹੇਠ ਲਿਖੇ ਮੰਤਵਾਂ ਦੀ ਪੂਰਤੀ ਲਈ ਸਦਾ ਤੱਤਪਰ ਰਹੇਗਾ।

1. ਗੁਰਮਤਿ ਤੇ ਰਹਿਤ ਮਰਯਾਦਾ ਦਾ ਪ੍ਰਚਾਰ ਅਤੇ ਨਾਸਤਕਤਾ ਤੇ ਮਨਮੱਤ ਦਾ ਪ੍ਰਹਾਰ।
2. ਸਿੱਖਾਂ ਵਿਚ ਆਜ਼ਾਦ ਹਸਤੀ ਦਾ ਅਹਿਸਾਸ ਕਾਇਮ ਰੱਖਣਾ ਅਤੇ ਅਜਿਹਾ ਦੇਸ਼-ਕਾਲ ਘੜਨਾ, ਜਿਸ ਵਿਚ ਸਿੱਖ ਪੰਥ ਦੇ ਕੌਮੀ ਜਜ਼ਬੇ ਤੇ ਕੌਮੀਅਤ ਦਾ ਪ੍ਰਗਟਾਓ ਪੂਰਨ ਤੌਰ ਤੇ ਮੂਰਤੀਮਾਨ ਹੋ ਪ੍ਰਜਵੱਲਤ ਹੋ ਸਕੇ।
3. ਕੰਗਾਲੀ, ਭੁਖ-ਨੰਗ ਤੇ ਥੁੜ ਨੂੰ ਦੂਰ ਕਰਨਾ, ਨਿਆਂਕਾਰ ਤੇ ਚੰਗੇ ਨਿਜ਼ਾਮ ਨੂੰ ਕਾਇਮ ਕਰਨ ਲਈ ਦੌਲਤ ਤੇ ਉਪਜ ਨੂੰ ਵਧਾਉਣਾ ਤੇ ਮੌਜੂਦਾਂ ਕਾਣੀ-ਵੰਡ ਤੇ ਲੁੱਟ-ਖਸੁੱਟ (ਐਕਸਪਲਾਇਟੇਸ਼ਨ) ਨੂੰ ਦੂਰ ਕਰਨਾ।
4. ਗੁਰਮਤਿ ਆਸ਼ੇ ਅਨੁਸਾਰ ਅਨਪੜ੍ਹਤਾ, ਛੂਤ-ਛਾਤ ਤੇ ਜ਼ਾਤ-ਪਾਤ ਦੇ ਵਿਤਕਰੇ ਨੂੰ ਹਟਾਉਣਾ।
5. ਮੰਦੀ ਸਿਹਤ ਤੇ ਬੀਮਾਰੀ ਨੂੰ ਦੂਰ ਕਰਨ ਦੇ ਉਪਾਓ, ਨਸ਼ਿਆਂ ਦੀ ਨਿਖੇਧੀ ਅਤੇ ਬੰਦਸ਼ ਤੇ ਸਰੀਰਕ ਅਰੋਗਤਾ ਦਾ ਵਾਧਾ, ਜਿਸ ਨਾਲ ਕੌਮ ਵਿਚ ਉਤਸ਼ਾਹ ਜਾਗੇ ਤੇ ਉਹ ਕੌਮੀ ਬਚਾਓ ਲਈ ਤਿਆਰ ਹੋ ਸਕੇ।

# ਅੰਕ ਪਹਿਲਾ

ਅਕਾਲੀ ਦਲ ਸਿੱਖਾਂ ਵਿਚ ਧਰਮ-ਭਾਵ ਪੈਦਾ ਕਰਨਾ ਤੇ ਉਹਨਾਂ ਵਿਚ ਸਿੱਖ ਹੋਣ ਉਤੇ ਫ਼ਖ਼ਰ ਪੈਦਾ ਕਰਨਾ ਆਪਣਾ ਮੁਖ ਮਨੋਰਥ ਸਮਝਦਾ ਹੈ, ਜਿਸ ਦੀ ਪੂਰਤੀ ਲਈ ਅਕਾਲੀ ਦਲ ਹੇਠ ਲਿਖਿਆ ਪ੍ਰੋਗਰਾਮ ਵਰਤੋਂ ਵਿਚ ਲਿਆਵੇਗਾ।

(ੳ) ਵਾਹਿਗੁਰੂ ਦੀ ਵਾਹਿਦ ਹਸਤੀ ਦਾ ਪ੍ਰਚਾਰ ਕਰਨਾ, ਨਾਮ ਸਿਮਰਨ ਤੇ ਗੁਰਬਾਣੀ ਦਾ ਪ੍ਰਵਾਹ ਚਲਾਣਾ, ਦਸ ਗੁਰੂ ਸਾਹਿਬਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਉਤੇ ਦ੍ਰਿੜ੍ਹ ਨਿਸ਼ਚਾ ਕਰਾਉਣਾ ਤੇ ਉਹਨਾਂ ਉਪਦੇਸ਼ਾਂ ਦੀ ਵਾਕਫ਼ੀ ਤੇ ਉਹਨਾਂ ਉਤੇ

ਅਮਲ ਕਰਾਉਣ ਲਈ ਯਤਨ ਕਰਨਾ।

(ਅ) ਗੁਰਮਤਿ, ਸਿੱਖ ਫ਼ਲਸਫ਼ਾ, ਰਹਿਤ ਮਰਯਾਦਾ ਤੇ ਕੀਰਤਨ ਆਦਿ ਦੇ ਪ੍ਰਚਾਰ ਨੂੰ ਕਾਮਯਾਬੀ ਨਾਲ ਚਲਾਉਣ ਲਈ ਸਿੱਖ ਮਿਸ਼ਨਰੀ ਕਾਲਜ ਵਿਚੋਂ ਪ੍ਰਚਾਰਕ ਤੇ ਚੰਗੇ ਰਾਗੀ, ਢਾਡੀ, ਕਵੀਸ਼ਰ ਪੈਦਾ ਕਰਨੇ, ਤਾਂ ਕਿ ਦੇਸ਼ ਤੇ ਪ੍ਰਦੇਸ਼ ਵਿਚ, ਕਾਲਜਾਂ ਤੇ ਸਕੂਲਾਂ ਵਿਚ, ਪਿੰਡਾਂ ਤੇ ਸ਼ਹਿਰਾਂ ਵਿਚ, ਗੋਇਆ ਕਿ ਹਰ ਥਾਂ ਲਈ ਪ੍ਰਚਾਰ ਦੀ ਯੋਗਤਾ ਰੱਖਣ ਵਾਲੇ ਸੱਜਣ ਤਿਆਰ ਕੀਤੇ ਜਾ ਸਕਣ।

(ੲ) ਵਡੇ ਪੈਮਾਨੇ ਤੇ ਅੰਮ੍ਰਿਤ ਪ੍ਰਚਾਰ ਦਾ ਪ੍ਰਬੰਧ ਕਰਨਾ, ਕਾਲਜਾਂ ਅਤੇ ਸਕੂਲਾਂ ਵਿਖੇ ਇਸ ਸਬੰਧ ਵਿਚ ਪੂਰਾ ਤਾਣ ਲਾਉਣਾ ਅਤੇ ਇਸ ਮਨੋਰਥ ਨੂੰ ਸਾਹਮਣੇ ਰੱਖ ਕੇ ਕਾਲਜਾਂ ਦੇ ਵਿਦਿਆਰਥੀਆਂ ਤੇ ਪ੍ਰੋਫੈਸਰਾਂ ਦੇ ਬਾਕਾਇਦਾ ਸਟੱਡੀ ਸਰਕਲ ਲਾਉਣ ਦਾ ਪ੍ਰਬੰਧ ਕਰਨਾ।

(ਸ) ਸਿੰਘਾਂ ਵਿਚ ਦਸਵੰਧ ਦਾ ਰਿਵਾਜ ਮੁੜ ਸੁਰਜੀਤ ਕਰਨਾ।

(ਹ) ਸਿੱਖ ਧਰਮ ਤੇ ਇਤਿਹਾਸ ਦੇ ਵਿਦਵਾਨਾਂ, ਲਿਖਾਰੀਆਂ, ਪ੍ਰਚਾਰਕਾਂ, ਗ੍ਰੰਥੀਆਂ ਆਦਿ ਦਾ ਕੌਮ ਵੱਲੋਂ ਵੱਧ ਤੋਂ ਵੱਧ ਆਦਰ ਕਰਨ ਲਈ ਪ੍ਰਚਾਰ ਕਰਨਾ ਅਤੇ ਉਹਨਾਂ ਦੇ ਰੁਤਬੇ, ਸਿਖਲਾਈ ਅਤੇ ਰਹਿਣੀ ਦਾ ਮਿਆਰ ਉੱਚਾ ਕਰਨ ਲਈ ਯਤਨ ਕਰਨਾ।

(ਕ) ਗੁਰਦੁਆਰਾ ਪ੍ਰਬੰਧ ਨੂੰ ਵਧੇਰੇ ਸੋਹਣਾ ਬਨਾਣ ਲਈ ਯਤਨ ਕਰਨਾ ਤੇ ਗੁਰਦੁਆਰਾ ਕਰਮਚਾਰੀਆਂ ਦੀ ਸਿਖਲਾਈ ਲਈ ਪ੍ਰਬੰਧ ਕਰਨਾ, ਗੁਰਦੁਆਰਿਆਂ ਦੀਆਂ ਇਮਾਰਤਾਂ ਦੀ ਸੰਭਾਲ ਕਰਾਉਣੀ। ਇਸ ਸਬੰਧ ਵਿਚ ਸਮੇਂ ਸਮੇਂ ਸਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਹੋਰ ਕਮੇਟੀਆਂ ਵਿਚ ਆਪਣੇ ਪ੍ਰਤੀਨਿਧਾਂ ਨੂੰ ਯੋਗ ਹਦਾਇਤਾਂ ਭੇਜਦੇ ਰਹਿਣਾ।

(ਖ) ਗੁਰਬਾਣੀ ਦੀ ਸ਼ੁੱਧ ਛਪਾਈ, ਪੁਰਾਣੇ ਤੇ ਨਵੀਨ ਸਿੱਖ ਇਤਿਹਾਸ ਦੀ ਖੋਜ ਅਤੇ ਸੰਭਾਲ ਤੇ ਪ੍ਰਕਾਸ਼ਨਾ, ਗੁਰਬਾਣੀ ਦਾ ਹੋਰ ਬੋਲੀਆਂ ਵਿਚ ਉਲਥਾ, ਸਿੱਖ ਸਿਧਾਂਤ ਬਾਰੇ ਵਧੀਆ ਸਾਹਿਤ ਤਿਆਰ ਕਰਨ ਲਈ ਪ੍ਰਬੰਧ ਕਰਨਾ।

(ਗ) ਇਕ ਨਵਾਂ ਸਰਬ-ਹਿੰਦ ਗੁਰਦੁਆਰਾ ਕਾਨੂੰਨ ਬਨਾਉਣ ਦੇ ਬਾਨ੍ਹਣੂੰ ਬੰਨ੍ਹਣਾ, ਜਿਸ ਨਾਲ ਕਿ ਦੇਸ਼ ਦੇ ਗੁਰਦੁਆਰਿਆਂ ਦਾ ਪ੍ਰਬੰਧ ਵਧੇਰੇ ਸੁਚੱਜਾ ਤੇ ਸ਼ੋਭਾ-ਜਨਕ ਹੋ ਸਕੇ, ਅਤੇ ਜਿਸ ਨਾਲ ਸਿੱਖ ਪੰਥ ਪ੍ਰਾਚੀਨ ਪ੍ਰਚਾਰ ਕਰਨ ਵਾਲੀਆਂ ਸੰਪ੍ਰਦਾਵਾਂ, ਜਿਹਾ ਕਿ ਉਦਾਸੀ, ਨਿਰਮਲੇ ਆਦਿ ਮੁੜ ਸਮੁੱਚੇ ਸਿੱਖ ਸਮਾਜ ਦਾ

ਅਨਿਖੜਵਾਂ ਅੰਗ ਬਣ ਜਾਣ ਪ੍ਰੰਤੂ ਉਹਨਾਂ ਡੇਰਿਆਂ ਦੀਆਂ ਜਾਇਦਾਦਾਂ ਇਨ੍ਹਾਂ ਸੰਪ੍ਰਦਾਵਾਂ ਦੇ ਹੱਥਾਂ ਵਿਚ ਹੀ ਸੁਰਖਿਅਤ ਰਹਿਣ ।

(ਘ) ਸਾਰੇ ਸੰਸਾਰ ਦੇ ਸਮੂਹ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਇਕ ਲੜੀ ਵਿਚ ਪ੍ਰੋ ਕੇ ਕੇ ਸਾਰੇ ਖ਼ਾਲਸਾ ਪੰਥ ਦੇ ਧਰਮ ਅਸਥਾਨਾਂ ਦੀ ਰਹੁ-ਰੀਤ ਨੂੰ ਇਕ ਸਾਰ ਕਰਨ ਅਤੇ ਪ੍ਰਚਾਰ ਦੇ ਸਾਧਨਾਂ ਨੂੰ ਜੁੜਵਾਂ ਤੇ ਅਸਰ ਭਰਪੂਰ ਬਨਾਉਣ ਦਾ ਪ੍ਰਬੰਧ ਕਰਨਾ ।

(ਙ) ਸ੍ਰੀ ਨਨਕਾਣਾ ਸਾਹਿਬ ਅਤੇ ਉਹਨਾਂ ਹੋਰ ਸਮੂਹ ਗੁਰਦੁਆਰਿਆਂ ਤੇ ਗੁਰਧਾਮਾਂ ਜਿਹਨਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਦੇ ਖੁੱਲੇ ਦਰਸ਼ਨ ਦੀਦਾਰ ਅਤੇ ਸੇਵਾ ਸੰਭਾਲ ਦਾ ਪ੍ਰਬੰਧ ਸਮੂਹ ਸਿੱਖਾਂ ਲਈ ਹਾਸਲ ਕਰਨ ਦੇ ਯਤਨ ਕਰਨਾ ।

# ਰਾਜਸੀ ·ਨਿਸ਼ਾਨਾ

ਪੰਥਕ ਰਾਜਸੀ ਨਿਸ਼ਾਨਾ ਨਿਸਚੇ ਤੌਰ ਤੇ ਸਾਹਿਬ ਦਸਮ ਪਾਤਸ਼ਾਹ ਦੇ ਆਦੇਸ਼ਾਂ, ਸਿੱਖ ਇਤਿਹਾਸ ਦੇ ਪੰਨਿਆਂ ਅਤੇ ਖ਼ਾਲਸਾ ਪੰਥ ਦੇ 'ਮਨ ਮੰਦਰ' ਵਿਚ ਉਕਰਿਆ ਚਲਿਆ ਆ ਰਿਹਾ ਹੈ, ਜਿਸ ਦਾ ਮਕਸਦ "ਖ਼ਾਲਸਾ ਜੀ ਦੇ ਬੋਲ ਬਾਲੇ" ਹੈ ।

ਖ਼ਾਲਸਾ ਜੀ ਦੇ ਇਸ ਜਨਮ ਸਿਧ ਅਧਿਕਾਰ ਨੂੰ ਦ੍ਰਿਸ਼ਟਮਾਨ ਕਰਨ ਲਈ ਲੋੜੀਂਦੇ ਦੇਸ਼-ਕਾਲ ਤੇ ਰਾਜਸੀ ਵਿਧਾਨ ਦੀ ਸਿਰਜਨਾ-ਪ੍ਰਾਪਤੀ, ਸ਼੍ਰੋਮਣੀ ਅਕਾਲੀ ਦਲ ਦੇ ਬੁਨਿਆਦੀ ਢਾਂਚੇ ਦੀ ਨੀਂਹ ਹੈ :

# ਇਸ ਪਰਯੋਜਨ ਦੀ ਪੂਰਤੀ ਲਈ

1. ਸ਼੍ਰੋਮਣੀ ਅਕਾਲੀ ਦਲ ਹਰ ਸੰਭਵ ਤਰੀਕੇ ਨਾਲ ਯਤਨ ਤੇ ਜੱਦੋ-ਜਹਿਦ ਕਰੇਗਾ ਕਿ :

(ੳ) ਜਿਹੜੇ ਰਕਬੇ ਤੇ ਇਲਾਕੇ ਪੰਜਾਬ ਨਾਲੋਂ ਤੋੜ ਕੇ ਤੇ ਜਾਣ ਬੁੱਝ ਕੇ ਪੰਜਾਬੋਂ ਬਾਹਰ ਰਖੇ ਗਏ ਹਨ, ਜਿਹਾ ਕਿ ਗੁਰਦਾਸਪੁਰ ਵਿਚੋਂ ਡਲਹੌਜ਼ੀ, ਅੰਬਾਲਾ ਜ਼ਿਲੇ ਦਾ ਚੰਡੀਗੜ੍ਹ, ਪਿੰਜੌਰ, ਕਾਲਕਾ ਅਤੇ ਅੰਬਾਲਾ ਸਦਰ ਆਦਿਕ, ਹੁਸ਼ਿਆਰਪੁਰ

ਜ਼ਿਲੇ ਦੀ ਸਾਰੀ ਊਨਾ ਤਹਿਸੀਲ, ਨਾਲਾਗੜ੍ਹ ਦਾ 'ਦੇਸ਼' ਨਾਮੀ ਇਲਾਕਾ, ਕਰਨਾਲ ਜ਼ਿਲੇ ਦਾ ਸ਼ਾਹਾਬਾਦ ਬਲਾਕ ਅਤੇ ਗੂਹਲਾ ਬਲਾਕ ਤੇ ਹਿਸਾਰ ਜ਼ਿਲੇ ਦੀ ਟੋਹਾਨਾ ਸਬ-ਤਹਿਸੀਲ, ਰਤੀਆ ਬਲਾਕ ਤੇ ਸਰਸੇ ਦੀ ਤਹਿਸੀਲ, ਰਾਜਸਥਾਨ ਦੇ ਗੰਗਾਨਗਰ ਜ਼ਿਲੇ ਦੀਆਂ 6 ਤਹਿਸੀਲਾਂ ਅਤੇ ਨਾਲ ਲਗਦੇ ਪੰਜਾਬੀ ਬੋਲਦੇ ਤੇ ਸਿੱਖ ਵੱਸੋਂ ਦੇ ਹੋਰ ਸਾਰੇ ਇਲਾਕੇ ਤੁਰੰਤ ਪੰਜਾਬ ਵਿਚ ਆ ਜਾਣ ਅਤੇ ਇਕੋ ਇੰਤਜ਼ਾਮੀਆ ਬਣ ਜਾਣ, ਜਿਸ ਵਿਚ ਸਿੱਖੀ ਤੇ ਸਿੱਖਾਂ ਦੇ ਹਿਤ ਵਿਸ਼ੇਸ਼ ਸੁਰਖਿਅਤ ਰਹਿਣ ।

(ਅ) ਇਸ ਨਵੇਂ ਪੰਜਾਬ ਤੇ ਦੇਸ ਦੇ ਹੋਰ ਸੂਬਿਆਂ ਵਿਚ ਕੇਂਦਰ ਦਾ ਦਖ਼ਲ ਕੇਵਲ ਦੇਸ਼ ਦੇ ਡੀਫੈਂਸ, ਪ੍ਰਦੇਸੀ ਮਾਮਲਿਆਂ, ਤਾਰ, ਡਾਕ ਤੇ ਰੇਲਵੇ ਅਤੇ ਕਰੰਸੀ ਦੇ ਮਹਿਕਮਿਆਂ ਤੀਕ ਸੀਮਤ ਹੋਵੇ, ਅਤੇ ਬਾਕੀ ਸਾਰੇ ਮਹਿਕਮੇ ਪੰਜਾਬ ਦੇ ਆਪਣੇ ਅਧਿਕਾਰ ਵਿਚ ਹੋਣ, ਇਨ੍ਹਾਂ ਦੇ ਪ੍ਰਬੰਧ ਲਈ ਪੰਜਾਬ ਨੂੰ ਆਪਣਾ ਆਈਨ ਆਪ ਬਣਾਉਣ ਦਾ ਪੂਰਾ ਅਧਿਕਾਰ ਹੋਵੇ । ਇਹਨਾਂ ਕੇਂਦਰੀ ਮਹਿਕਮਿਆਂ ਲਈ ਲੋੜੀਂਦੇ ਫ਼ਾਈਨੈਂਸ ਵੀ ਪੰਜਾਬ ਆਪਣਾ ਕੋਟਾ, ਪਾਰਲੀਮੈਂਟ ਵਿਚ ਆਪਣੇ ਨੁਮਾਇੰਦਿਆਂ ਦੀ ਗਿਣਤੀ ਦੇ ਤਨਾਸਬ ਅਨੁਸਾਰ ਖ਼ੁਦ ਆਪ ਹੀ ਅਦਾ ਕੀਤਾ ਕਰੇ ।

(ੲ) ਪੰਜਾਬੋਂ ਬਾਹਰ ਵਸਣ ਵਾਲੀ ਸਿੱਖ ਵਸੋਂ ਅਤੇ ਹੋਰ ਧਾਰਮਕ ਘੱਟ ਗਿਣਤੀਆਂ ਦੀ ਮੁਅਸਰ ਤਹੱਫ਼ਜ਼ਾਤ (ਸੁਰੱਖਿਆ) ਦਾ ਪ੍ਰਬੰਧ ਕੀਤਾ ਜਾਵੇ ਤਾਂਕਿ ਉਹ ਕਿਸੇ ਵਿਤਕਰੇ ਦਾ ਸ਼ਿਕਾਰ ਨਾ ਹੋ ਸਕਣ ।

2. ਸ਼੍ਰੋਮਣੀ ਅਕਾਲੀ ਦਲ ਇਹ ਵੀ ਯਤਨ ਕਰੇਗਾ ਕਿ ਹਿੰਦੁਸਤਾਨ ਦਾ ਵਿਧਾਨ ਸਹੀ ਅਰਥਾਂ ਵਿਚ ਫ਼ੈਡਰਲ ਬਣਾਇਆ ਜਾਵੇ ਤੇ ਇਸ ਦੀਆਂ ਸਾਰੀਆਂ ਰਿਆਸਤਾਂ ਦਾ ਕੇਂਦਰ ਵਿਚ ਬਰਾਬਰ ਦਾ ਅਧਿਕਾਰ ਤੇ ਨੁਮਾਇੰਦਗੀ ਹੋਵੇ ।

3. ਸ਼੍ਰੋਮਣੀ ਅਕਾਲੀ ਦਲ ਕਾਂਗਰਸ ਸਰਕਾਰ ਦੀ ਉਲੀਕੀ ਹੋਈ ਭਾਰਤ ਦੀ ਮੌਜੂਦਾ ਵਿਦੇਸ਼ੀ ਪਾਲਿਸੀ ਨੂੰ ਸਖ਼ਤ ਨਖਿਦ, ਨਿਕੰਮੀ ਅਤੇ ਦੇਸ਼, ਕੌਮ ਤੇ ਇਨਸਾਨੀਅਤ ਲਈ ਹਾਨੀਕਾਰਕ ਸਮਝਦਾ ਹੈ । ਸ਼੍ਰੋਮਣੀ ਅਕਾਲੀ ਦਲ ਭਾਰਤ ਦੀ ਅਜਿਹੀ ਵਿਦੇਸ਼ੀ ਨੀਤੀ ਦੀ ਹਿਮਾਇਤ ਕਰੇਗਾ ਜੋ ਅਮਨ-ਪਸੰਦੀ ਉਤੇ ਆਧਾਰਤ ਅਤੇ ਕੌਮੀ ਮੁਫ਼ਾਦ ਦੇ ਅਨੁਕੂਲ ਹੋਵੇ ਅਤੇ ਖ਼ਾਸ ਕਰਕੇ ਭਾਰਤ ਦੇ ਸਾਰੇ ਗਵਾਂਢੀ ਦੇਸ਼ਾਂ ਨਾਲ ਤੇ ਸਿੱਖ ਵੱਸੋਂ ਵਾਲੇ ਤੇ ਸਿੱਖ ਗੁਰਧਾਮਾਂ ਵਾਲੇ ਦੇਸ਼ਾਂ ਨਾਲ ਪ੍ਰੇਮ ਤੇ ਸਦ-ਭਾਵਨਾ ਵਾਲੀ ਹੋਵੇ । ਸ਼੍ਰੋਮਣੀ ਅਕਾਲੀ ਦਲ ਦੀ ਇਹ

ਨੀਤੀ ਹੈ ਕਿ ਸਾਡੀ ਵਿਦੇਸ਼ ਨੀਤੀ ਕਿਸੇ ਹੋਰ ਦੇਸ਼ ਦੀ ਨੀਤੀ ਨਾਲ ਗਲ-ਜੋਟੀ ਹੋਈ ਨਾ ਹੋਵੇ।

4. ਕੇਂਦਰੀ ਤੇ ਸੂਬਕ ਸਰਕਾਰਾਂ ਦੇ ਸਾਰੇ ਸਿੱਖ ਤੇ ਹੋਰ ਮੁਲਾਜ਼ਮਾਂ ਨੂੰ ਹਰ ਇਨਸਾਫ਼ ਦਿਵਾਉਣਾ ਅਤੇ ਉਹਨਾਂ ਵਿਚੋਂ ਕਿਸੇ ਨਾਲ ਵੀ ਕੋਈ ਧੱਕਾ ਜਾਂ ਬੇਇਨਸਾਫੀ ਹੋਵੇ ਉਸ ਵਿਰੁਧ ਪੁਰ-ਅਸਰ ਆਵਾਜ਼ ਉਠਾਉਣਾ ਅਤੇ ਜਦੋ-ਜਹਿਦ ਕਰਨਾ ਸ਼੍ਰੋਮਣੀ ਅਕਾਲੀ ਦਲ ਦੇ ਪ੍ਰੋਗਰਾਮ ਦਾ ਇਕ ਖ਼ਾਸ ਅੰਗ ਹੈ। ਸ਼੍ਰੋਮਣੀ ਅਕਾਲੀ ਦਲ ਖ਼ਾਸ ਕਰਕੇ ਮਹਿਕਮਾ ਡੀਫੈਂਸ ਦੀ ਹਰ ਬਾਹੀ ਵਿਚ ਸਿੱਖਾਂ ਦੀ ਰਵਾਇਤੀ ਪੁਜ਼ੀਸ਼ਨਾਂ ਕਾਇਮ ਰਖਣ ਲਈ ਯਤਨ ਕਰੇਗਾ ਅਤੇ ਯਤਨ ਕਰੇਗਾ ਕਿ ਫ਼ੌਜੀ ਸਿੱਖਾਂ ਦੀਆਂ ਲੋੜਾਂ ਪੰਥ ਦੇ ਵਧ ਤੋਂ ਵਧ ਧਿਆਨ ਵਿਚ ਰਹਿਣ। ਸ਼੍ਰੋਮਣੀ ਅਕਾਲੀ ਦਲ ਇਹ ਵੀ ਯਤਨ ਕਰੇਗਾ ਕਿ 'ਕ੍ਰਿਪਾਨ' ਸਿੱਖ ਫ਼ੌਜੀਆਂ ਦੀ ਵਰਦੀ ਦਾ ਇਕ ਹਿੱਸਾ ਬਣ ਜਾਵੇ।

5. ਮਹਿਕਮਾ ਡੀਫੈਂਸ ਦੇ ਸਾਬਕ ਕਰਮਚਾਰੀਆਂ ਨੂੰ ਸਿਵਲ ਜ਼ਿੰਦਗੀ ਵਿਚ ਮੁੜ ਸ਼ਾਮਲ ਹੋਣ ਲਈ ਬਿਹਤਰ ਹਾਲਾਤ ਪੈਦਾ ਕਰਨੇ ਤੇ ਮਾਕੂਲ ਰਿਆਇਤਾਂ ਅਤੇ ਮੁਨਾਸਬ ਤਹੱਫ਼ਜ਼ਾਤ ਦਿਵਾਉਣਾ ਅਤੇ ਉਹਨਾਂ ਦੇ ਹੱਕਾਂ, ਸਵੈ-ਸਤਿਕਾਰ ਅਤੇ ਸਵੈ-ਅਭਿਮਾਨ ਦੀ ਰਾਖੀ ਲਈ ਉਹਨਾਂ ਨੂੰ ਜਥੇਬੰਦ ਕਰਨਾ ਅਤੇ ਉਹਨਾਂ ਦੀ ਆਪਣੀ ਆਵਾਜ਼ ਨੂੰ ਪੁਰ-ਅਸਰ ਬਣਾਉਣ ਲਈ ਯਤਨ ਕਰਨਾ, ਸ਼੍ਰੋਮਣੀ ਅਕਾਲੀ ਦਲ ਆਪਣਾ ਪਰਮ ਕਰਤੱਵ ਸਮਝਦਾ ਹੈ।

6. ਸ਼੍ਰੋਮਣੀ ਅਕਾਲੀ ਦਲ ਦਾ ਵਿਚਾਰ ਹੈ ਕਿ ਹਰ ਇਸਤ੍ਰੀ ਜਾਂ ਪੁਰਸ਼ ਲਈ ਜਿਸ ਨੂੰ ਕਿਸੇ ਇਖ਼ਲਾਕੀ ਜੁਰਮ ਵਿਚ ਅਦਾਲਤ ਵੱਲੋਂ ਕੋਈ ਸਜ਼ਾ ਨਾ ਦਿਤੀ ਗਈ ਹੋਵੇ, ਛੋਟੇ ਸ਼ਸਤਰ ਰਿਵਾਲਵਰ, ਬੰਦੂਕ ਤਥਾ ਪਿਸਤੌਲ ਰਾਈਫ਼ਲ ਤੇ ਕਾਰਬਾਈਨ ਤੇ (ਸਮਾਲ ਆਰਮਜ਼) ਆਦਿਕ ਰਖਣ ਦੀ ਪੂਰੀ ਖੁੱਲ੍ਹ ਹੋਵੇ ਤੇ ਕੋਈ ਲਾਈਸੈਂਸ ਲੈਣ ਦੀ ਲੋੜ ਨਾਂ ਹੋਵੇ, ਕੇਵਲ ਰਜਿਸਟਰੇਸ਼ਨ ਕਾਫ਼ੀ ਸਮਝੀ ਜਾਵੇ।

7. ਸ਼੍ਰੋਮਣੀ ਅਕਾਲੀ ਦਲ ਸ਼ਰਾਬ ਤੇ ਹੋਰ ਨਸ਼ਿਆਂ ਦੀ ਮਨਾਹੀ ਚਾਹੁੰਦਾ ਹੈ ਅਤੇ ਪਬਲਿਕ ਥਾਵਾਂ ਤੇ ਨਸ਼ਿਆਂ ਦੀ ਵਰਤੋਂ ਤੇ ਤਮਾਕੂ ਪੀਣ ਦੀ ਮਨਾਹੀ ਦਾ ਮੁੱਦਈ ਹੈ ਤੇ ਇਸ ਤੇ ਪਾਬੰਦੀ ਲਈ ਯਤਨ ਕਰੇਗਾ।

---

# ਸ਼੍ਰੋਮਣੀ ਅਕਾਲੀ ਦਲ ਦੀ ਆਰਥਿਕ ਪਾਲਿਸੀ ਅਤੇ ਪ੍ਰੋਗਰਾਮ

ਜੋ ਵਰਕਿੰਗ ਕਮੇਟੀ ਨੇ 11 ਅਕਤੂਬਰ 1973 ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਈ ਆਪਣੀ ਮੀਟਿੰਗ ਵਿਚ ਪਾਸ ਕੀਤਾ :

ਭਾਵੇਂ ਭਾਰਤੀ ਆਰਥਿਕਤਾ ਮੁਖ ਤੌਰ ਤੇ ਖੇਤੀ-ਬਾੜੀ ਉਤੇ ਆਧਾਰਤ ਹੈ ਅਤੇ ਕੋਈ ਵੀ ਰਾਜਨੀਤਕ ਸ਼ਕਤੀ ਜੋ ਨਿਆਂ ਦੇ ਆਧਾਰ ਤੇ ਸਮਾਜ ਬਨਾਣ ਦਾ ਦਾਅਵਾ ਕਰਦੀ ਹੈ ਇਸ ਨੂੰ ਅੱਖੋਂ ਓਹਲੇ ਨਹੀਂ ਕਰ ਸਕਦੀ, ਪਰ ਸਾਰੀ ਸਮੱਸਿਆ ਦੀ ਘੁੰਡੀ ਇਹ ਹੈ ਕਿ ਇਸ ਆਰਥਿਕ ਪ੍ਰਬੰਧ ਦਾ ਮੁਖ ਲੀਵਰ ਵੱਡੇ ਵੱਡੇ ਵਪਾਰੀਆਂ, ਸ਼ਾਹੂਕਾਰਾਂ ਅਤੇ ਅਜਾਰੇਦਾਰਾਂ ਦੀ ਸ਼੍ਰੇਣੀ ਦੇ ਹੱਥ ਵਿਚ ਹੈ। ਸਹੀ ਲਫ਼ਜ਼ਾਂ ਵਿਚ ਇਹੀ ਸ਼੍ਰੇਣੀ ਅਜ਼ਾਦੀ ਦੇ ਇਹਨਾਂ 26 ਵਰ੍ਹਿਆਂ ਵਿਚ ਅਮੀਰ ਹੋਈ ਹੈ, ਭਾਵੇਂ ਆਰਥਿਕ ਉਨਤੀ ਦੇ ਫ਼ਾਇਦਿਆਂ ਨੂੰ ਬਾਕੀ ਸ਼੍ਰੇਣੀਆਂ ਨੇ ਵੀ ਮਾਣਿਆ ਹੈ। ਅਸਲ ਵਿਚ ਇਹੀ ਸ਼੍ਰੇਣੀ ਰਾਜਨੀਤਕ ਤਾਕਤ ਦੀ ਮਾਲਕ ਹੈ ਅਤੇ ਇਹੀ ਇਸ ਨੂੰ ਵਰਤਦੀ ਵੀ ਹੈ। ਇਸ ਲਈ ਸ਼ਾਂਤਮਈ ਤਰੀਕਿਆਂ ਰਾਹੀਂ ਇਕ ਨਵੇਂ ਸਮਾਜ ਨੂੰ ਬਨਾਣ ਦਾ ਹਰ ਯਤਨ ਆਬਾਦੀ ਦੇ ਇਸ ਜੁਟ ਦੇ ਆਰਥਿਕ-ਪ੍ਰਬੰਧ ਅਤੇ ਰਾਜਨੀਤਕ ਕਿਲ੍ਹਿਆਂ ਨੂੰ ਤੋੜਨ ਲਈ ਹੋਣਾ ਚਾਹੀਦਾ ਹੈ।

ਅਕਾਲੀ ਦਲ ਚਾਹੁੰਦਾ ਹੈ ਕਿ ਪੇਂਡੂ ਅਤੇ ਸ਼ਹਿਰੀ ਦੋਵਾਂ ਖੇਤਰਾ ਵਿਚ ਅਮੀਰ ਅਤੇ ਗ਼ਰੀਬ ਵਿਚ ਅੰਤਰ ਖ਼ਤਮ ਕੀਤਾ ਜਾਵੇ, ਪਰ ਇਸ ਦੀ ਇੱਛਾ ਹੈ ਕਿ ਧਨ ਦੇ ਸੰਗ੍ਰਹਿ ਤੇ ਪਹਿਲਾ ਹੱਲਾ ਉਹਨਾਂ ਲੋਕਾਂ ਉਪਰ ਕੀਤਾ ਜਾਵੇ ਜੋ ਅਸਲ ਵਿਚ ਆਰਥਿਕ ਪ੍ਰਬੰਧ ਨੂੰ ਕੰਟਰੋਲ ਕਰਦੇ ਹਨ। ਪੇਂਡੂ ਇਲਾਕਿਆਂ ਵਿਚ ਵੀ ਅਕਾਲੀ ਦਲ ਅਬਾਦੀ ਦੇ ਇਨ੍ਹਾਂ ਕਮਜ਼ੋਰ ਵਰਗਾਂ, ਅਣ-ਸੂਚਿਤ ਜਾਤੀਆਂ, ਪੱਛੜੇ ਹੋਏ ਵਰਗਾਂ, ਬੇ-ਜ਼ਮੀਨ ਮੁਜ਼ਾਰਿਆਂ, ਮਜ਼ਦੂਰਾਂ, ਗ਼ਰੀਬ ਕਿਸਾਨਾਂ ਅਤੇ ਮੱਧ-ਸ਼੍ਰੇਣੀ ਦੇ ਕਿਸਾਨਾਂ ਦੀ ਹਮਾਇਤ ਕਰਦਾ ਹੈ। ਇਸ ਲਈ ਇਹਇਕ ਅਜਿਹੇ ਤਰੀਕੇ ਨਾਲ ਭੂਮੀ-ਸੁਧਾਰਾਂ ਦੀ ਹਮਾਇਤ ਕਰਦਾ ਹੈ ਜਿਨ੍ਹਾਂ ਅਨੁਸਾਰ 30 ਸਟੈਂਡਰਡ ਏਕੜ ਤੋਂ ਜ਼ਿਆਦਾ ਸਾਰੀ ਭੋਂ ਜ਼ਿਮੀਂਦਾਰਾਂ

ਕੋਲੋਂ ਲੈ ਕੇ ਪੇਂਡੂ ਗਰੀਬਾਂ ਵਿਚ ਵੰਡ ਦਿਤੀ ਜਾਵੇ ।

The motto of Shiromani Akali Dal is to provide employment for all, requisite food and clothing for all, a house to live in, suitable transport and to create means to fulfil all those necessities of a civilized life without which life appears incomplete.

ਇਸ ਲਈ ਅਕਾਲੀ ਦਲ ਦੀ ਆਰਥਿਕ ਪਾਲਿਸੀ ਮੁਖ ਤੌਰ ਤੇ ਇਹਨਾਂ ਨਿਸ਼ਾਨਿਆਂ ਨੂੰ ਪ੍ਰਾਪਤ ਕਰਨਾ ਹੋਵੇਗੀ ।

# ਖੇਤੀਬਾੜੀ ਖੇਤਰ

ਸਾਡੇ ਦੇਸ਼ ਵਿਚ ਖੇਤੀਬਾੜੀ ਦੇ ਖੇਤਰ ਵਿਚ ਇਕ ਪਾਸੇ ਤਾਂ ਬਹੁਤ ਸਾਰੇ ਭੋਂ-ਸੁਧਾਰ ਹੋਂਦ ਵਿਚ ਆਏ ਹਨ ਅਤੇ ਦੂਜੇ ਪਾਸੇ ਹਰੀ-ਕ੍ਰਾਂਤੀ ਦਾ ਇਕ ਨਵਾਂ ਦੌਰ । ਇਕ ਹੱਥ ਅਕਾਲੀ ਦਲ ਹਰੀ-ਕ੍ਰਾਂਤੀ ਵਿਚ ਵਾਧੇ ਦੀ ਪ੍ਰਤਿਗਿਆ ਕਰਦਾ ਹੈ ਅਤੇ ਦੂਸਰੇ ਹੱਥ ਇਹ ਪ੍ਰਣ ਕਰਦਾ ਹੈ ਕਿ ਖੇਤੀਬਾੜੀ ਦੀ ਉਪਜ ਵਿਚ ਵਾਧਾ ਹੋਵੇ । ਪੇਂਡੂ ਆਬਾਦੀ ਦੇ ਸਾਰੇ ਵਰਗਾਂ, ਖਾਸ ਤੌਰ ਤੇ ਮੱਧ-ਸ਼੍ਰੇਣੀ ਦੇ ਕਿਸਾਨਾਂ ਅਤੇ ਗਰੀਬਾਂ ਅਤੇ ਭੋਂ-ਰਹਿਤ ਮੁਜ਼ਾਰਿਆਂ ਦੀ ਰਹਿਣੀ ਦੇ ਮਿਆਰ ਵਿਚ ਸੁਧਾਰ ਯਕੀਨੀ ਲਿਆਵੇ । ਇਸ ਨਿਸ਼ਾਨੇ ਦੀ ਪ੍ਰਾਪਤੀ ਲਈ ਅਕਾਲੀ ਦਲ ਨਿਮਨ-ਲਿਖਤ ਤਜਵੀਜ਼ਾਂ ਨੂੰ ਅਪਣਾਉਣ ਦਾ ਸੰਕਲਪ ਰਖਦਾ ਹੈ :

(ੳ)ਗਰੀਬ ਅਤੇ ਅਮੀਰ ਵਿਚਲੇ ਫਰਕ ਨੂੰ ਖ਼ਤਮ ਕਰਨ ਲਈ ਅਤੇ ਖੇਤੀਬਾੜੀ ਦੀ ਉਪਜ ਵਧਾਉਣ ਲਈ ਭੋਂ-ਸੁਧਾਰਾਂ ਨੂੰ ਸ਼ੁਰੂ ਕਰਨਾ । ਭੋਂ-ਹੱਦਬੰਦੀ ਬਾਰੇ ਅਜੋਕੀ ਵਿਧਾਨਕਾਰੀ (Legistation) ਤੇ ਪੁਨਰ-ਵਿਚਾਰ ਕੀਤਾ ਜਾਵੇਗਾ ਅਤੇ ਹੱਦਬੰਦੀ ਨੂੰ 30 ਸਟੈਂਡਰਡ ਏਕੜ ਫ਼ੀ ਪ੍ਰਵਾਰ ਦੇ ਲਿਹਾਜ਼ ਨਾਲ ਪੱਕਾ ਨੀਯਤ ਕੀਤਾ ਜਾਵੇਗਾ । ਜ਼ਮੀਨ ਉਪਰ ਬਾਕੀ ਸਾਰੀਆਂ ਸਾਲਸੀਆਂ ਨੂੰ ਖ਼ਤਮ ਕਰ ਦਿਤਾ ਜਾਵੇਗਾ ਅਤੇ ਅਸਲ ਵਾਹਿਕਾਂ (Tillers) ਨੂੰ ਭੋਂ-ਦਾਰੀ ਪਰਪੱਕਤਾ ਦਿਤੀ ਜਾਵੇਗੀ । ਭੋਂ-ਰਹਿਤ ਮੁਜ਼ਾਰਿਆਂ ਅਤੇ ਗਰੀਬ ਕਿਸਾਨਾਂ ਨੂੰ ਵਾਧੂ ਭੋਂ ਤੇ ਵਸਾਇਆ ਜਾਏਗਾ ਅਤੇ ਵਿਹਲੀ, ਸਰਕਾਰੀ, ਤੇ ਵਾਹੀ-ਯੋਗ ਭੋਂ ਨੂੰ, ਭੋਂ-ਰਹਿਤ ਲੋਕਾਂ ਵਿਚ ਖਾਸ ਤੌਰ ਤੇ ਅਣਸੂਚਿਤ ਜਾਤੀਆਂ ਅਤੇ ਅਣਸੂਚਿਤ ਕਬੀਲਿਆਂ

ਦੇ ਲੋਕਾਂ ਵਿਚ ਵੰਡ ਦਿਤਾ ਜਾਵੇਗਾ। ਇਹਨਾਂ ਜ਼ਮੀਨਾਂ ਨੂੰ ਵੰਡਣ ਦੀ ਯੋਜਨਾ ਇਸ ਤਰੀਕੇ ਨਾਲ ਬਣਾਈ ਜਾਵੇਗੀ, ਕਿ ਹਰੀਜਨ ਅਤੇ ਭੋਂ-ਰਹਿਤ ਲੋਕਾਂ ਨੂੰ ਇਸ ਤੋਂ ਲਾਭ ਪਹੁੰਚੇ। ਇਸ ਦੇ ਨਾਲ ਨਾਲ, ਅਕਾਲੀ ਦਲ ਇਹ ਵੀ ਵਿਚਾਰੇਗਾ ਕਿ ਮੁਜ਼ਾਰਿਆਂ ਨੂੰ ਕਿਵੇਂ ਕਰਜ਼ਾ ਲੈਣ ਲਈ ਉਹਨਾਂ ਨੂੰ ਭੋਂ ਨੂੰ ਗਹਿਣੇ ਰਖਣ ਦਾ ਹੱਕ ਦਿਤਾ ਜਾਵੇ ਅਤੇ ਸਰਕਾਰ ਰਾਹੀਂ ਅਣਸੂਚਿਤ ਜਾਤੀਆਂ, ਅਣ-ਸੂਚਿਤ ਕਬੀਲਿਆਂ ਅਤੇ ਪਛੜੀਆਂ ਜਾਤੀਆਂ ਨੂੰ ਮਿਲੀ ਭੋਂ ਦੀ ਵੇਚ (ਬੈਅ) ਉਪਰ ਪਾਬੰਦੀਆਂ ਨੂੰ ਕਿਵੇਂ ਲਾਇਆ ਜਾ ਸਕਦਾ ਹੈ।

(ਅ)ਅਕਾਲੀ ਦਲ ਖੇਤੀਬਾੜੀ ਦੇ ਆਧੁਨਿਕ-ਕਰਨ ਦੀ ਭਰਪੂਰ ਕੋਸ਼ਿਸ਼ ਕਰੇਗਾ ਅਤੇ ਇਹ ਵੀ ਵਿਚਾਰੇਗਾ ਕਿ ਮੱਧ-ਸ਼੍ਰੇਣੀ, ਛੋਟੇ ਤੇ ਗਰੀਬ ਕਿਸਾਨ ਵੀ ਏਜੰ-ਸੀਆਂ ਰਾਹੀਂ ਮਿਲ ਰਹੇ ਕਰਜ਼ਿਆਂ ਅਤੇ ਸਾਧਨਾਂ (In-puts) ਦਾ ਕਿਵੇਂ ਲਾਭ ਉਠਾ ਸਕਦੇ ਹਨ।

(ੲ)ਅਕਾਲੀ ਦਲ ਭਰਪੂਰ ਕੋਸ਼ਿਸ਼ ਕਰੇਗਾ ਕਿ ਖੇਤੀਬਾੜੀ ਦੀ ਉਪਜ ਦੀਆਂ ਕੀਮਤਾਂ ਮੱਧ ਦਰਜੇ ਦੇ ਕਿਸਾਨਾਂ ਦੀ ਪੈਦਾਵਾਰ ਦੇ ਖ਼ਰਚੇ ਦੀ ਬੁਨਿਆਦ ਤੇ ਨੀਯਤ ਹੋ ਜਾਣ। ਕੀਮਤਾਂ ਨੂੰ ਬਿਜਾਈ ਤੋਂ ਕਾਫ਼ੀ ਪਹਿਲਾਂ ਹੀ ਸੂਚਿਤ ਕਰ ਦਿਤਾ ਜਾਣਾ ਚਾਹੀਦਾ ਹੈ। ਕੀਮਤਾਂ ਨੀਯਤ ਕਰਨ ਦਾ ਅਧਿਕਾਰ ਲਾਜ਼ਮੀ ਤੌਰ ਤੇ ਰਾਜ-ਸਰਕਾਰ ਕੋਲ ਹੋਣਾ ਚਾਹੀਦਾ ਹੈ।

(ਸ)ਅਕਾਲੀ ਦਲ ਅੰਨ-ਵਪਾਰ ਦੇ ਸੰਪੂਰਣ ਕੌਮੀਕਰਨ ਦੀ ਹਮਾਇਤ ਕਰਦਾ ਹੈ ਅਤੇ ਰਾਜ-ਸਰਕਾਰ ਅਤੇ ਸਰਕਾਰੀ ਏਜੰਸੀਆਂ ਰਾਹੀਂ ਅੰਨ ਅਤੇ ਦੂਜੀਆਂ ਹੋਰ ਫ਼ਸਲਾਂ ਦੇ ਥੋਕ ਦੇ ਵਪਾਰ ਦਾ ਪੂਰਨ ਤੌਰ ਤੇ ਸਰਕਾਰੀਕਰਨ ਕਰਨ ਲਈ ਹਰ ਕਦਮ ਉਠਾਏਗਾ।

(ਹ)ਅਕਾਲੀ ਦਲ ਹਰੇਕ ਤਰ੍ਹਾਂ ਦੇ ਫੂਡ-ਜ਼ੋਨਾਂ ਦੇ ਅਤੇ ਦੇਸ਼ ਵਿਚ ਅੰਨ ਦੀ ਆਵਾ-ਜਾਈ ਤੇ ਲਾਈਆਂ ਪਾਬੰਦੀਆਂ ਦੇ ਵਿਰੁਧ ਹੈ। ਸਮੂਚੇ ਦੇਸ਼ ਨੂੰ ਇਕ ਜ਼ੋਨ ਮੰਨਿਆ ਜਾਵੇ। ਥੀਨਡੈਮ, ਬਠਿੰਡਾ ਥਰਮਲ ਪਲਾਂਟ ਨੂੰ ਸਿਰੇ ਚਾੜ੍ਹਨ ਲਈ ਖ਼ਾਸ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ ਤਾਂਕਿ ਰਾਜ ਵਿਚ ਸਿੰਚਾਈ ਦੀਆਂ ਸੁਵਿਧਾਵਾਂ ਅਤੇ ਬਿਜਲੀ ਦੀ ਬਹੁਤਾਤ ਹੋ ਜਾਵੇ ਅਤੇ ਸਿੱਟੇ ਵਜੋਂ ਇਹ ਹੋਰ ਸਸਤੀਆਂ ਹੋਣ। ਰਾਜ ਵਿਚ ਐਟਮੀ ਬਿਜਲੀ ਦਾ ਪਲਾਂਟ ਲਾਉਣ ਲਈ ਇਕ ਨਿਰਣੈ-ਮਈ ਕੋਸ਼ਿਸ਼ ਕੀਤੀ ਜਾਵੇਗੀ।

(ਕ) ਪੇਂਡੂ ਇਲਾਕਿਆਂ ਵਿਚ ਸਹਿਕਾਰੀ ਸੇਵਾਵਾਂ ਕਾਇਮ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਅਤੇ ਜਿੱਥੇ ਨਹਿਰੀ ਸਿੰਚਾਈ ਦੀ ਘਾਟ ਹੈ, ਉਹਨਾਂ ਇਲਾਕਿਆਂ ਵਿਚ ਛੋਟੇ ਸਿੰਚਾਈ-ਪ੍ਰਾਜੈਕਟਾਂ ਲਈ ਖ਼ਾਸ ਧਿਆਨ ਦੇਣਾ ਚਾਹੀਦਾ ਹੈ।

# ਉਦਯੋਗ

ਅਕਾਲੀ ਦਲ ਮੰਗ ਕਰਦਾ ਹੈ ਕਿ ਸਾਰੇ ਬੁਨਿਆਦੀ ਉਦਯੋਗ ਪਬਲਿਕ ਸੈਕਟਰ (ਜਨਤਾ ਦੇ ਮੈਦਾਨ) ਵਿਚ ਲਿਆਂਦੇ ਜਾਣ।

ਅਕਾਲੀ ਦਲ ਚਾਹੁੰਦਾ ਹੈ ਕਿ ਉਹ ਸਾਰੇ ਖਪਤਕਾਰੀ ਉਦਯੋਗ ਜੋ ਜ਼ਰੂਰੀ ਵਸਤੂਆਂ ਨਾਲ ਸਬੰਧਤ ਹਨ, ਕੌਮੀ ਕਰ ਲਏ ਜਾਣ ਤਾਂਕਿ ਕੀਮਤਾਂ ਨੂੰ ਕਾਬੂ ਹੇਠ ਰੱਖਿਆ ਜਾ ਸਕੇ ਅਤੇ ਗਰੀਬ ਖਪਤਕਾਰ ਦੀ ਉਦਯੋਗਕਾਰੀਆਂ ਅਤੇ ਦਲਾਲਾਂ ਰਾਹੀਂ ਲੁੱਟ-ਖਸੁੱਟ ਨੂੰ ਖ਼ਤਮ ਕੀਤਾ ਜਾ ਸਕੇ।

ਪਬਲਿਕ ਸੈਕਟਰ ਦੇ ਉਦਯੋਗਾਂ ਨੂੰ ਇਸ ਤਰੀਕੇ ਨਾਲ ਸਥਾਪਤ ਕੀਤਾ ਜਾਵੇ ਕਿ ਉਹ ਪ੍ਰਦੇਸ਼ਕ ਅਸੰਤੁਲਨ ਖ਼ਤਮ ਹੋ ਸਕੇ ਜਿਹੜਾ ਕੇਂਦਰੀ ਸਰਕਾਰ ਦੀਆਂ ਭੇਦ-ਭਾਵ ਵਾਲੀਆਂ ਨੀਤੀਆਂ ਸਦਕਾ ਹੋਂਦ ਵਿਚ ਆ ਚੁਕਾ ਹੈ।

ਪੇਂਡੂ ਇਲਾਕਿਆਂ ਵਿਚ ਖੇਤੀਬਾੜੀ ਤੇ ਨਿਰਭਰ ਉਦਯੋਗਾਂ ਨੂੰ ਸਥਾਪਤ ਕਰਨ ਦੀ ਇਕ ਯੋਜਨਾ-ਬੱਧ ਕੋਸ਼ਿਸ਼ ਕਰਨੀ ਚਾਹੀਦੀ ਹੈ ਤਾਂ ਕਿ ਸ਼ਹਿਰਾਂ ਵਿਚ ਆਬਾਦੀ ਦਾ ਜ਼ੋਰ ਘਟ ਜਾਵੇ। ਉਦਯੋਗਾਂ ਦੇ ਪ੍ਰਬੰਧ ਨੂੰ ਇਸ ਤਰ੍ਹਾਂ ਲੋਕ-ਤੰਤ੍ਰੀ ਕੀਤਾ ਜਾਵੇ ਕਿ ਪ੍ਰਬੰਧਕਾਂ ਵਿਚ ਕਾਮੇ ਹੋਣ ਅਤੇ ਇਕ ਅਜਿਹੀ ਸਕੀਮ ਬਣਾਈ ਜਾਵੇ, ਜਿਸ ਨਾਲ ਕਾਮਿਆਂ ਅਤੇ ਉਦਯੋਗ-ਪਤੀਆਂ (ਕਾਰਖ਼ਾਨੇਦਾਰਾਂ) ਵਿਚ ਲਾਭ ਵੰਡਿਆ ਜਾ ਸਕੇ। ਕਰਜ਼ਾ ਦੇਣ ਵਾਲੀਆਂ ਸੰਸਥਾਵਾਂ ਅਤੇ ਖ਼ਾਸ ਕਰਕੇ ਕੌਮੀਕਰਨ ਬੈਂਕਾਂ ਦੀ ਇਕ ਨਿਸ਼ਚਿਤ ਪ੍ਰਤੀਸ਼ਤ ਰਕਮ ਪੇਂਡੂ ਉਦਯੋਗਾਂ ਵਿਚ ਲਾਉਣ ਲਈ ਨੀਯਤ ਕੀਤੀ ਜਾਵੇ। ਇਕ ਕਰੋੜ ਤੋਂ ਵੱਧ ਲਾਗਤ ਵਾਲੇ ਸਾਰੇ ਉਦਯੋਗਿਕ ਪ੍ਰਾਜੈਕਟ ਪਬਲਿਕ ਸੈਕਟਰ ਵਿਚ ਲਿਆਉਣੇ ਚਾਹੀਦੇ ਹਨ। ਅਕਾਲੀ ਦਲ ਪਰਿਵਾਹਿਨ (Transport) ਦੇ ਅਗਾਂਹ-ਵਧੂ ਕੌਮੀਕਰਨ ਦੀ ਪ੍ਰਤਿੱਗਿਆ ਕਰ ਚੁਕਾ ਹੈ।

ਪਬਲਿਕ ਸੈਕਟਰ ਦੇ ਪ੍ਰਾਜੈਕਟਾਂ ਨੂੰ ਵਧੇਰੇ ਖ਼ੁਦ-ਮੁਖ਼ਤਾਰੀ ਦੇਣੀ ਚਾਹੀਦੀ

ਹੈ। ਉਹਨਾਂ ਦੇ ਚਾਲਕ ਯੋਗ ਨੌਜਵਾਨ ਹੋਣੇ ਚਾਹੀਦੇ ਹਨ ਜੋ ਪ੍ਰਾਜੈਕਟਾਂ ਵਿਚ ਲਗਨ ਦੇ ਪੱਕੇ ਹੋਣ ਅਤੇ ਪਬਲਿਕ ਸੈਕਟਰ ਪ੍ਰਾਜੈਕਟ ਦੀ ਇਕ ਸ਼੍ਰੇਣੀ (ਕੈਡਰ) ਬਣਾਉਣ ਲਈ ਇਕ ਖ਼ਾਸ ਕੋਸ਼ਿਸ਼ ਕਰਨੀ ਚਾਹੀਦੀ ਹੈ।

# ਆਰਥਿਕ ਨੀਤੀ

ਅਕਾਲੀ ਦਲ ਦੀ ਮੰਗ ਹੈ ਕਿ ਟੈਕਸ ਦੇ ਸਮੁੱਚੇ ਢਾਂਚੇ ਨੂੰ ਕੁਝ ਇਸ ਤਰ੍ਹਾਂ ਮੁੜ ਵਿਚਾਰਿਆ ਜਾਵੇ ਕਿ ਟੈਕਸ ਦੀ ਚੋਰੀ ਅਤੇ ਕਾਲੇ ਧਨ ਦੇ ਸਾਰੇ ਲਾਲਚ ਪੂਰੀ ਤਰ੍ਹਾਂ ਜੜ੍ਹੋਂ ਪੁੱਟੇ ਜਾਣ। ਅਕਾਲੀ ਦਲ ਇਕ ਅਜਿਹੇ ਟੈਕਸ ਸਿਸਟਮ ਦੀ ਹਮਾਇਤ ਕਰਦਾ ਹੈ ਜਿਸ ਨਾਲ ਟੈਕਸ ਦੀ ਕਾਟ ਸੁਖਾਲੀ ਅਤੇ ਆਮ ਲੋਕਾਂ ਨੂੰ ਚੱਕਰਾਂ ਵਿਚ ਪਾਉਣ ਵਾਲੀ ਨਾ ਹੋਵੇ। ਅਜੋਕੀ ਟੈਕਸ-ਪ੍ਰਣਾਲੀ ਸਜ਼ਾ ਸਿਰਫ਼ ਗਰੀਬਾਂ ਨੂੰ ਦਿੰਦੀ ਹੈ ਅਤੇ ਅਮੀਰਾਂ ਲਈ ਵਡੇ-ਵੱਡੇ ਬਚਾਉ ਦੇ ਰਾਹ ਰਹਿਣ ਦਿੰਦੀ ਹੈ। ਅਕਾਲੀ ਦਲ ਅਮਲੀ-ਕਰਣ ਦੇ ਹੱਕ ਵਿਚ ਹੈ ਤਾਂ ਕਿ ਦੇਸ਼ ਵਿਚ ਮੁਕਾਬਲੇ ਤੇ ਚੱਲ ਰਹੇ ਕਾਲੇ ਧਨ ਦੇ ਆਰਥਿਕ ਪ੍ਰਬੰਧਾਂ ਦਾ ਵਿਨਾਸ਼ ਕੀਤਾ ਜਾ ਸਕੇ।

# ਕਾਮੇ, ਮੱਧ-ਸ਼੍ਰੇਣੀ ਦੇ ਨੌਕਰੀ-ਪੇਸ਼ਾ ਲੋਕ ਅਤੇ ਖੇਤੀਬਾੜੀ-ਕਾਮੇ

ਅਕਾਲੀ ਦਲ ਨਿਮਨ-ਲਿਖਿਤ ਗੱਲਾਂ ਲਈ ਭਰਪੂਰ ਕੋਸ਼ਿਸ਼ ਕਰੇਗਾ:

(ੳ) ਉਦਯੋਗਿਕ ਕਾਮਿਆਂ ਲਈ ਲੋੜ ਦੇ ਅਧਾਰ ਤੇ ਘੱਟੋ ਘੱਟ ਵੇਤਨ।

(ਅ) ਸਰਕਾਰੀ ਕਰਮਚਾਰੀਆਂ ਦੀ ਰਹਿਣੀ-ਬਹਿਣੀ 'ਚ ਮਿਆਰ ਵਿਚ ਲਗਾਤਾਰ ਸੁਧਾਰ।

(ੲ) ਖੇਤੀਬਾੜੀ ਦੇ ਕਾਮਿਆਂ ਲਈ ਘੱਟੋ ਘੱਟ ਤਨਖ਼ਾਹ ਬਾਰੇ ਪੁਨਰ-ਵਿਚਾਰ ਅਤੇ ਜੇ ਲੋੜ ਮਹਿਸੂਸ ਹੋਵੇ ਤਾਂ ਵੇਤਨ ਵਿਚ ਵਾਧਾ।

(ਸ) ਮੌਜੂਦਾ ਲੇਬਰ ਵਿਧਾਨਕਾਰੀ ਤਰੁੱਟੀਆਂ ਦੂਰ ਕਰਨਾ ਤਾਂ ਕਿ ਕਾਮਿਆਂ ਤੇ ਮਜ਼ਦੂਰਾਂ ਦੀ ਰਹਿਣੀ-ਬਹਿਣੀ ਯਕੀਨਨ ਚੰਗੀ ਹੋਵੇ।

(ਹ) ਪੇਂਡੂ ਅਤੇ ਸ਼ਹਿਰੀ ਇਲਾਕਿਆਂ ਵਿਚ ਸਮਾਜ ਦੇ ਸਭ ਤੋਂ ਗਰੀਬ ਲੋਕਾਂ ਵਾਸਤੇ ਘਰ ਬਣਾਉਣ ਲਈ ਲੋੜੀਂਦੇ ਜ਼ਰੂਰੀ ਕਦਮ ਉਠਾਉਣੇ।

## ਬੇਰੁਜ਼ਗਾਰੀ

ਅਕਾਲੀ ਦਲ ਦਾ ਸੰਕਲਪ ਹੈ ਕਿ ਦੇਸ਼ ਵਿਚ ਸੰਪੂਰਣ ਰੋਜ਼ਗਾਰੀ ਹੋਵੇ। ਆਰੰਭ ਕਰਨ ਲਈ ਅਕਾਲੀ ਦਲ ਇਹ ਮਹਿਸੂਸ ਕਰਦਾ ਹੈ ਕਿ ਇਹ ਸਰਕਾਰ ਦਾ ਫ਼ਰਜ਼ ਹੈ ਕਿ ਘੱਟੋ ਘੱਟ ਪੜ੍ਹੇ-ਲਿਖੇ ਤੇ ਨਿਪੁੰਨ ਲੋਕਾਂ ਨੂੰ ਇਕਦਮ ਨੌਕਰੀਆਂ ਦੇਵੇ, ਜਦੋਂ ਤਕ ਨੌਕਰੀਆਂ ਨਹੀਂ ਮਿਲਦੀਆਂ ਇਹਨਾਂ ਲੋਕਾਂ ਨੂੰ ਬੇਰੁਜ਼ਗਾਰੀ ਭੱਤਾ ਮਿਲਣਾ ਚਾਹੀਦਾ ਹੈ ਜਿਸ ਦਾ ਖ਼ਰਚ ਕੇਂਦਰੀ ਅਤੇ ਰਾਜ-ਸਰਕਾਰਾਂ ਅੱਧੋ-ਅੱਧ ਬਰਦਾਸ਼ਤ ਕਰਨ। ਇਹ ਭੱਤਾ ਨਿਮਨ-ਲਿਖਤ ਦਰਾਂ ਤੇ ਹੋਵੇ :

| | |
|---|---|
| ਮੈਟਰੀਕੁਲੇਟ ਅਤੇ ਨਿਪੁੰਨ ਕਾਰੀਗਰ | 50 ਰੁਪਏ ਮਾਹਵਾਰ |
| ਬੀ. ਏ. | 75 ,, ,, |
| ਐਮ. ਏ. | 100 ,, ,, |
| ਇੰਜਨੀਅਰ ਅਤੇ ਡਾਕਟਰ | 150 ,, ,, |
| ਹੋਰ ਨਿਪੁੰਨ ਕਾਰੀਗਰ | 50 ,, ,, |

65 ਸਾਲ ਦੀ ਉਮਰ ਤੋਂ ਵੱਧ ਲੋੜਵੰਦ ਬਜ਼ੁਰਗਾਂ ਨੂੰ ਬੁਢੇਪੇ ਦੀ ਪੈਨਸ਼ਨ ਮਿਲਣੀ ਚਾਹੀਦੀ ਹੈ।

## ਅਣਸੂਚਿਤ ਜਾਤੀਆਂ ਅਤੇ ਸਮਾਜ ਦੇ ਕਮਜ਼ੋਰ ਵਰਗ

ਅਕਾਲੀ ਦਲ ਅਣਸੂਚਿਤ ਜਾਤੀਆਂ ਅਤੇ ਸਮਾਜ ਦੇ ਦੂਸਰੇ ਕਮਜ਼ੋਰ ਵਰਗਾਂ ਦਾ ਆਰਥਿਕ ਮਿਆਰ, ਉਹਨਾਂ ਨੂੰ ਵਿਦਿਅਕ ਸਹੂਲਤਾਂ, ਨੌਕਰੀ ਅਤੇ ਦੂਸਰੀਆਂ ਕਈ ਹੋਰ ਰਿਆਇਤਾਂ ਦੇ ਕੇ ਉੱਚਾ ਕਰਨ ਦੀ ਕੋਸ਼ਿਸ਼ ਕਰੇਗਾ ਤਾਂ ਕਿ ਉਹ ਵੀ

ਸਮਾਜ ਦੇ ਦੂਸਰੇ ਵਰਗਾਂ ਦੇ ਬਰਾਬਰ ਆ ਜਾਣ। ਇਹਨਾਂ ਸ਼੍ਰੇਣੀਆਂ ਨੂੰ ਅੰਨ ਸਸਤੇ ਦਰਾਂ ਤੇ ਦਿਤਾ ਜਾਵੇਗਾ।

# ਵਿਦਿਅਕ ਤੇ ਸੱਭਿਆਚਾਰਕ

ਸ਼੍ਰੋਮਣੀ ਅਕਾਲੀ ਦਲ ਸਿੱਖ ਕੌਮ ਨੂੰ ਇਕ ਮਜ਼ਬੂਤ, ਪੜ੍ਹੀ-ਲਿਖੀ, ਸੁਘੜ, ਆਪਣੇ ਹੱਕਾਂ ਤੋਂ ਜਾਣੂ, ਅੱਡੋ ਅੱਡ ਹੁਨਰਾਂ ਵਿਚ ਪ੍ਰਬੀਨ ਤੇ ਉਹਨਾਂ ਦੀ ਕਦਰ-ਦਾਨ ਵੇਖਣਾ ਚਾਹੁੰਦਾ ਹੈ। ਇਸ ਮਨੋਰਥ ਦੀ ਪੂਰਤੀ ਲਈ :

1. ਸ਼੍ਰੋਮਣੀ ਅਕਾਲੀ ਦਲ ਸਿੱਖ ਕੌਮ ਦੇ ਵਿਦਿਅਕ ਮਾਹਿਰਾਂ, ਸਾਇੰਸਦਾਨਾਂ, ਫ਼ਿਲਾਸਫ਼ਰਾਂ, ਕਵੀਆਂ, ਲਿਖਾਰੀਆਂ ਤੇ ਕਲਾਕਾਰਾਂ ਨੂੰ ਕੌਮ ਦੀ ਬਹੁ-ਮੁੱਲੀ ਪੂੰਜੀ ਸਮਝਦਾ ਹੈ।

2. ਸ਼੍ਰੋਮਣੀ ਅਕਾਲੀ ਦਲ ਦੇਸ਼ ਵਿਚ ਸਮੂਹਕ ਵਿੱਦਿਆ ਦਸਵੀਂ ਸ਼੍ਰੇਣੀ ਤਕ ਜ਼ਰੂਰੀ ਅਤੇ ਮੁਫ਼ਤ ਵਿੱਦਿਆ ਦੇਣ ਦੀ ਨੀਤੀ ਰੱਖਦਾ ਹੈ।

3. ਅਕਾਲੀ ਦਲ ਬੇਕਾਰੀ ਅਤੇ ਬੇ-ਰੁਜ਼ਗਾਰੀ ਵਧਣੋਂ ਰੋਕਣ ਲਈ ਵਿੱਦਿਆ ਦਾ ਢਾਂਚਾ ਬਦਲ ਕੇ ਇਸ ਕਿਸਮ ਦੀ ਵਿੱਦਿਆ ਦਾ ਪ੍ਰਸਾਰ ਕਰਨ ਲਈ ਉੱਦਮ ਕਰੇਗਾ ਜਿਸ ਨਾਲ ਵਿੱਦਿਆ-ਪ੍ਰਾਪਤੀ ਤੋਂ ਬਾਅਦ ਵਿਅਕਤੀ ਜਲਦੀ ਹੀ ਕਿਸੇ ਕਿੱਤੇ ਤੇ ਲੱਗ ਸਕੇ।

4. ਅਕਾਲੀ ਦਲ ਪੇਂਡੂ ਵਿਦਿਆਰਥੀਆਂ ਨੂੰ ਅਤੇ ਪਛੜੇ ਵਰਗਾਂ ਦੇ ਵਿਦਿਆ-ਰਥੀਆਂ ਨੂੰ, ਜਿਨ੍ਹਾਂ ਨੂੰ ਕਿ ਵਿੱਦਿਆ ਹਾਸਲ ਕਰਨ ਦੇ ਚੰਗੇ ਸਾਧਨ ਪ੍ਰਾਪਤ ਤੇ ਉਪਲਭਦ ਨਹੀਂ, ਇਹ ਸਾਧਨ ਮੁਹਈਆ ਕਰੇਗਾ ਅਤੇ ਅਜਿਹੇ ਹੋਣਹਾਰ ਵਿਦਿਆਰਥੀਆਂ ਦੀ ਸਿੱਖਿਆ ਦਾ ਉਚੇਰਾ ਪ੍ਰਬੰਧ ਕੀਤਾ ਜਾਵੇਗਾ ਤੇ ਉਹਨਾਂ ਨੂੰ ਉਤਸ਼ਾਹਿਤ ਕੀਤਾ ਜਾਵੇਗਾ।

5. ਪੰਜਾਬ ਵਿਚ ਸਾਰੇ ਸਕੂਲਾਂ ਵਿਚ ਦਸਵੀਂ ਸ਼੍ਰੇਣੀ ਤਕ ਪੰਜਾਬੀ ਦੀ ਪੜ੍ਹਾਈ ਲਾਜ਼ਮੀ ਹੋਵੇਗੀ।

6. ਵਿਗਿਆਨਕ ਤੇ ਟੈਕਨੀਕਲ ਵਿੱਦਿਆ ਵੱਲ ਉਚੇਰਾ ਧਿਆਨ ਦੇਣਾ ਅਤੇ ਪੰਜਾਬ ਦੀਆਂ ਯੂਨੀਵਰਸਿਟੀਆਂ ਵਿਚ ਨਿਊਕਲਰ ਫ਼ਿਜ਼ਿਕਸ ਤੇ ਸਪੇਸ ਸਾਇੰਸ

ਨੂੰ ਵਿਸ਼ੇਸ਼ਤਾ ਦੇਣਾ ਅਕਾਲੀ ਦਲ ਦਾ ਪ੍ਰੋਗਰਾਮ ਹੈ ।

7. ਖੇਡਾਂ ਨੂੰ ਉੱਚੀ ਪੱਧਰ ਤੇ ਲਿਜਾਣ ਲਈ ਉੱਦਮ ਅਤੇ ਅੰਤਰ-ਰਾਸ਼ਟਰੀ ਪੱਧਰ ਦੇ ਖਿਲਾੜੀ ਤਿਆਰ ਕਰਨ ਲਈ ਅਕਾਲੀ ਦਲ ਦਾ ਵਿਸ਼ੇਸ਼ ਕਰਤੱਵਯ ਹੋਵੇਗਾ ।

(ਸਹੀ) ਗਿਆਨੀ ਅਜਮੇਰ ਸਿੰਘ
ਸਕੱਤਰ,
ਸ਼੍ਰੋਮਣੀ ਅਕਾਲੀ ਦਲ, ਸ੍ਰੀ ਅੰਮ੍ਰਿਤਸਰ ।

# ਧਰਮਯੁੱਧ ਦਾ ਐਲਾਨ

ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥

ਸੰਤ ਬਾਬਾ ਹਰਚੰਦ ਸਿੰਘ ਜੀ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਵਲੋਂ ਵਿਸ਼ਵ ਸਿੱਖ ਧਰਮ ਕਨਵੈਨਸ਼ਨ ਸਮੇਂ 26 ਜੁਲਾਈ 1981 ਨੂੰ ਐਤਵਾਰ ਦੇ ਦਿਨ ਮੰਜੀ ਸਾਹਿਬ ਦੀਵਾਨ ਹਾਲ ਅੰਮ੍ਰਿਤਸਰ ਵਿਚ ਦਿਤਾ ਗਿਆ ਪ੍ਰਧਾਨਗੀ ਭਾਸ਼ਨ ਜਿਸ ਰਾਹੀਂ ਸੰਤ ਜੀ ਨੇ ਧਾਰਮਿਕ, ਰਾਜਸੀ, ਆਰਥਕ, ਸਮਾਜਕ ਅਧੀਨਗੀ ਤੇ ਅਸਮਾਨਤਾ ਦੀਆਂ ਜ਼ੰਜੀਰਾਂ ਤੋੜਨ ਲਈ 'ਧਰਮਯੁੱਧ' ਦਾ ਐਲਾਨ ਕੀਤਾ। ਇਸ 'ਐਲਾਨ-ਇ-ਜੰਗ' ਵਿਚ ਸਿੱਖਾਂ ਨਾਲ ਹੋ ਰਹੇ ਧੱਕੇ ਤੇ ਵਿਤਕਰੇ ਦੀ ਲੰਮੀ ਲਿਸਟ ਵੀ ਸ਼ਾਮਲ ਕੀਤੀ ਗਈ ਹੈ ਜਿਸ ਨੂੰ '45 ਮੰਗਾਂ ਦਾ ਚਾਰਟਰ' ਕਿਹਾ ਜਾਂਦਾ ਹੈ :

"ਪਰਮ ਸਤਿਕਾਰਯੋਗ ਪੰਥ ਦਰਦੀ ਜੀਓ,

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥

ਜਗਤ ਇਤਿਹਾਸ ਇਹ ਸਾਖੀ ਭਰ ਰਿਹਾ ਹੈ ਕਿ ਮਾਨਵ-ਕਲਿਆਣੀ ਜਮਾਤ ਦਾ ਸਦਾ ਮਾਨਸ-ਖਾਣੀ ਜਮਾਤ ਨਾਲ ਵਿਦਰੋਹ ਰਿਹਾ ਹੈ। ਜਦੋਂ ਵੀ ਰਾਜ ਤੇ ਮਾਲ ਵਿਚ ਰੰਗੇ ਮਨੁੱਖ ਨੇ ਬੇਸ਼ਰਮੀ ਦਾ ਨਾਚ ਨੱਚਿਆ, ਜਦੋਂ ਵੀ ਸੱਚ ਅਲੋਪ ਹੁੰਦਾ ਰਿਹਾ ਹੈ ਤੇ ਕੂੜ ਦੀ ਅਮਾਵਸ ਹੁੰਦੀ ਰਹੀ ਤਾਂ ਜਿਸ ਤਰ੍ਹਾਂ ਚੰਦਰਮਾ, ਸੂਰਜ ਤੋਂ ਪ੍ਰਕਾਸ਼ ਲੈ ਕੇ ਅੰਧੇਰੀ ਰਾਤ ਨੂੰ ਰੋਸ਼ਨੀ ਪ੍ਰਦਾਨ ਕਰਦਾ ਹੈ, ਉਸੇ ਤਰ੍ਹਾਂ ਨੇਕ ਆਤਮਾਂ ਪ੍ਰਮਾਤਮਾ ਤੋਂ ਰੋਸ਼ਨੀ ਲੈ ਕੇ ਅੰਧੇਰੇ ਵਿਚ ਭਟਕਦੀ ਮਨੁੱਖਤਾ ਨੂੰ ਚਾਨਣ ਪ੍ਰਦਾਨ ਕਰਦੀਆਂ ਰਹੀਆਂ ਹਨ।

ਪੰਦਰ੍ਹਵੀਂ ਸਦੀ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਹਨੇਰੇ ਵਿਚ ਭਟਕਦੀ ਮਨੁੱਖਤਾ ਨੂੰ ਸੱਚ ਦਾ ਮਾਰਗ ਦਿਖਾਇਆ ਤਾਂ ਕਿ ਮਨੁੱਖਤਾ ਸਮਾਜਕ ਮੁਕਤੀ ਦੇ ਮਾਰਗ ਚਲਦਿਆਂ ਆਤਮਿਕ ਮੁਕਤੀ ਦੀ ਮੰਜ਼ਲ ਨੂੰ ਪਾ ਸਕੇ। ਇਸ ਪਾਵਨ ਆਸ਼ੇ ਦੀ ਪੂਰਤੀ ਲਈ ਦਸ ਗੁਰੂ ਸਾਹਿਬਾਨ ਨੇ 225 ਸਾਲ ਮਹਾਨ ਕੁਰਬਾਨੀਆਂ ਕਰਕੇ, ਤੱਤੀਆਂ ਤਵੀਆਂ ਤੇ ਬੈਠ ਕੇ, ਦਿੱਲੀ ਵਿਚ ਸੀਸ ਦੇ ਕੇ, ਸਰਬੰਸ ਵਾਰ ਕੇ ਆਪਣੇ ਅਮਲੀ ਜੀਵਨ ਰਾਹੀਂ ਸਿੱਖੀ ਦਾ ਪ੍ਰਚਾਰ ਕੀਤਾ।

ਸਰਬੰਸ-ਦਾਨੀ ਦਸਮੇਸ਼ ਪਿਤਾ ਜੀ ਨੇ 1699 ਦੀ ਵਿਸਾਖੀ ਦੇ ਪਵਿੱਤਰ ਦਿਹਾੜੇ ਸਿੱਖ ਕੌਮ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਖ਼ਾਲਸੇ ਦੀ ਸਿਰਜਨਾ ਕੀਤੀ ਤੇ ਇਸ ਨੂੰ ਮਾਨਵਤਾ ਦੇ ਕਲਿਆਣ ਲਈ ਉੱਦਮ-ਸ਼ੀਲ ਰਹਿਣ ਤੇ ਸੱਚ ਲਈ ਸੀਸ ਵਾਰਨ ਵਾਲੇ ਖ਼ਾਲਸਾ ਪੰਥ ਨੂੰ ਅਕਾਲ ਪੁਰਖ ਦੀ ਫ਼ੌਜ ਕਿਹਾ :

'ਖਾਲਸਾ ਅਕਾਲ ਪੁਰਖ ਕੀ ਫੌਜ ॥
ਖ਼ਾਲਸਾ ਪ੍ਰਗਟਿਓ ਪ੍ਰਮਾਤਮ ਕੀ ਮੌਜ ॥'

ਖ਼ਾਲਸਾ ਪੰਥ ਨੇ ਆਪਣੀ ਕਰਨੀ, ਬੀਰਤਾ ਤੇ ਕੁਰਬਾਨੀਆਂ ਨਾਲ ਸਦੀਆਂ ਦਾ ਇਤਿਹਾਸ ਬਦਲ ਦਿਤਾ। ਸਿੱਖ ਕੌਮ ਨੇ ਦਰਿੰਦਿਆਂ ਦੇ ਲੱਗੇ ਪੈਰਾਂ ਦੇ ਨਿਸ਼ਾਨਾਂ ਨੂੰ ਆਪਣੇ ਖ਼ੂਨ ਨਾਲ ਧੋ ਕੇ ਪੰਜਾਬ ਦੀ ਧਰਤੀ ਤੇ ਖ਼ਾਲਸਾ ਰਾਜ ਸਥਾਪਤ ਕੀਤਾ ਜਿਹੜਾ ਪੰਥਕ ਗ਼ੱਦਾਰਾਂ ਤੇ ਨਿਮਕ-ਹਰਾਮੀਆਂ ਦੀਆਂ ਕਰਤੂਤਾਂ ਕਾਰਨ ਖ਼ਤਮ ਹੋ ਗਿਆ ਤੇ ਸਿੱਖ ਕੌਮ ਅੰਗਰੇਜ਼ਾਂ ਦੀ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੀ ਗਈ। ਮੁਸਲਮਾਨ ਕਵੀ ਸ਼ਾਹ ਮੁਹੰਮਦ ਖ਼ਾਲਸੇ ਦੀਆਂ ਸਿੱਖ ਰਾਜ ਕਾਇਮ ਰਖਣ ਲਈ ਮਾਰੀਆਂ ਤੇਗਾਂ ਤੇ ਨਿਮਕ-ਹਰਾਮੀਆਂ ਦੀਆ ਕਰਤੂਤਾਂ ਕਾਰਨ ਖ਼ਾਲਸਾ ਰਾਜ ਦੀ ਹੋਈ ਹਾਰ ਦਾ ਵਰਨਣ ਕਰਦਾ ਲਿਖਦਾ ਹੈ :

ਜੰਗ ਹਿੰਦ ਪੰਜਾਬ ਦਾ ਹੋਣ ਲੱਗਾ,
ਦੋਵੇਂ ਪਾਤਸ਼ਾਹੀ ਫ਼ੌਜਾਂ ਭਾਰੀਆਂ ਨੇ।
ਹੋਵੇ ਅੱਜ ਸਰਕਾਰ ਤਾਂ ਮੁੱਲ ਪਾਵੇ,
ਜਿਹੜੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੇ !
ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,
ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।

ਭਾਰਤੀ ਸੁਤੰਤਰਤਾ ਸੰਗਰਾਮ ਵਿਚ ਸਿਖ ਕੌਮ ਨੇ ਵਡਮੁੱਲਾ ਹਿੱਸਾ ਪਾਇਆ 500 ਸਿੰਘ ਅਕਾਲੀ ਲਹਿਰ ਵਿਚ ਸ਼ਹੀਦ ਹੋਏ, 93 ਸਿੰਘਾਂ ਨੇ ਫਾਂਸੀ ਦੇ ਰੱਸਿਆਂ

ਨੂੰ ਚੁੰਮਿਆ, 67 ਸਿੰਘ ਬਜਬਜ ਘਾਟ ਤੇ ਮੌਤ ਦੇ ਘਾਟ ਉਤਾਰੇ ਗਏ, 91 ਕੂਕੇ ਸਿੱਖ ਤੋਪਾਂ ਨਾਲ ਉੜਾਏ ਗਏ, 790 ਸਿੰਘ ਜੱਲ੍ਹਿਆਂਵਾਲੇ ਬਾਗ ਦੇ ਖ਼ੂਨੀ ਕਾਂਡ ਵਿਚ ਅੰਗਰੇਜ਼ਾਂ ਦੀਆਂ ਗੋਲੀਆਂ ਦਾ ਨਿਸ਼ਾਨਾ ਬਣੇ, 2147 ਸਿੱਖ ਜਲਾਵਤਨ ਕਰ ਕੇ ਕਾਲੇਪਾਣੀ ਭੇਜੇ ਗਏ। ਸਿੱਖ ਕੌਮ ਨੇ ਪੁਰ-ਅਮਨ ਜਲੂਸਾਂ ਵਿਚ ਲਾਠੀਆਂ ਖਾ ਕੇ, ਕਾਲ-ਕੋਠੜੀਆਂ ਵਿਚ ਜਾ ਕੇ, ਜਾਇਦਾਦਾਂ ਕੁਰਕ ਕਰਵਾ ਕੇ, ਅਸਹਿ ਤੇ ਅਕਹਿ ਕੁਰਬਾਨੀਆਂ ਕਰ ਕੇ ਅੰਗਰੇਜ਼ਾਂ ਦੀ ਗ਼ੁਲਾਮੀ ਦੀਆਂ ਜ਼ੰਜ਼ੀਰਾਂ ਨੂੰ ਤੋੜਿਆ ਤੇ ਸਿੱਖ ਕੌਮ ਦੀ ਕਿਸਮਤ ਨੂੰ ਆਜ਼ਾਦ ਭਾਰਤ ਨਾਲ ਜੋੜਿਆ ਜਿਸ ਬਦਲੇ 5 ਲੱਖ ਸਿੱਖ ਪਾਕਿਸਤਾਨ ਵਿਚ ਸ਼ਹੀਦ ਹੋਇਆ ਤੇ ਸਿੱਖ ਕੌਮ ਨੂੰ ਕਰੋੜਾਂ ਅਰਬਾਂ ਦੀ ਜਾਇਦਾਦ ਤੋਂ ਹੱਥ ਧੋਣੇ ਪਏ ਤੇ ਜਾਨ ਮਾਲ ਨਾਲੋਂ ਪਿਆਰੇ ਗੁਰਧਾਮਾਂ ਤੋਂ ਵਿਛੜਨਾ ਪਿਆ। ਪਰ ਕਾਂਗਰਸ ਨੇ ਸਿੱਖ ਕੌਮ ਨਾਲ ਸਦਾ ਦੂਜੇ ਦਰਜੇ ਦੇ ਸ਼ਹਿਰੀਆਂ ਵਾਲਾ ਸਲੂਕ ਕੀਤਾ ਤੇ ਸਿਖ ਕੌਮ ਨੂੰ ਧਾਰਮਿਕ, ਰਾਜਸੀ, ਆਰਥਿਕ ਤੇ ਸਮਾਜਕ ਪੱਖੋਂ ਅਧੀਨ ਬਣਾਉਣ ਦੀਆਂ ਕੋਝੀਆਂ ਸਾਜ਼ਸ਼ਾਂ ਕੀਤੀਆਂ। ਜਿਵੇਂ:

1. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ 1947 ਤੋਂ 1955 ਤਕ ਕਾਂਗਰਸ ਸਰਕਾਰ ਨੇ ਆਰਥਕ ਤੇ ਰਾਜਸੀ ਸ਼ਕਤੀ ਰਾਹੀਂ ਆਪਣੇ ਏਜੰਟਾਂ ਦਾ ਕਬਜ਼ਾ ਕਰਾਉਣਾ।
2. ਪਾਕਿਸਤਾਨ ਵਿਚ ਰਹਿ ਗਏ ਗੁਰਧਾਮਾਂ ਦੀ ਸੇਵਾ-ਸੰਭਾਲ ਸਿੱਖਾਂ ਦੇ ਹੱਥਾਂ ਵਿਚ ਦਿਵਾਉਣ ਲਈ ਕੋਈ ਯਤਨ ਨਾ ਕਰਨਾ।
3. ਪ੍ਰਦੇਸ਼ਾਂ ਤੇ ਬਦੇਸ਼ਾਂ ਵਿਚ ਵਸਦੇ ਸਿੱਖਾਂ ਦੇ ਜਾਨ-ਮਾਲ ਤੇ ਧਰਮ ਦੀ ਸੁਰੱਖਿਆ ਵੱਲੋਂ ਅਵੇਸਲੇ ਰਹਿਣਾ।
4. 1971 ਵਿਚ ਦਿੱਲੀ ਦੇ ਗੁਰਦੁਆਰਿਆਂ ਤੇ ਜਬਰਨ ਕਬਜ਼ਾ ਕਰਨਾ ਤੇ 15,000 ਸਿੰਘਾਂ ਦੀਆਂ ਗ੍ਰਿਫ਼ਤਾਰੀਆਂ ਤੋਂ ਬਾਅਦ ਦਿੱਲੀ ਗੁਰਦੁਆਰਾ ਐਕਟ ਬਣਾਉਣਾ ਪਰ ਚੋਣਾਂ ਨਾ ਕਰਾਉਣੀਆਂ।
5. ਹਰਿਆਣੇ ਦੇ ਗੁਰਦੁਆਰਿਆਂ ਵਿਚ ਲੈਂਡ ਸੀਲਿੰਗ ਐਕਟ ਲਾਗੂ ਕਰਨਾ।
6. ਪੰਦਰਾਂ ਵੱਖ ਵੱਖ ਤੀਰਥ ਅਸਥਾਨਾਂ ਦੇ ਨਾਮ ਤੇ ਰੇਲ ਗੱਡੀਆਂ ਦੇ ਨਾਮ ਰਖਣੇ ਪਰ ਹਰਿਮੰਦਰ ਸਾਹਿਬ ਐਕਸਪ੍ਰੈਸ ਨਾਮ ਰੱਖਣ ਤੋਂ ਇਨਕਾਰ ਕਰਨਾ।
7. ਹਰਦੁਆਰ, ਕਾਂਸ਼ੀ ਤੇ ਕੁਰਕਸ਼ੇਤਰ ਸ਼ਹਿਰਾਂ ਨੂੰ ਧਾਰਮਿਕ ਸ਼ਹਿਰਾਂ ਦਾ ਦਰਜਾ ਦੇਣਾ ਪਰ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਧਾਰਮਿਕ ਸ਼ਹਿਰ ਦਾ ਦਰਜਾ ਦੇਣ ਤੋਂ

ਵਾਵੇਲਾ ਕਰਨਾ।

8. ਦਰਬਾਰ ਸਾਹਿਬ ਵਿਚ ਟਰਾਂਸਮੀਟਰ ਲਾਉਣ ਦੀ ਆਗਿਆ ਨਾ ਦੇਣਾ।

9. ਆਲ ਇੰਡੀਆ ਗੁਰਦੁਆਰਾ ਐਕਟ ਨਾ ਬਣਾਉਣਾ।

10. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਿੱਖਾਂ ਦੀ ਇਕੋ-ਇਕ ਪ੍ਰਤੀਨਿਧ ਸੰਸਥਾ ਮੰਨਣ ਤੋਂ ਇਨਕਾਰੀ ਹੋਣਾ।

11. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਾਕਿਸਤਾਨ ਤੀਰਥ ਯਾਤਰੂ ਭੇਜਣ ਦੇ ਹੱਕ ਤੇ ਛਾਪਾ ਮਾਰਨਾ।

12. ਸਿੱਖਾਂ ਦੀਆਂ ਧਾਰਮਿਕ ਰਹੁ-ਰੀਤਾਂ ਵਿਚ ਦਖ਼ਲ ਦੇਣਾ ਤੇ ਸਿੱਖ ਪਰੰਪਰਾਵਾਂ ਤੇ ਰਵਾਇਤਾਂ ਦੀ ਪਵਿੱਤਰਤਾ ਨੂੰ ਭੰਗ ਕਰਨਾ।

13. ਸੈਕੂਲਰ ਦੀ ਢੰਡੋਰਚੀ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਨੇ ਗ਼ੈਰ-ਵਿਧਾਨਕ, ਪ੍ਰੂਰਨ ਤੇ ਪੋਲੀਸ-ਸ਼ਕਤੀ ਦੀ ਸ਼ਰਮਨਾਕ ਵਰਤੋਂ ਕਰ ਕੇ ਦਿੱਲੀ ਦੇ ਗੁਰਧਾਮਾਂ ਤੇ ਕਬਜ਼ਾ ਕਰਨਾ।

14. ਕਾਂਗਰਸ ਨੇ ਸਿੱਖ ਕੌਮ ਨੂੰ ਰਾਜਸੀ ਵਚਨ ਦਿਤਾ ਸੀ ਕਿ ਉੱਤਰੀ ਭਾਰਤ ਵਿਚ ਇਕ ਅਜਿਹੇ ਖਿੱਤੇ ਦਾ ਪ੍ਰਬੰਧ ਕੀਤਾ ਜਾਵੇਗਾ ਜਿਸ ਵਿਚ ਸਿੱਖ ਆਜ਼ਾਦੀ ਦਾ ਪੂਰਨ ਆਨੰਦ ਮਾਣ ਸਕਣਗੇ, ਪਰ ਭਾਰਤ ਦੀ ਹੋਮ-ਮਨਿਸਟਰੀ ਨੇ 1947 ਵਿਚ ਹੀ ਸਿੱਖਾਂ ਨੂੰ ਜ਼ੁਰਾਇਮ-ਪੇਸ਼ਾ ਕਰਾਰ ਦੇ ਦਿਤਾ।

15. ਭਾਰਤ ਵਿਚ ਬੋਲੀ ਦੇ ਆਧਾਰ ਤੇ ਸੂਬੇ ਸਥਾਪਤ ਕਰਨਾ ਪਰ ਪੰਜਾਬੀ ਸੂਬੇ ਦੇ ਨਾਅਰੇ ਤੇ ਪਾਬੰਦੀ ਲਾਉਣੀ। ਸਿੱਖ ਕੌਮ ਨੇ 18 ਸਾਲ ਜੱਦੋ-ਜਹਿਦ ਕਰ ਕੇ, ਜਾਇਦਾਦਾਂ ਕੁਰਕ ਕਰਵਾ ਕੇ, 75 ਹਜ਼ਾਰ ਸਿੰਘ ਜੇਲ੍ਹਾਂ ਵਿਚ ਜਾ ਕੇ, ਜੇਲ੍ਹਾਂ ਵਿਚ ਗੋਲੀਆਂ ਖਾ ਕੇ, ਬੱਚੇ ਖੂਹਾਂ ਵਿਚ ਸੁਟਵਾ ਕੇ, ਲਾਠੀ-ਗੋਲੀ ਦੀ ਕਾਂਗਰਸ ਸਰਕਾਰ ਨੂੰ ਪੰਜਬੀ ਸੂਬਾ ਬਣਾਉਣ ਲਈ ਮਜਬੂਰ ਕੀਤਾ।

16. ਪੰਜਾਬ ਤੋਂ ਪੰਜਾਬੀ ਬੋਲਦੇ ਇਲਾਕੇ, ਪੰਜਾਬ ਦੀ ਰਾਜਧਾਨੀ ਚੰਡੀਗੜ੍ਹ, ਪੰਜਾਬ ਦੇ ਹੈੱਡ ਵਰਕਸ ਦਾ ਪ੍ਰਬੰਧ ਤੇ ਦਰਿਆਵਾਂ ਦੇ ਪਾਣੀ ਤੇ ਬਿਜਲੀ ਨੂੰ ਖੋਹਣਾ।

17. ਭਾਰਤੀ ਵਿਧਾਨ ਅਸਲੀ ਫ਼ੈਡਰਲ ਰੂਪ ਵਿਚ ਢਾਲ ਕੇ ਪ੍ਰਦੇਸ਼ਾਂ ਨੂੰ ਅੰਦਰੂਨੀ ਖ਼ੁਦ-ਮੁਖ਼ਤਾਰੀ ਨਾ ਦੇਣਾ, ਸਗੋਂ ਰਾਜਸੀ ਸ਼ਕਤੀ ਦਾ ਕੇਂਦਰੀ ਕਰਨ ਕਰਨਾ।

18. ਨਹਿਰੂ ਭਾਸ਼ਾਈ ਫ਼ਾਰਮੂਲੇ ਅਨੁਸਾਰ ਪੰਜਾਬ ਦੇ ਗੁਆਂਢੀ ਰਾਜਾਂ ਵਿਚ ਪੰਜਾਬੀ ਨੂੰ ਦੂਸਰੀ ਭਾਸ਼ਾ ਦਾ ਦਰਜਾ ਨਾ ਦੇਣਾ।

19. ਸਿੱਖਾਂ ਦੀ ਫ਼ੌਜ ਵਿਚ ਭਰਤੀ 20 ਪ੍ਰਤੀਸ਼ਤ ਤੋਂ ਘਟਾ ਕੇ ਡੇਢ ਪ੍ਰਤੀਸ਼ਤ ਕਰ ਦੇਣੀ।

20. ਸਿੱਖਾਂ ਦੇ ਇਕੋ-ਇਕ ਪੰਜਾਬ ਐਂਡ ਸਿੰਧ ਬੈਂਕ ਦਾ ਕੌਮੀਕਰਨ ਕਰਨਾ।

21. ਸਿੱਖਾਂ ਦਾ ਪਰਸਨਲ ਲਾਅ ਨਾ ਮੰਨਣਾ।

22. ਸਿੱਖ ਸਭਿਆਚਾਰ ਦੀ ਪ੍ਰਫੁੱਲਤਾ ਲਈ ਰੇਡੀਓ ਤੇ ਟੀ. ਵੀ. ਰਾਹੀਂ ਕੋਈ ਉੱਦਮ ਨਾ ਕਰਨਾ ਸਗੋਂ ਫ਼ਿਲਮਾਂ ਤੇ ਟੀ. ਵੀ. ਤੇ ਸਿੱਖ ਕਰੈਕਟਰ ਨੂੰ ਘਟੀਆ ਬਣਾ ਕੇ ਪੇਸ਼ ਕਰਨਾ।

23. ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਡਰਾਈ ਪੋਰਟ ਨਾ ਬਣਾਉਣਾ।

24. ਪੰਜਾਬ ਨੂੰ ਸੈਂਟਰ ਏਡ ਵਿਚੋਂ ਸਭ ਤੋਂ ਘੱਟ ਰਕਮ ਦੇਣਾ।

25. ਅਕਾਲੀ ਸਰਕਾਰਾਂ ਨੂੰ ਪੰਜ ਸਾਲ ਦਾ ਪੂਰਾ ਸਮਾਂ ਨਾ ਕਰਨ ਦੇਣਾ ਤੇ ਗੈਰ-ਵਿਧਾਨਕ ਤੇ ਭ੍ਰਿਸ਼ਟਾਚਾਰ ਰਾਹੀਂ ਦਲ-ਬਦਲੀ ਕਰਵਾ ਕੇ ਅਕਾਲੀ ਸਰਕਾਰਾਂ ਨੂੰ ਤੋੜਨਾ।

26. ਪੰਜਾਬੀਆਂ ਉਪਰ ਬੇ-ਵਿਸ਼ਵਾਸੀ ਪ੍ਰਗਟ ਕਰਦਿਆਂ ਹੋਇਆ ਨਿੱਜੀ ਸੁਰੱਖਿਆ ਲਈ ਦਿਤੇ ਲਾਇਸੰਸੀ ਹਥਿਆਰਾਂ ਨੂੰ ਖੋਹ ਕੇ ਉਹਨਾਂ ਨੂੰ ਨਿਹੱਥੇ ਬਣਾਉਣਾ।

27. ਆਰਥਿਕ ਸ਼ਕਤੀ 5 ਪ੍ਰਤੀਸ਼ਤ ਅਮੀਰ ਲੋਕਾਂ ਦੇ ਹੱਥਾਂ ਵਿਚ ਇੱਕਠੀ ਕਰ ਕੇ ਅਮੀਰੀ ਗਰੀਬੀ ਦੇ ਪਾੜੇ ਨੂੰ ਵਧਾਉਣਾ।

28. ਕਾਂਗਰਸ ਨੇ 34 ਸਾਲਾਂ ਦੇ ਰਾਜ-ਕਾਲ ਵਿਚ 34 ਕਰੋੜ ਲੋਕਾਂ ਨੂੰ ਅਤੀ ਗਰੀਬ ਬਣਾ ਕੇ ਰਖ ਦੇਣਾ।

29. ਪੰਜਾਬ ਨੂੰ ਤਜਾਰਤੀ ਮੰਡੀ ਬਣਾ ਕੇ ਇਸ ਦੀ ਲੁੱਟ-ਖਸੁੱਟ ਕਰਨਾ।

30. ਕਾਂਗਰਸ ਨੇ ਜ਼ਮ੍ਹਾਂ-ਖੋਰੀ, ਮੁਨਾਫ਼ਾ-ਖੋਰੀ ਤੇ ਚੋਰ-ਬਾਜ਼ਾਰੀ ਨੂੰ ਬੜ੍ਹਾਵਾ ਦੇ ਕੇ ਜਨਤਾ ਨੂੰ ਮਹਿੰਗਾਈ ਦੀ ਚੱਕੀ ਵਿਚ ਪੀਹਣਾ।

31. ਪੰਜਾਬ ਨੂੰ ਆਰਥਕ ਪੱਖੋਂ ਪਛੜਿਆ ਰੱਖਣ ਲਈ ਪੰਜਾਬ ਵਿਚ ਵੱਡੇ ਕਾਰਖਾਨੇ ਨਾ ਲਾਉਣਾ।

32. ਪੰਜਾਬੀ ਕਿਸਾਨਾਂ ਨੂੰ ਯੂ. ਪੀ. ਤੇ ਹਰਿਆਣਾ ਵਿਚੋਂ ਉਜਾੜਨ ਦੀਆਂ ਕੋਝੀਆਂ

ਹਰਕਤਾਂ ਕਰਨੀਆਂ।

33. ਕਿਸਾਨ ਦੀ ਜ਼ਮੀਨ ਦੀ ਹੱਦ ਸਾਢੇ 7 ਹੈਕਟਰ ਨਿਸ਼ਚਿਤ ਕਰਨਾ ਪਰ ਸ਼ਹਿਰੀ ਜਾਇਦਾਦ ਤੇ ਆਮਦਨ ਨੂੰ ਸੀਮਿਤ ਨਾ ਕਰਨਾ।

34. ਕਿਸਾਨ ਨੂੰ ਫ਼ਸਲ ਦੇ ਬੀਮੇ ਲਈ ਸਹੂਲਤਾਂ ਨਾ ਦੇਣਾ।

35. ਕਿਸਾਨ ਨੂੰ ਸਨਅਤੀ ਦਰਾਂ ਦੇ ਆਧਾਰ ਤੇ ਕਰਜ਼ਾ ਨਾ ਦੇਣਾ।

36. ਕਿਸਾਨ ਦੀ ਜਿਣਸ ਦੇ ਭਾਅ ਨੂੰ ਪੈਦਾਵਾਰੀ ਸਾਧਨਾਂ ਦੇ ਭਾਅ ਨਾਲ ਜੋੜ ਕੇ ਉਸ ਦੀ ਪੈਦਾਵਾਰ ਦਾ ਯੋਗ ਮੁੱਲ ਨਾ ਦੇਣਾ।

37. ਕਿਸਾਨ ਦੀ ਜਿਣਸ ਨੂੰ ਸਸਤੇ ਭਾਅ ਲੁੱਟਣਾ ਤੇ ਖਪਤਕਾਰਾਂ ਨੂੰ ਮਹਿੰਗੇ ਭਾਅ ਵੇਚਣਾ।

38. ਹਰੀਜਨਾਂ, ਕਮਜ਼ੋਰ ਵਰਗਾਂ, ਮਜ਼ਦੂਰਾਂ ਤੇ ਮੁਲਾਜ਼ਮਾਂ ਦੇ ਹੱਕਾਂ ਦੀ ਰਾਖੀ ਲਈ ਯੋਗ ਕਦਮ ਨਾ ਪੁੱਟਣਾ।

39. ਦੇਸ਼ ਵਿਚ ਵਾਪਰੇ ਹਰ ਕੁਦਰਤੀ ਅਤੇ ਗ਼ੈਰ-ਕੁਦਰਤੀ ਕਹਿਰ ਲਈ ਮਾਲੀ ਸਹਾਇਤਾ ਦੇਣਾ ਪਰ ਪੰਜਾਬ ਵਿਚ ਦੋ ਜੰਗਾਂ ਦੀ ਵਾਪਰੀ ਭਿਆਨਕ ਤਬਾਹੀ ਦਾ ਕੋਈ ਮੁਆਵਜ਼ਾ ਨਾ ਦੇਣਾ।

40. ਬੇਰੁਜ਼ਗਾਰਾਂ ਨੂੰ ਬੇਰੁਜ਼ਗਾਰੀ ਭੱਤਾ ਨਾ ਦੇਣਾ।

41. ਪੈਦਾਵਾਰ ਦੀ ਕੀਮਤ, ਪੱਕੇ ਮਾਲ ਦੀ ਕੀਮਤ ਤੇ ਤਨਖ਼ਾਹ ਦਾ ਇਨਸਾਫ਼ ਦੇ ਆਧਾਰ ਤੇ ਸੁਮੇਲ ਨਾ ਕਰਨਾ।

42. ਇੰਪਲਾਈਜ਼ ਇੰਸ਼ੋਰੈਂਸ ਸਕੀਮ ਤਹਿਤ ਜੋ ਮੈਡੀਕਲ ਸਹੂਲਤਾਂ ਫੈਕਟਰੀ ਕਾਮਿਆਂ ਨੂੰ ਦਿਤੀਆਂ ਜਾਂਦੀਆਂ ਹਨ ਉਹ ਕਿਰਤੀ ਤੇ ਕਿਸਾਨਾਂ ਨੂੰ ਨਾ ਦੇਣਾ।

43. ਕਿਸਾਨ ਦੀ ਸ਼ਹਿਰੀ ਜ਼ਮੀਨ ਨੂੰ ਕੌਡੀਆਂ ਦੇ ਭਾਅ ਜਬਰੀ ਖ਼ਰੀਦਣਾ ਤੇ ਅੱਗੋਂ ਸੋਨੇ ਦੇ ਭਾਅ ਵੇਚਣਾ।

44. ਕਾਰਪੋਰੇਸ਼ਨ ਦੀ ਹੱਦ ਤੋਂ 5 ਕਿਲੋਮੀਟਰ ਤਕ ਆਉਂਦੇ ਪਿੰਡਾਂ ਤਕ ਜ਼ਮੀਨ ਵੇਚਣ ਤੇ ਪਾਬੰਦੀ ਲਾਉਣੀ।

45. ਪੰਥ ਦੀ ਚੜ੍ਹਦੀ ਕਲਾ ਤੇ ਸਰਬਤ ਦੇ ਭਲੇ ਲਈ ਸ਼੍ਰੋਮਣੀ ਅਕਾਲੀ ਦਲ ਵੱਲੋਂ

ਪਾਸ ਕੀਤੇ ਗਏ ਅਨੰਦਪੁਰ ਸਾਹਿਬ ਦੇ ਮਤੇ ਵਿਚਲੀਆਂ ਮੰਗਾਂ ਪਰਵਾਨ ਨਾ ਕਰਨਾ ਸਗੋਂ 'ਪਾੜੋ ਤੇ ਰਾਜ ਕਰੋ' ਦੀ ਨੀਤੀ ਤੇ ਅਮਲ ਕਰਦਿਆਂ ਹਿੰਦੂ ਸਿੱਖਾਂ ਵਿਚ ਫੁੱਟ ਪਾਉਣ ਦੀਆਂ ਅਤੇ ਫ਼ਿਰਕੂ ਦੰਗੇ ਕਰਾਉਣ ਦੀਆਂ ਕੋਝੀਆਂ ਸਾਜ਼ਸ਼ਾਂ ਕਰਨੀਆਂ।

ਸਪਸ਼ਟ ਹੈ ਕਿ ਸਿੱਖ ਕੌਮ ਨਾਲ ਸਦਾ ਮਤਰੇਈ ਮਾਂ ਵਾਲਾ ਸਲੂਕ ਕੀਤਾ ਗਿਆ ਹੈ। ਮੈਂ ਭਾਰਤ ਸਰਕਾਰ ਨੂੰ ਤਾੜਨਾ ਕਰਦਾ ਹਾਂ ਕਿ ਜੇ ਸਿੱਖ ਕੌਮ ਨਾਲ ਦੂਜੇ ਦਰਜੇ ਦੇ ਸ਼ਹਿਰੀਆਂ ਵਾਲਾ ਸਲੂਕ ਬੰਦ ਕਰਕੇ ਉਪਰੋਕਤ ਵਧੀਕੀਆਂ ਨੂੰ ਠੀਕ ਨਾ ਕੀਤਾ ਤੇ ਜਗਤ ਦੇ ਫ਼ੈਡਰਲ ਵਿਧਾਨਾਂ ਵਾਂਗ ਦੋਹਰੀ ਨਾਗਰਿਕਤਾ, ਦੋਹਰੀ ਵਿਧਾਨ-ਪ੍ਰਣਾਲੀ ਤੇ ਪ੍ਰਦੇਸ਼ਾਂ ਨੂੰ ਅੰਦਰੂਨੀ ਖ਼ੁਦ-ਮੁਖ਼ਤਿਆਰੀ ਤੇ ਅਧਾਰਤ ਭਾਰਤੀ ਵਿਧਾਨ ਨੂੰ ਅਸਲੀ ਫ਼ੈਡਰਲ ਰੂਪ ਵਿਚ ਢਾਲ ਕੇ ਸਿੱਖਾਂ ਨੂੰ ਧਾਰਮਿਕ, ਰਾਜਸੀ, ਆਰਥਕ ਤੇ ਸਮਾਜਕ ਸੁਤੰਤਰਤਾ ਤੇ ਸਮਾਨਤਾ ਦਾ ਭਾਈਵਾਲ ਨਾ ਬਣਾਇਆ ਤਾਂ ਸ਼੍ਰੋਮਣੀ ਅਕਾਲੀ ਦਲ ਪੰਥਕ ਤੇ ਜਨਤਕ ਮੰਗਾਂ ਲਈ 'ਧਰਮ-ਯੁੱਧ ਸ਼ੁਰੂ ਕਰ ਦੇਵੇਗਾ ਤੇ ਧਾਰਮਿਕ, ਰਾਜਸੀ, ਆਰਥਕ. ਸਮਾਜਕ ਅਧੀਨਗੀ ਤੇ ਅਸਮਾਨਤਾ ਦੀਆਂ ਜ਼ੰਜੀਰਾਂ ਤੋੜਨ ਲਈ ਵਾਰਨਿੰਗ ਰੋਸ-ਜਲੂਸ, ਘਿਰਾਓ, ਨਾਮਿਲਵਰਤਣ, ਡਾਇਰੈਕਟ ਐਕਸ਼ਨ ਆਦਿ ਵਸੀਲੇ ਵਰਤਣ ਤੋਂ ਸੰਕੋਚ ਨਹੀਂ ਕਰੇਗਾ।

ਮੈਂ ਭਾਰਤੀ ਰਾਜਸੀ ਨੇਤਾਵਾਂ ਨੂੰ ਤੇ ਖ਼ਾਸ ਤੌਰ ਤੇ ਭਾਰਤ ਸਰਕਾਰ ਨੂੰ ਹਾਰਦਿਕ ਅਪੀਲ ਕਰਦਾ ਹਾਂ ਕਿ ਭਾਰਤ ਵਿਚ ਸਮਾਨਤਾ ਵਾਲਾ ਸਮਾਜ ਸਥਾਪਿਤ ਕਰਨ ਲਈ ਜਗਤ ਦੇ ਫੈਡਰਲ ਵਿਧਾਨਾਂ ਵਾਂਗ ਦੂਹਰੀ ਨਾਗਰਿਕਤਾ, ਦੂਹਰੀ ਵਿਧਾਨ-ਪ੍ਰਣਾਲੀ ਤੇ ਪ੍ਰਦੇਸ਼ਾਂ ਦੀ ਅੰਦਰੂਨੀ ਖ਼ੁਦ-ਮੁਖ਼ਤਿਆਰੀ ਤੇ ਅਧਾਰਤ ਭਾਰਤ ਦੇ ਵਿਧਾਨ ਨੂੰ ਸੰਘੀ, ਲੋਕਤੰਤਰੀ ਤੇ ਸਮਾਜਵਾਦ ਦੇ ਅਸਲੀ ਰੂਪ ਵਿਚ ਢਾਲ ਕੇ, ਭਾਰਤ ਵਿਚ ਕਲਿਆਣਕਾਰੀ ਰਾਜ ਬਣਾ ਕੇ, ਦੇਸ਼ ਦੀ ਦੌਲਤ ਦੀ ਸਮਾਨ ਵੰਡ ਲਈ ਮਿੱਥੀ ਜ਼ਮੀਨ ਦੀ ਹੱਦ ਤੇ ਅਧਾਰਤ ਸੀਮਤ ਆਮਦਨ ਤੇ ਸੀਮਤ ਜਾਇਦਾਦ ਦਾ ਕਾਨੂੰਨ ਅਪਣਾ ਕੇ, ਸਭ ਨੂੰ ਰੋਟੀ, ਕਪੜਾ, ਮਕਾਨ, ਮੁਫ਼ਤ ਡਾਕਟਰੀ ਸਹਾਇਤਾ, ਲੋੜਵੰਦਾਂ ਨੂੰ ਜੀਵਨ-ਗੁਜ਼ਾਰਾ, ਬੇਰੁਜ਼ਗਾਰੀ ਭੱਤਾ, ਸਸਤੀਆਂ ਜੀਵਨ ਦੀਆਂ ਲੋੜਾਂ, ਸਸਤੇ ਪੈਦਾਵਾਰੀ ਸਾਧਨ, ਕਿਸਾਨਾਂ ਨੂੰ ਲਾਹੇਵੰਦ ਭਾਅ ਅਤੇ ਮਜ਼ਦੂਰਾਂ ਤੇ ਮੁਲਾਜ਼ਮਾਂ ਨੂੰ ਯੋਗ ਤਨਖ਼ਾਹ ਦੇਣਾ ਆਪਣਾ ਧਰਮ ਬਣਾਓ ਤੇ ਭਾਰਤ ਦੀਆਂ ਵੱਖ ਵੱਖ ਕੌਮਾਂ, ਧਰਮਾਂ ਤੇ ਭਾਸ਼ਾਵਾਂ ਦੇ ਗੁਲਦਸਤੇ ਨੂੰ ਰਾਜਸੀ ਭਾਈਚਾਰੇ ਦੇ ਫੁਲਦਾਨ ਵਿਚ ਇਸ

ਤਰ੍ਹਾਂ ਸਜਾਓ ਕਿ ਉਸ ਦੀ ਆਦਰਸ਼ਕ ਮਹਿਕ ਦੁਨੀਆ ਲਈ ਨਮੂਨਾ ਬਣ ਜਾਵੇ ਤੇ ਜਗਤ-ਪਿਤਾ ਦੇ ਜਗਤ-ਪਰਿਵਾਰ ਲਈ ਜਗਤ-ਪੰਚਾਇਤ ਰਾਜ ਸਥਾਪਿਤ ਹੋ ਸਕੇ।

ਨਾਨਕ ਨਾਮ ਚੜ੍ਹਦੀ ਕਲਾ ॥
ਤੇਰੇ ਭਾਣੇ ਸਰਬਤ ਦਾ ਭਲਾ ॥

ਗੁਰੂ ਪੰਥ ਦਾ ਦਾਸ
ਹਰਚੰਦ ਸਿੰਘ (ਸੰਤ) ਲੌਂਗੋਵਾਲ,
ਪ੍ਰਧਾਨ,
ਸ਼੍ਰੋਮਣੀ ਅਕਾਲੀ ਦਲ, ਸ੍ਰੀ ਅੰਮ੍ਰਿਤਸਰ।

# ਲੌਂਗੋਵਾਲ ਬਨਾਮ ਪਾਰਲੀਮੈਂਟ

ਸੰਤ ਬਾਬਾ ਹਰਚੰਦ ਸਿੰਘ ਜੀ ਲੌਂਗੋਵਾਲ ਡਿਕਟੇਟਰ 'ਧਰਮ ਯੁੱਧ' ਮੋਰਚਾ ਵੱਲੋਂ ਪਾਰਲੀਮੈਂਟ ਦੇ ਮੈਂਬਰ ਸਾਹਿਬਾਨ ਦੇ ਨਾਂ 27 ਜੁਲਾਈ 1983 ਨੂੰ ਹੇਠ-ਲਿਖੀ 'ਖੁਲ੍ਹੀ-ਚਿੱਠੀ' ਲਿਖੀ ਗਈ :

ੴ ਵਾਹਿਗੁਰੂ ਜੀ ਕੀ ਫ਼ਤਹਿ ॥

## ਮਾਨਯੋਗ ਮੈਂਬਰ ਪਾਰਲੀਮੈਂਟ ਸਾਹਿਬਾਨ,

ਜਿਸ ਮਹਾਨ ਸੰਸਥਾ ਦੇ ਮੈਂਬਰ ਹੋਣ ਦਾ ਸੁਭਾਗ ਆਪ ਜੀ ਨੂੰ ਪ੍ਰਾਪਤ ਹੈ ਉਹ ਇਸ ਦੇਸ਼ ਵਿਚ ਰਹਿੰਦੀਆਂ ਸਾਰੀਆਂ ਹੀ ਕੌਮਾਂ ਅਤੇ ਫ਼ਿਰਕਿਆਂ ਦੀਆਂ ਆਸ਼ਾਵਾਂ ਅਤੇ ਉਮੀਦਾਂ ਦੀ ਪ੍ਰਤੀਕ ਹੈ। ਪ੍ਰੰਤੂ, ਘੱਟ-ਗਿਣਤੀ ਕੌਮਾਂ ਪ੍ਰਤੀ ਤੁਹਾਡੀ ਵਿਸ਼ੇਸ਼ ਜ਼ਿੰਮੇਵਾਰੀ ਬਣਦੀ ਹੈ ਕਿਉਂਕਿ, ਜਿਸ ਤਰ੍ਹਾਂ ਡਾਕਟਰ ਅੰਬੇਦਕਰ ਨੇ ਸੰਵਿ-ਧਾਨਕ ਅਸੈਂਬਲੀ ਵਿਚ ਕਿਹਾ ਸੀ ਕਿ 'ਆਜ਼ਾਦੀ ਮਿਲਣ ਸਮੇਂ ਘੱਟ-ਗਿਣਤੀ ਕੌਮਾਂ ਨੇ ਇਸ ਵਿਸ਼ਵਾਸ ਤੇ ਆਪਣੀ ਕਿਸਮਤ ਬਹੁ-ਗਿਣਤੀ ਨਾਲ ਜੋੜੀ ਸੀ ਕਿ ਉਹ ਇਹਨਾਂ ਦੇ ਹਿੱਤਾਂ ਦੀ ਪੂਰੀ ਪੂਰੀ ਰਾਖੀ ਕਰੇਗੀ।' ਇਸੇ ਹੀ ਕਾਰਨ ਜਦ ਸੰਵਿਧਾਨ ਨੂੰ ਆਖ਼ਰੀ ਸ਼ਕਲ ਦਿਤੀ ਜਾ ਰਹੀ ਸੀ ਤਾਂ ਪੰਡਤ ਜਵਾਹਰ ਲਾਲ ਨਹਿਰੂ ਨੇ ਵੀ ਪੁਰਜ਼ੋਰ ਸ਼ਬਦਾਂ ਵਿਚ ਹਕੀਕਤ ਦੀ ਪੁਸ਼ਟੀ ਕਰਦਿਆਂ ਕਿਹਾ ਸੀ ਕਿ :

> "ਹੁਣ ਬਹੁ-ਗਿਣਤੀ ਦੀ ਮੁਖ ਇਖ਼ਲਾਕੀ ਅਤੇ ਰਾਜਸੀ ਜ਼ਿੰਮੇਵਾਰੀ ਬਣ ਜਾਂਦੀ ਹੈ ਕਿ ਉਹ ਘੱਟ-ਗਿਣਤੀ ਕੌਮਾਂ ਪ੍ਰਤੀ ਸਦਭਾਵਨਾ ਤੋਂ ਕੰਮ ਲੈਂਦਿਆਂ ਉਹਨਾਂ ਨਾਲ ਪੂਰਾ ਪੂਰਾ ਨਿਆਂ ਕਰੇ ਅਤੇ ਉਹਨਾਂ ਦੇ ਹੱਕਾਂ ਦੀ ਰਾਖੀ ਕਰੇ।"

(ਹਵਾਲਾ ਸੰਵਿਧਾਨਕ ਅਸੈਂਬਲੀ ਦੀ ਕਾਰਵਾਈ)

ਭਾਰਤ ਵਿਚ ਵਸਦੀਆਂ ਘੱਟ-ਗਿਣਤੀ ਕੌਮਾਂ ਵਿਚੋਂ ਸਿੱਖ ਕੌਮ ਵਿਸ਼ੇਸ਼ ਮਹੱਤਤਾ ਦੀ ਧਾਰਨੀ ਹੈ, ਕਿਉਂਕਿ ਇਕ ਸੀਮਤ ਜਿਹੀ ਗਿਣਤੀ ਵਿਚ ਹੁੰਦਿਆਂ ਹੋਇਆਂ ਵੀ ਇਸ ਨੇ ਇਸ ਦੇਸ਼ ਦੇ ਸਮਾਜੀ ਅਤੇ ਸਿਆਸੀ ਕਲਿਆਣ ਲਈ ਬਹੁਤ

ਮਹੱਤਵ-ਪੂਰਨ ਅਤੇ ਕ੍ਰਾਂਤੀਕ ਰੀ ਭੂਮਿਕਾ ਨਿਭਾਈ ਹੈ । ਸਭ ਤੋਂ ਪਹਿਲਾਂ, ਸਦੀਆਂ ਤੋਂ ਜ਼ੁਲਮ ਦੀ ਚੱਕੀ ਵਿਚ ਪਿਸ ਪਿਸ ਰਹੇ ਦੇਸ਼-ਵਾਸੀਆਂ ਨੂੰ ਭ੍ਰਿਸ਼ਟ ਅਤੇ ਜ਼ਾਲਮ ਮੁਗ਼ਲ ਸਾਮਰਾਜ ਤੋਂ ਛੁਟਕਾਰਾ ਵੀ ਸਿੱਖ ਕੌਮ ਨੇ ਹੀ ਦਿਲਵਾਇਆ ਅਤੇ ਉਸ ਤੋਂ ਬਾਅਦ ਅਹਿਮਦਸ਼ਾਹ ਅਬਦਾਲੀ ਦੀ ਅਗਵਾਈ ਵਿਚ ਅਫ਼ਗਾਨਾਂ ਦੇ ਹਿੰਦ ਪ੍ਰਤੀ ਆਕ੍ਰਮਣਕਾਰੀ ਇਰਾਦਿਆਂ ਨੂੰ ਨਾਕਾਮ ਵੀ ਸਿੱਖ ਕੌਮ ਨੇ ਹੀ ਬਣਾਇਆ ਭਾਵੇਂ ਇਸ ਦੀ ਇਸ ਕੌਮ ਨੂੰ ਬਹੁਤ ਭਾਰੀ ਜਾਨੀ ਤੇ ਮਾਲੀ ਕੀਮਤ ਚੁਕਾਉਣੀ ਪਈ। ਅੱਜ ਸਭ ਇਤਿਹਾਸਕਾਰ ਇਸ ਹਕੀਕਤ ਦੀ ਪੁਸ਼ਟੀ ਕਰਦੇ ਹਨ ਕਿ 'ਅਠਾਰ੍ਹਵੀਂ ਸਦੀ ਵਿਚ ਜੇ ਸਿੱਖ ਕੌਮ ਜ਼ਿੰਦਗੀ ਅਤੇ ਮੌਤ ਦੀ ਲੜਾਈ ਲੜ ਕੇ ਅਹਿਮਦਸ਼ਾਹ ਅਬਦਾਲੀ ਦੇ ਹਮਲਿਆਂ ਦਾ ਮੂੰਹ ਤੋੜ ਉੱਤਰ ਨਾ ਦਿੰਦੀ ਤਾਂ ਜਮਨਾ ਤਕ ਦਾ ਇਲਾਕਾ ਹਮੇਸ਼ਾਂ ਹਮੇਸ਼ਾਂ ਲਈ ਅਫ਼ਗਾਨਿਸਤਾਨ ਦਾ ਹਿੱਸਾ ਬਣ ਜਾਣਾ ਸੀ ।' ਇਥੇ ਹੀ ਬਸ ਨਹੀਂ, ਅੰਗਰੇਜ਼ਾਂ ਵਿਰੁੱਧ ਸੁਤੰਤਰਤਾ ਸੰਗਰਾਮ ਵਿਚ ਵੀ ਸਿੱਖ ਕੌਮ ਦਾ ਹਿੱਸਾ ਭਾਰਤ ਦੀਆਂ ਬਾਕੀ ਸਾਰੀਆਂ ਕੌਮਾਂ ਦੇ ਮਿਲਵੇਂ ਹਿੱਸੇ ਨਾਲੋਂ ਵੀ ਕਿਤੇ ਜ਼ਿਆਦਾ ਹੈ । ਮਿਸਾਲ ਵਜੋਂ ਸਮੁਚੇ ਸੁਤੰਤਰਤਾ ਸੰਗਰਾਮ ਦੇ ਦੌਰਾਨ ਜਿਹਨਾਂ 121 ਸ਼ਹੀਦਾਂ ਨੂੰ ਫਾਂਸੀ ਤੇ ਲਟਕਾਇਆ ਗਿਆ, ਉਨ੍ਹਾਂ ਵਿਚ 93 ਸਿੱਖ ਸਨ ਅਤੇ ਇਸੀ ਪਰਕਾਰ ਉਮਰ ਕੈਦ ਭੋਗਣ ਵਾਲੇ 2646 ਸੂਰਬੀਰਾਂ ਵਿਚੋਂ ਵੀ 2147 ਸਿੱਖ ਹੀ ਸਨ । ਇਸ ਸਬੰਧ ਵਿਚ ਬਹੁਤੇ ਵਿਸਥਾਰ ਵਿਚ ਜਾਣ ਤੋਂ ਸੰਕੋਚ ਕਰਦਿਆਂ ਹੋਇਆਂ ਇਥੇ ਕੇਵਲ ਦੋ ਹੀ ਸ਼੍ਰੇਣੀਆਂ ਦਾ ਜ਼ਿਕਰ ਕੀਤਾ ਜਾ ਰਿਹਾ ਹੈ । ਪ੍ਰੰਤੂ, ਇਸ ਦੇ ਬਾਵਜੂਦ ਇਸ ਹਕੀਕਤ ਦਾ ਜ਼ਿਕਰ ਕਰਨਾ ਵੀ ਇਥੇ ਜ਼ਰੂਰੀ ਹੋ ਜਾਂਦਾ ਹੈ ਕਿ ਜੇ ਸਿੱਖ ਪੰਜਾਬ ਦੇ ਬਟਵਾਰੇ ਲਈ ਸਿਰ-ਧੜ ਦੀ ਬਾਜ਼ੀ ਨਾ ਲਾਉਂਦੇ ਤਾਂ ਸਮੁੱਚਾ ਪੰਜਾਬ ਅਤੇ ਸਮੁੱਚਾ ਬੰਗਾਲ ਹਮੇਸ਼ਾਂ ਹਮੇਸ਼ਾਂ ਲਈ ਪਾਕਿਸਤਾਨ ਦਾ ਹਿੱਸਾ ਬਣ ਜਾਣਾ ਸੀ । ਇਹ ਇਲਾਕੇ ਬਚਾਉਣ ਲਈ ਸਿੱਖ ਕੌਮ ਦੀ 40 ਫ਼ੀਸਦੀ ਵੱਸੋਂ ਉੱਜੜ-ਪੁੱਜੜ ਗਈ, ਇਸ ਦੇ ਹਜ਼ਾਰਾਂ ਸਾਕ ਸਬੰਧੀ ਮਾਰੇ ਗਏ, ਪਿਤਾ-ਪੁਰਖੀ ਘਰ ਘਾਟ ਖੁੱਸ ਗਏ ਅਤੇ ਸਭ ਤੋਂ ਵੱਧ, ਇਸ ਦੀ ਜਿੰਦ ਜਾਨ ਤੋਂ ਪਿਆਰੇ ਅਨੇਕਾਂ ਗੁਰਦੁਆਰੇ ਪਾਕਿਸਤਾਨ ਵਿਚ ਰਹਿ ਗਏ । ਸਿੱਖ ਕੌਮ ਨੇ ਇਹ ਬੇਮਿਸਾਲ ਕੁਰਬਾਨੀਆਂ ਇਸ ਉਮੀਦ ਤੇ ਕੀਤੀਆਂ ਸਨ ਕਿ ਉਹ ਆਜ਼ਾਦ ਹਿੰਦੁਸਤਾਨ ਵਿਚ ਇੱਜ਼ਤ ਅਤੇ ਮਾਣ ਨਾਲ ਜੀਅ ਸਕੇਗੀ । ਦੇਸ਼ ਪ੍ਰਤੀ ਸਿੱਖ ਕੌਮ ਦੀਆਂ ਕੁਰਬਾਨੀਆਂ ਇਤਨੀਆਂ ਮਹਾਨ ਹਨ ਕਿ ਇਹਨਾਂ ਦਾ ਨੋਟਿਸ ਸੰਵਿਧਾਨਕ ਅਸੈਂਬਲੀ ਨੂੰ ਵੀ ਉਚੇਚੇ ਤੌਰ ਤੇ ਲੈਣਾ ਪਿਆ ਸੀ । ਇਹਨਾਂ ਕੁਰਬਾਨੀਆਂ ਦਾ ਜ਼ਿਕਰ ਮਾਈਨਾਰਟੀ ਸਬ-ਕਮੇਟੀ ਦੀ ਰਿਪੋਰਟ, ਮਿਤੀ 23.11.46 ਵਿਚ ਇਨ੍ਹਾਂ ਸ਼ਬਦਾਂ ਵਿਚ ਕੀਤਾ

ਹੋਇਆ ਹੈ :

"ਦੇਸ਼ ਦੇ ਬਟਵਾਰੇ ਤੋਂ ਪਹਿਲਾਂ ਅਤੇ ਉਸ ਤੋਂ ਬਾਅਦ ਸਿੱਖ ਕੌਮ ਨੂੰ ਜਿਨ੍ਹਾਂ ਅਤਿ ਦਰਜੇ ਦੀਆਂ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ, ਸਾਨੂੰ ਉਹਨਾਂ ਦਾ ਪੂਰਾ ਪੂਰਾ ਅਹਿਸਾਸ ਹੈ। ਇਸ ਕੌਮ ਨੂੰ ਦੇਸ਼ ਦੀ ਆਜ਼ਾਦੀ ਲਈ ਬਹੁਤ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਉਠਾਉਣਾ ਪਿਆ। ਸਭ ਤੋਂ ਵੱਧ ਦੁਖਦਾਈ ਗੱਲ ਤਾਂ ਇਹ ਹੈ ਕਿ ਸਿੱਖ ਕੌਮ ਨੂੰ ਆਪਣੇ ਹੀ ਪਰਮ ਪਵਿੱਤਰ ਇਤਿ ਹਾਸਕ ਗੁਰਦੁਆਰਿਆਂ ਤੋਂ ਵੀ ਵਿਛੋੜਾ ਸਹਿਣਾ ਪਿਆ।"

ਪ੍ਰੰਤੂ, ਸੰਵਿਧਾਨਕ ਅਸੈਂਬਲੀ ਦੀ ਬਾਅਦ ਦੀ ਕਾਰਵਾਈ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਇਹ ਲਫ਼ਜ਼ ਕੇਵਲ ਤਿਫ਼ਲ-ਤਸੱਲੀ ਅਤੇ ਮਗਰਮੱਛ ਦੇ ਆਂਸੂ ਹੀ ਸਨ, ਕਿਉਂਕਿ ਸੰਵਿਧਾਨ ਉਲੀਕਣ ਸਮੇਂ ਨਾ ਸਿਰਫ਼ ਕਾਂਗਰਸੀ ਲੀਡਰਾਂ ਵੱਲੋਂ ਸਿੱਖ ਕੌਮ ਨਾਲ ਕੀਤੇ ਸਾਰੇ ਕੌਲਾਂ ਇਕਰਾਰਾਂ ਨੂੰ ਛਿੱਕੇ ਟੰਗ ਦਿਤਾ ਗਿਆ, ਸਗੋਂ ਸੰਵਿਧਾਨ ਵਿਚ ਐਸੀਆਂ ਵਿਵਸਥਾਵਾਂ ਵੀ ਰੱਖ ਦਿਤੀਆਂ ਗਈਆਂ, ਜੋ ਸਿੱਖ ਕੌਮ ਦੇ ਸਰੂਪ ਲਈ ਸਦੀਵੀ ਖ਼ਤਰਾ ਹਨ। ਇਸ ਸਬੰਧ ਵਿਚ ਇਹਨਾਂ ਵਾਅਦਿਆਂ ਵਿਚੋਂ ਕੁਝ ਕੁ ਦਾ ਵਰਨਣ ਵਧੇਰੇ ਵਿਸਥਾਰ ਵਿਚ ਕਰਨ ਦੀ ਜ਼ਰੂਰਤ ਹੈ ਤਾਂ ਜੋ ਇਸ ਨੁਕਤੇ ਨੂੰ ਉਸ ਦੇ ਸਹੀ ਸੰਦਰਭ ਵਿਚ ਸਮਝਿਆ ਜਾ ਸਕੇ।

ਗਾਂਧੀ ਜੀ ਅਤੇ ਪੰਡਤ ਨਹਿਰੂ ਸਮੇਤ ਸਾਰੇ ਹੀ ਪ੍ਰਮੁਖ ਕਾਂਗਰਸੀ ਲੀਡਰ ਸਮੇਂ ਸਮੇਂ ਸਿੱਖ ਕੌਮ ਨੂੰ ਜੋ ਜੋ ਯਕੀਨ-ਦਹਨੀਆਂ ਦਿਵਾਂਦੇ ਆਏ ਸਨ, ਉਸ ਦੀ ਪਹਿਲੀ ਪੱਕੀ ਪੀਡੀ ਕੜੀ ਉਹ ਮਤਾ ਹੈ ਜੋ ਕਾਂਗਰਸ ਪਾਰਟੀ ਨੇ 1929 ਵਿਚ ਆਪਣੇ ਲਾਹੌਰ ਵਿਖੇ ਸਮਾਗਮ ਵਿਚ ਪਾਸ ਕੀਤਾ ਸੀ ਜੋ ਇਸ ਪ੍ਰਕਾਰ ਹੈ :

"ਕਾਂਗਰਸ ਪਾਰਟੀ ਸਿੱਖ ਕੌਮ ਨੂੰ ਪੱਕਾ ਭਰੋਸਾ ਦਿਵਾਂਦੀ ਹੈ ਕਿ ਉਹ ਭਵਿੱਖ ਵਿਚ ਕੋਈ ਵੀ ਐਸਾ ਸੰਵਿਧਾਨ ਸਵੀਕਾਰ ਨਹੀਂ ਕਰੇਗੀ, ਜੋ ਸਿੱਖ ਕੌਮ ਦੀ ਪੂਰੀ ਪੂਰੀ ਤਸੱਲੀ ਅਨੁਸਾਰ ਨਹੀਂ ਹੋਵੇਗਾ।"

(ਹਵਾਲਾ ਇੰਡੀਅਨ ਕਾਂਸਟੀਚੂਸ਼ਨਲ ਡਾਕੂਮੈਂਟਸ,
ਭਾਗ ਦੂਜਾ, ਲੇਖਕ ਏ. ਸੀ. ਬੈਨਰਜੀ, ਪੰਨਾ 317)

ਕਾਂਗਰਸ ਵਲੋਂ ਸਿੱਖ ਕੌਮ ਨਾਲ ਕੀਤੇ ਇਸ ਇਕਰਾਰ ਦੀ ਪੁਸ਼ਟੀ ਗਾਂਧੀ ਜੀ ਨੇ 1931 ਵਿਚ ਗੁਰਦੁਆਰਾ ਸੀਸ ਗੰਜ ਦਿੱਲੀ ਵਿਖੇ ਪ੍ਰਮਾਤਮਾ ਨੂੰ ਹਾਜ਼ਰ

ਨਾਜ਼ਰ ਜਾਣ ਕੇ ਇਹਨਾਂ ਸ਼ਬਦਾਂ ਵਿਚ ਉਸ ਸਮੇਂ ਕੀਤੀ ਜਦ ਇਕ ਧਾਰਮਿਕ ਦੀਵਾਨ ਵਿਚ ਬੈਠੇ ਕੁਝ ਸਿੰਘਾਂ ਨੇ ਆਪਣੇ ਤੌਖਲੇ ਦਾ ਪ੍ਰਗਟਾਵਾ ਕੀਤਾ ਸੀ ਕਿ ਕਾਂਗਰਸੀ ਨੇਤਾ ਸਿੱਖ ਕੌਮ ਨਾਲ ਕੀਤੇ ਵਾਅਦਿਆਂ ਤੋਂ ਮੁੱਕਰ ਵੀ ਤਾਂ ਸਕਦੇ ਹਨ। ਉਸ ਸਮੇਂ ਗਾਂਧੀ ਜੀ ਨੇ ਕਿਹਾ ਸੀ ਕਿ :

"ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਮੇਰੇ ਵਚਨਾਂ ਅਤੇ ਕਾਂਗਰਸ ਵੱਲੋਂ ਪਾਸ ਕੀਤੇ ਗਏ ਮਤਿਆਂ ਤੇ ਯਕੀਨ ਰੱਖੋ। ਤੁਹਾਡੀ ਸਮੁੱਚੀ ਕੌਮ ਨੂੰ ਧੋਖਾ ਦੇਣਾ ਤਾਂ ਇਕ ਪਾਸੇ ਰਿਹਾ ਅਸੀਂ ਕਿਸੇ ਇਕ ਵਿਅਕਤੀ ਨਾਲ ਵੀ ਐਸਾ ਨਹੀਂ ਕਰ ਸਕਦੇ। ਜਦ ਕਦੀ ਕਾਂਗਰਸ ਨੇ ਅਜਿਹਾ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਹ ਆਪਣੀ ਬਰਬਾਦੀ ਨੂੰ ਆਪ ਸੱਦਾ ਦੇਵੇਗੀ। ਮੇਰੀ ਤੁਹਾਡੇ ਅੱਗੇ ਨਿਮਰਤਾ ਸਹਿਤ ਬੇਨਤੀ ਹੈ ਕਿ ਤੁਸੀਂ ਆਪਣੇ ਹਿਰਦਿਆਂ ਵਿਚੋਂ ਇਹੋ ਜਿਹੇ ਤੱਤ ਅਤੇ ਤੌਖਲੇ ਬਿਲਕੁਲ ਕੱਢ ਦਿਓ। ਮੈਂ ਪ੍ਰਮਾਤਮਾ ਨੂੰ ਹਾਜ਼ਰ ਨਾਜ਼ਰ ਜਾਣ ਕੇ ਕਹਿੰਦਾ ਹਾਂ ਕਿ ਜੋ ਜੋ ਵਾਅਦੇ ਮੇਰੇ ਵੱਲੋਂ ਅਤੇ ਕਾਂਗਰਸ ਵੱਲੋਂ ਸਿੱਖ ਕੌਮ ਨਾਲ ਕੀਤੇ ਗਏ ਹਨ, ਉਨ੍ਹਾਂ ਨੂੰ ਅਸੀਂ ਹਰ ਕੀਮਤ ਤੇ ਨਿਭਾਵਾਂਗੇ। ਮੇਰੇ ਵਿਚਾਰ ਵਿਚ ਕਾਂਗਰਸ ਦਾ ਅਹਿੰਸਾ ਵਿਚ ਵਿਸ਼ਵਾਸ ਉਸ ਵੱਲੋਂ ਦਿਤੇ ਗਏ ਵਚਨਾਂ ਦੀ ਸਭ ਤੋਂ ਵੱਡੀ ਅਤੇ ਪੱਕੀ ਗਰੰਟੀ ਹੈ। ਇਸ ਲਈ ਸਾਡੇ ਸਿੱਖ ਭਰਾਵਾਂ ਨੂੰ ਇਹ ਸੋਚਣਾ ਤਕ ਵੀ ਨਹੀਂ ਚਾਹੀਦਾ ਕਿ ਉਹਨਾਂ ਨਾਲ ਕਦੇ ਕੋਈ ਧੋਖਾ ਜਾਂ ਫ਼ਰੇਬ ਕੀਤਾ ਜਾ ਸਕਦਾ ਹੈ, ਕਿਉਂਕਿ ਜਦ ਕਦੇ ਵੀ ਕਾਂਗਰਸ ਨੇ ਐਸਾ ਕਰਨ ਦੀ ਕੋਸ਼ਿਸ਼ ਕੀਤੀ, ਉਹ ਆਪਣੀ ਅਤੇ ਆਪਣੇ ਦੇਸ਼ ਦੀ ਬਰਬਾਦੀ ਦਾ ਕਾਰਨ ਆਪ ਬਣੇਗੀ। ਇਸ ਦੇ ਇਲਾਵਾ ਸਿੱਖ ਇਕ ਬਹਾਦਰ ਕੌਮ ਹੈ ਅਤੇ ਉਹ ਆਪਣੇ ਹੱਕਾਂ ਦੀ ਰਾਖੀ ਉਨ੍ਹਾਂ ਹਥਿਆਰਾਂ ਨਾਲ ਕਰਨਾ ਜਾਣਦੀ ਹੈ, ਜੋ ਉਸ ਦੀ ਰਹਿਤ ਮਰਯਾਦਾ ਦਾ ਹਿੱਸਾ ਹਨ।"

(ਹਵਾਲਾ : ਯੰਗ ਇੰਡੀਆ : **ਮਿਤੀ 19.3.31**)

ਇਸੇ ਹੀ ਪ੍ਰਸੰਗ ਵਿਚ ਜੁਲਾਈ 1946 ਵਿਚ ਕਲਕੱਤੇ ਵਿਖੇ ਹੋ ਰਹੀ ਆਲ ਇੰਡੀਆ ਕਾਂਗਰਸ ਕਮੇਟੀ ਦੀ ਮੀਟਿੰਗ ਦੇ ਮੌਕੇ ਤੇ ਇਕ ਪ੍ਰੈਸ ਕਾਨਫ਼ਰੰਸ ਨੂੰ ਸੰਬੋਧਨ ਕਰਦਿਆਂ ਪੰਡਤ ਨਹਿਰੂ ਨੇ ਵੀ ਕਿਹਾ ਸੀ :

> "ਪੰਜਾਬ ਦੀ ਬਹਾਦਰ ਸਿੱਖ ਕੌਮ ਵਿਸ਼ੇਸ਼ ਮਹੱਤਤਾ ਦੀ ਧਾਰਨੀ ਹੈ। ਮੇਰੇ ਵਿਚਾਰ ਵਿਚ ਸਾਨੂੰ ਕਿਸੇ ਨੂੰ ਵੀ ਇਸ ਸਬੰਧ ਵਿਚ ਕੋਈ ਆਪੱਤੀ ਨਹੀਂ ਹੋਣੀ ਚਾਹੀਦੀ ਕਿ ਅਜ਼ਾਦੀ ਮਿਲਣ ਉਪਰੰਤ ਉੱਤਰ ਪੱਛਮ ਭਾਰਤ ਵਿਚ ਇਕ ਅਜੇਹਾ ਇਲਾਕਾ ਅਤੇ ਇੰਤਜ਼ਾਮ ਸਿੱਖ ਕੌਮ ਲਈ ਰਾਖਵਾਂ ਰੱਖਿਆ ਜਾਵੇ, ਜਿਸ ਦੁਆਰਾ ਇਹ ਵੀ ਆਜ਼ਾਦੀ ਦਾ ਆਨੰਦ ਮਾਣ ਸਕੇ।"
>
> (ਹਵਾਲਾ : ਸਟੇਟਸਮੈਨ
> 7 ਜੁਲਾਈ, 1946)

ਇਸੇ ਹੀ ਸਿਲਸਿਲੇ ਵਿਚ ਪੰਡਤ ਨਹਿਰੂ ਨੇ ਇਕ ਹੋਰ ਮੌਕੇ ਤੇ ਕਾਂਗਰਸ ਵੱਲੋਂ ਸਿੱਖ ਕੌਮ ਨਾਲ ਕੀਤੇ ਵਾਅਦਿਆਂ ਦੀ ਪੁਸ਼ਟੀ ਇਹਨਾਂ ਸ਼ਬਦਾਂ ਦੁਆਰਾ ਵੀ ਕੀਤੀ ਸੀ ਕਿ :

> "ਪ੍ਰਾਂਤਾਂ ਦੀ ਨਵੇਂ-ਸਿਰਿਉਂ ਹੱਦਬੰਦੀ ਜ਼ਰੂਰੀ ਅਤੇ ਅਵੱਸ਼ਕ ਹੈ। ਮੈਂ ਨੀਮ ਖੁਦ-ਮੁਖ਼ਤਾਰ ਪ੍ਰਾਂਤਾਂ ਦੇ ਹੱਕ ਵਿਚ ਹਾਂ। ਜੇ ਸਿੱਖ ਕੋਈ ਅਜਿਹਾ ਪ੍ਰਾਂਤ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਨੀਮ-ਖ਼ੁਦਮੁਖ਼ਤਾਰ ਖਿੱਤਾ ਦੇ ਦੇਣਾ ਚਾਹੀਦਾ ਹੈ, ਜਿਸ ਵਿਚ ਉਹ ਵੀ ਆਜ਼ਾਦੀ ਦੇ ਮਾਹੌਲ ਵਿਚ ਜੀਅ ਸਕਣ।"
>
> (ਹਵਾਲਾ : ਕਾਂਗਰਸ ਪਾਰਟੀ ਦੇ ਰਿਕਾਰਡ ਦੇ ਕੁਝ ਅੰਸ਼ ਜੋ ਨੈਸ਼ਨਲ ਬੁੱਕ ਕਲੱਬ ਵੱਲੋਂ ਪ੍ਰਕਾਸ਼ਿਤ ਪੁਸਤਕ 'ਪੰਜਾਬੀ ਸੂਬਾ' ਦੇ ਪੰਨਾ 147 ਤੇ ਦਿਤੇ ਗਏ ਹਨ।)

ਇਸੇ ਹੀ ਸਿਲਸਲੇ ਦੀ ਆਖ਼ਰੀ ਕੜੀ ਵਿਚ ਆਪ ਜੀ ਦਾ ਧਿਆਨ ਪੰਡਤ ਜਵਾਹਰ ਲਾਲ ਨਹਿਰੂ ਵੱਲੋਂ 9 ਦਸੰਬਰ 1946 ਨੂੰ ਸੰਵਿਧਾਨਿਕ ਅਸੈਂਬਲੀ ਵਿਚ ਪੇਸ਼ ਕੀਤੇ ਗਏ ਪਹਿਲੇ ਮਤੇ ਵਲ ਵਿਸ਼ੇਸ਼ ਤੌਰ ਤੇ ਦਿਵਾਇਆ ਜਾਂਦਾ ਹੈ, ਕਿਉਂਕਿ ਇਸ ਇਤਿਹਾਸਕ ਮਤੇ ਦੁਆਰਾ ਘੱਟ-ਗਿਣਤੀ ਕੌਮਾਂ ਨੂੰ ਆਪਣਾ ਭਵਿੱਖ ਬਹੁ-ਗਿਣਤੀ ਨਾਲ ਜੋੜਨ ਦਾ ਸੱਦਾ ਵੀ ਦਿਤਾ ਗਿਆ ਸੀ ਤੇ ਨਾਲ ਹੀ ਉਨ੍ਹਾਂ ਨੂੰ ਕੁਝ ਪਵਿੱਤਰ ਸੁਗੰਧਾਂ ਦੁਆਰਾ ਵਿਸ਼ਵਾਸ ਵੀ ਦਿਵਾਏ ਗਏ ਸਨ ਕਿ :

"ਭਾਰਤ ਦੀਆਂ ਘੱਟ-ਗਿਣਤੀ ਕੌਮਾਂ ਦੇ ਹਿਤਾਂ. ਦੀ ਰਾਖੀ ਹਿਤ ਮੁਲਕ ਦੇ ਸੰਵਿਧਾਨ ਵਿਚ ਵਿਸ਼ੇਸ਼ ਪ੍ਰਬੰਧ ਕੀਤੇ ਜਾਣਗੇ।...ਇਹ ਇਕ ਐਲਾਨ ਜਾਂ ਇਕਰਾਰ ਹੀ ਨਹੀਂ, ਸਗੋਂ ਦੁਨੀਆਂ ਦੇ ਰੂ-ਬਰੂ ਇਕ ਪਵਿੱਤਰ ਸੁਗੰਧ ਵੀ ਹੈ, ਜਿਸ ਦੀ ਪਾਲਣਾ ਕਰਨਾ ਸਾਡਾ ਧਰਮ ਹੋਵੇਗਾ।"

(ਹਵਾਲਾ : 'ਫਰੇਮਿੰਗ ਆਫ਼ ਇੰਡੀਅਨ ਕਾਂਸਟੀਚੂਸ਼ਨ: ਏ ਸਟੱਡੀ' ਲੇਖਕ ਬੀ. ਸਿਵਾਰਾਓ, ਪੰਨਾ 181)

ਸਿੱਖ ਕੌਮ ਨਾਲ ਕੀਤੇ ਇਹਨਾਂ ਅਤੇ ਇਹੋ ਜਿਹੇ ਹੋਰ ਕਈ ਕੌਲਾਂ ਇਕਰਾਰਾਂ, ਵਚਨਾਂ ਵਾਅਦਿਆਂ ਅਤੇ ਸਹੁੰਆਂ ਸੁਗੰਧਾਂ ਤੋਂ ਮੁਕਰਨਾ ਜਾਂ ਉਹਨਾਂ ਨੂੰ ਅਣਡਿਠ ਕਰਨਾ ਸਰਾਸਰ ਧੋਖਾ ਅਤੇ ਵਿਸਾਹ-ਘਾਤ ਹੈ। ਪ੍ਰੰਤੂ ਇਸ ਤੋਂ ਵੀ ਵੱਧ ਦੁਖਦਾਈ ਗੱਲ ਤਾਂ ਇਹ ਹੈ ਕਿ ਜਿਸ ਕੌਮ ਨੇ ਦੇਸ਼ ਲਈ ਇਤਨੀਆਂ ਭਾਰੀ ਕੁਰਬਾਨੀਆਂ ਕੀਤੀਆਂ ਹੋਣ, ਅੱਜ ਉਸੇ ਨੂੰ ਦੇਸ਼-ਧਰੋਹੀ, ਵੱਖਵਾਦੀ ਅਤੇ ਇਹੋ ਜਿਹੇ ਹੋਰ ਦੂਸ਼ਣ ਲਾ ਕੇ ਭੰਡਿਆ ਜਾ ਰਿਹਾ ਹੈ। ਵਿਸਾਹ-ਘਾਤ ਦੀ ਇਸ ਤੋਂ ਘਟੀਆ ਮਿਸਾਲ ਸ਼ਾਇਦ ਹੀ ਕਿਤੇ ਹੋਰ ਮਿਲ ਸਕੇ।

ਸੋ, ਪਿਛਲੇ 35 ਸਾਲਾਂ ਤੋਂ ਸਿੱਖ ਕੌਮ ਵਿਚ ਵਧ ਰਹੇ ਰੰਜ ਅਤੇ ਰੋਸ ਦੇ ਮੂਲ ਕਾਰਨ ਇਸ ਇਤਿਹਾਸਕ ਪਿਛੋਕੜ ਵਿਚ ਲੁਕੇ ਹੋਏ ਹਨ ਅਤੇ ਇਸ ਦੀਆਂ ਸਮੱਸਿਆਵਾਂ ਦਾ ਕੋਈ ਵੀ ਹੱਲ ਇਸ ਹਕੀਕਤ ਦੀ ਰੋਸ਼ਨੀ ਵਿਚ ਹੀ ਲੱਭਿਆ ਜਾ ਸਕਦਾ ਹੈ। ਪ੍ਰੰਤੂ, ਮੰਦੇ ਭਾਗਾਂ ਨੂੰ ਇਤਨੇ ਲੰਬੇ ਅਰਸੇ ਵਿਚ ਨਾ ਤਾਂ ਕਿਸੇ ਨੇ ਇਸ ਹਕੀਕਤ ਨੂੰ ਪਹਿਚਾਨਣ ਦੀ ਕੋਸ਼ਿਸ਼ ਕੀਤੀ ਹੈ ਅਤੇ ਨਾ ਹੀ ਕਿਸੇ ਨੇ ਸਿੱਖ ਕੌਮ ਦੀਆਂ ਸਮੱਸਿਆਵਾਂ ਨੂੰ ਸੁਲਝਾਉਣ ਦਾ ਕੋਈ ਵੀ ਸੰਜੀਦਾ ਯਤਨ ਕੀਤਾ ਹੈ, ਹਾਲਾਂਕਿ ਇਸ ਦੀ ਕੋਈ ਵੀ ਮੰਗ ਨਾ ਤਾਂ ਦੇਸ਼ ਦੇ ਸੰਵਿਧਾਨ ਜਾਂ ਇਸ ਦੀ ਅਖੰਡਤਾ ਦੇ ਹਿੱਤਾਂ ਦੇ ਵਿਰੁੱਧ ਹੈ, ਸਗੋਂ ਸਿੱਖ ਕੌਮ ਦੇ ਜ਼ਖ਼ਮਾਂ ਤੇ ਨਿਮਕ ਛਿੜਕਣ ਲਈ ਇਸ ਵਿਰੁੱਧ ਭੰਡੀ-ਪ੍ਰਚਾਰ ਦੀ ਮੁਹਿੰਮ ਚਲਾਈ ਜਾ ਰਹੀ ਹੈ ਤਾਂ ਜੋ ਲੋਕਾਂ ਦਾ ਧਿਆਨ ਇਸ ਦੀਆਂ ਹੱਕੀ ਮੰਗਾਂ ਵਲੋਂ ਹਟਾਇਆ ਜਾ ਸਕੇ।

ਪੰਡਤ ਨਹਿਰੂ ਨੇ ਦੇਸ਼ ਨੂੰ 'ਅਨੇਕਤਾ ਵਿਚ ਏਕਤਾ' ਦਾ ਜੋ ਸਿਧਾਂਤ ਦਿਤਾ ਸੀ, ਉਸ ਦਾ ਸਾਫ਼ ਸਾਫ਼ ਅਰਥ ਇਹ ਹੈ ਕਿ ਭਾਰਤ ਵਰਸ਼ ਇਕ ਬਹੁ-ਭਾਸ਼ੀ, ਬਹੁ-ਧਰਮੀ ਅਤੇ ਬਹੁ-ਕੌਮੀ ਦੇਸ਼ ਹੈ। ਇਹੋ ਜਿਹੇ ਵਿਸ਼ਾਲ ਦੇਸ਼ ਵਿਚ ਸਿੱਖਾਂ ਵਰਗੀ

ਆਟੇ ਵਿਚ ਲੂਣ ਬਰਾਬਰ ਕੌਮ ਲਈ ਇਹ ਖ਼ਦਸ਼ਾ ਬਣਿਆ ਰਹਿੰਦਾ ਹੈ ਕਿ ਕਿਤੇ ਉਨ੍ਹਾਂ ਦੀ ਨਿਆਰੀ ਹੋਂਦ ਵੀ ਬੋਧੀਆਂ ਅਤੇ ਜੈਨੀਆਂ ਵਾਂਗ ਹਿੰਦੂ ਕੌਮ ਦੇ ਵਿਸ਼ਾਲ ਸਮੁੰਦਰ ਵਿਚ ਗੁਆਚ ਨਾ ਜਾਵੇ। ਇਹ ਤੌਖ਼ਲਾ ਉਸ ਸਮੇਂ ਹੋਰ ਵੀ ਵੱਧ ਗਿਆ, ਜਦ ਸੰਵਿਧਾਨਿਕ ਅਸੈਂਬਲੀ ਵਿਚ ਸਿੱਖ ਕੌਮ ਦੇ ਨੁਮਾਇੰਦਿਆਂ ਦੇ ਭਰਪੂਰ ਵਿਰੋਧ ਦੇ ਬਾਵਜੂਦ ਹਿੰਦੂ ਬਹੁ-ਗਿਣਤੀ ਵਲੋਂ ਸੰਵਿਧਾਨ ਦੀ ਧਾਰਾ 25 ਅਧੀਨ ਸਿੱਖਾਂ ਨੂੰ ਹਿਦੂ ਕੌਮ ਦਾ ਹਿੱਸਾ ਕਰਾਰ ਦੇ ਦਿਤਾ ਗਿਆ। ਅੱਜ ਸਮੇਂ ਸਮੇਂ ਸਿੱਖਾਂ ਵਲੋਂ ਇਸ ਹਕੀਕਤ ਦੇ ਜੋ ਐਲਾਨ ਕੀਤੇ ਜਾਂਦੇ ਹਨ ਕਿ 'ਸਿੱਖ ਇਕ ਵੱਖਰੀ ਕੌਮ ਹਨ' ਉਨ੍ਹਾਂ ਨੂੰ ਇਸ ਪ੍ਰਸੰਗ ਵਿਚ ਹੀ ਵੇਖਣਾ ਚਾਹੀਦਾ ਹੈ। ਇਹ ਐਲਾਨ ਸਿੱਖ ਇਰਾਦਿਆਂ ਦੇ ਪ੍ਰਤੀਕ ਹਨ ਕਿ ਉਹ ਆਪਣੀ ਨਿਆਰੀ ਹੋਂਦ ਦੀ ਰਾਖੀ ਹਰ ਕੀਮਤ ਤੇ ਕਰਨ ਦਾ ਦ੍ਰਿੜ੍ਹ ਇਰਾਦਾ ਰਖਦੇ ਹਨ। ਇਸੇ ਉਦੇਸ਼ ਹਿੱਤ ਹੀ ਸਿੱਖ ਕੌਮ ਸੰਵਿਧਾਨ ਦੀ ਧਾਰਾ 25 ਵਿਚ ਸੋਧ ਕਰਨ ਦੀ ਅਤੇ ਆਪਣੇ ਲਈ ਹਿੰਦੂਆਂ ਅਤੇ ਮੁਸਲਮਾਨਾਂ ਵਾਂਗ ਇਕ ਵੱਖਰੇ 'ਪਰਸਨਲ ਲਾਅ' ਦੀ ਮੰਗ ਬਾਰ ਬਾਰ ਕਰਦੀ ਚਲੀ ਆ ਰਹੀ ਹੈ।

ਮੋਟੇ ਤੌਰ ਤੇ ਇਹ ਹੈ ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਦਾ ਇਤਿਹਾਸਕ ਪਿਛੋਕੜ ਜਿਸ ਦੀ ਪ੍ਰਾਪਤੀ ਲਈ ਸਿੱਖ ਕੌਮ ਨੇ ਸ਼੍ਰੋਮਣੀ ਅਕਾਲੀ ਦਲ ਦੀ ਅਗਵਾਈ ਵਿਚ ਪਿਛਲੇ ਤਕਰੀਬਨ ਇਕ ਸਾਲ ਤੋਂ 'ਧਰਮ ਯੁੱਧ' ਮੋਰਚਾ ਲਾਇਆ ਹੋਇਆ ਹੈ। ਇਸ ਮੋਰਚੇ ਵਿਚ ਹੁਣ ਤਕ ਡੇਢ ਲੱਖ ਤੋਂ ਉਪਰ ਸਿੰਘ, ਸਿੰਘਣੀਆਂ, ਬੱਚੇ ਤੇ ਬਿਰਧ ਜੇਲ੍ਹਾਂ ਵਿਚ ਜਾ ਚੁਕੇ ਹਨ ਅਤੇ 150 ਤੋਂ ਉਪਰ ਸਿੰਘ ਝੂਠੇ ਪੁਲੀਸ ਮੁਕਾਬਲਿਆਂ ਆਦਿ ਵਿਚ ਸ਼ਹੀਦੀਆਂ ਪ੍ਰਾਪਤ ਕਰ ਚੁਕੇ ਹਨ। ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਦੀਆਂ ਮੁਖ ਮੰਗਾਂ ਇਹ ਹਨ :

1. ਰਾਜਾਂ ਨੂੰ ਵੱਧ ਅਧਿਕਾਰ ਦਿਤੇ ਜਾਣ।
2. ਚੰਡੀਗੜ੍ਹ ਸਮੇਤ ਬਾਹਰ ਰਖੇ ਗਏ ਸਾਰੇ ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿਚ ਸ਼ਾਮਿਲ ਕੀਤਾ ਜਾਵੇ।
3. ਪੰਜਾਬ ਦੇ ਦਰਿਆਵਾਂ ਦੇ ਪਾਣੀਆਂ ਦੀ ਵੰਡ ਅੰਤਰ-ਰਾਸ਼ਟਰੀ ਅਤੇ ਰਾਸ਼ਟਰੀ ਪੱਧਰ ਤੇ ਅਪਣਾਏ ਗਏ ਅਸੂਲਾਂ ਦੇ ਆਧਾਰ ਤੇ ਕੀਤੀ ਜਾਵੇ ਅਤੇ ਹੋਰਨਾਂ ਰਾਜਾਂ ਵਾਂਗ ਪੰਜਾਬ ਦੇ ਹੈੱਡ ਵਰਕਸ ਦਾ ਕੰਟਰੋਲ ਪੰਜਾਬੀਆਂ ਦੇ ਹੱਥਾਂ ਵਿਚ ਹੋਵੇ। ਸ਼੍ਰੋਮਣੀ ਅਕਾਲੀ ਦਲ ਇਸ ਮਸੱਸਿਆ ਨੂੰ ਫ਼ੈਸਲੇ ਲਈ ਸੁਪਰੀਮ ਕੋਰਟ ਦੇ ਹਵਾਲੇ ਕਰਨ ਦਾ ਮੁਦਈ ਹੈ।

4. ਪੰਜਾਬ ਦੇ ਗੁਆਂਢੀ ਰਾਜਾਂ ਵਿਚ ਨਹਿਰੂ ਫਾਰਮੂਲੇ ਅਨੁਸਾਰ ਪੰਜਾਬੀ ਜ਼ਬਾਨ ਨੂੰ ਦੂਜੀ ਭਾਸ਼ਾ ਦਾ ਦਰਜਾ ਦਿਤਾ ਜਾਵੇ ।

5. ਉਤਰ ਪ੍ਰਦੇਸ਼, ਹਰਿਆਣਾ ਅਤੇ ਰਾਜਸਥਾਨ ਵਿਚ ਸਿੱਖ ਕਿਸਾਨਾਂ ਦਾ ਉਜਾੜਾ ਰੋਕਿਆ ਜਾਵੇ, ਕਿਉਂਕਿ ਇਹਨਾਂ ਰਾਜਾਂ ਦੀਆਂ ਅਜੇਹੀਆਂ ਕਾਰਵਾਈਆਂ ਸੰਵਿਧਾਨ ਦੀ ਧਾਰਾ 19 ਦੇ ਵਿਪ੍ਰੀਤ ਹਨ।

6. ਕੇਂਦਰੀ ਪੂਲ ਵਿਚੋਂ ਪੰਜਾਬ ਨੂੰ ਉਸ ਦਾ ਪੂਰਾ ਪੂਰਾ ਹੱਕੀ ਹਿੱਸਾ ਦਿਤਾ ਜਾਵੇ ।

7. ਜਿਸ ਤਰ੍ਹਾਂ 1974 ਤਕ ਹੁੰਦਾ ਆਇਆ ਹੈ, ਫ਼ੌਜ ਵਿਚ ਭਰਤੀ ਯੋਗਤਾ ਦੇ ਆਧਾਰ ਤੇ ਹੋਣੀ ਚਾਹੀਦੀ ਹੈ ਨਾ ਕਿ ਕਿਸੀ ਕੌਮ ਦੀ ਆਬਾਦੀ ਦੇ ਆਧਾਰ ਤੇ ਆਬਾਦੀ ਦੇ ਆਧਾਰ ਤੇ ਭਰਤੀ ਤੇ ਲਾਈਆਂ ਪਾਬੰਦੀਆਂ ਸੰਵਿਧਾਨ ਦੀ ਧਾਰਾ 16 ਦੀ ਖੁੱਲ੍ਹਮ ਖੁੱਲ੍ਹਾ ਉਲੰਘਣਾ ਹੈ ।

8. ਸਿੱਖ ਗੁਰਦੁਆਰਾ ਐਕਟ 1925 ਦੀਆਂ ਲੀਹਾਂ ਤੇ ਆਲ ਇੰਡੀਆਂ ਗੁਰਦੁਆਰਾ ਐਕਟ ਬਣਾਇਆ ਜਾਵੇ ਤਾਂ ਜੋ ਪ੍ਰਮੁਖ ਸਿੱਖ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਗੁਰਮਤਿ ਰਹਿਤ ਮਰਯਾਦਾ ਅਨੁਸਾਰ ਚਲਾਇਆ ਜਾ ਸਕੇ ਅਤੇ ਸਿਖ ਕੌਮ ਦੇ ਧਾਰਮਿਕ ਮਾਮਲਿਆਂ ਵਿਚ ਸਰਕਾਰੀ ਦਖ਼ਲ-ਅੰਦਾਜ਼ੀ ਰੋਕੀ ਜਾ ਸਕੇ ।

9. ਕੁਰਕਸ਼ੇਤਰ, ਬਨਾਰਸ ਅਤੇ ਹਰਿਦੁਆਰ ਆਦਿ ਵਾਂਗ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਨਗਰੀ ਨੂੰ ਵੀ ਕਾਨੂੰਨੀ ਤੌਰ ਤੇ 'ਪਵਿੱਤਰ ਸ਼ਹਿਰ' ਕਰਾਰ ਦਿਤਾ ਜਾਵੇ ਅਤੇ ਇਸ ਦੀ ਹਦੂਦ ਵਿਚੋਂ ਤੰਬਾਕੂ ਆਦਿ ਦੀਆਂ ਦੁਕਾਨਾਂ ਹਟਾਈਆਂ ਜਾਣ ।

10. ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਇਕ ਸ਼ਕਤੀਸ਼ਾਲੀ ਟ੍ਰਾਂਸਮੀਟਰ ਲਗਾਇਆ ਜਾਵੇ, ਜਿਸ ਰਾਹੀਂ ਗੁਰਬਾਣੀ ਕੀਰਤਨ ਰੀਲੇਅ ਕਰਕੇ ਦੇਸ਼ ਬਦੇਸ਼ ਵਿਚ ਬੈਠੀਆਂ ਸਿੱਖ ਸੰਗਤਾਂ ਦੀ ਪੁਰਜ਼ੋਰ ਮੰਗ ਨੂੰ ਪੂਰਾ ਕੀਤਾ ਜਾ ਸਕੇ ।

11. ਸਿੱਖ ਕੌਮ ਦੀ ਰਹਿਤ ਮਰਯਾਦਾ ਦੇ ਅਨਿੱਖੜਵੇਂ ਅੰਗ 'ਕ੍ਰਿਪਾਨ' ਦੇ ਪਹਿਨਣ ਤੇ ਸਾਰੀਆਂ ਪਾਬੰਦੀਆਂ ਖ਼ਤਮ ਕੀਤੀਆਂ ਜਾਣ । ਸਰਕਾਰ ਵੱਲੋਂ ਲਗਾਈਆਂ ਗਈਆਂ ਇਹ ਪਾਬੰਦੀਆਂ ਭਾਰਤੀ ਸੰਵਿਧਾਨ ਦੀ ਧਾਰਾ 25, ਐਕਸਪਲੇਨੇਸ਼ਨ 1 ਦੀ ਖੁੱਲ੍ਹਮ ਖੁੱਲਾ ਉਲੰਘਣਾ ਹੈ ।

12. ਸਿੱਖ ਨੌਜਵਾਨਾਂ ਵਿਰੁੱਧ ਚਲਾਏ ਜਾ ਰਹੇ ਦਮਨ ਚੱਕਰ ਨੂੰ ਤੁਰੰਤ ਬੰਦ ਕੀਤਾ

ਜਾਵੇ ਅਤੇ ਜੇਲ੍ਹਾਂ ਵਿਚ ਪੁਲੀਸ ਦੇ ਅੱਤਿਆਚਾਰਾਂ ਦਾ ਸ਼ਿਕਾਰ ਹੋ ਰਹੇ ਹਜ਼ਾਰਾਂ ਬੇਗੁਨਾਹ ਸਿੰਘਾਂ ਦੀ ਬੰਦ ਖਲਾਸੀ ਕੀਤੀ ਜਾਵੇ।

ਸੋ, ਸਾਫ਼ ਅਤੇ ਸਪਸ਼ਟ ਹੈ ਕਿ ਸਿੱਖ ਕੌਮ ਦੀ ਕੋਈ ਵੀ ਮੰਗ ਅਸੰਵਿਧਾਨਕ ਨਹੀਂ, ਸਗੋਂ ਇਹ ਸਾਰੀਆਂ ਦੀਆਂ ਸਾਰੀਆਂ ਮੰਗਾਂ ਹੱਕ ਅਤੇ ਇਨਸਾਫ਼ ਤੇ ਅਧਾਰਤ ਹਨ। ਇਨ੍ਹਾਂ ਹੱਕੀ ਮੰਗਾਂ ਦੇ ਰਾਹ ਵਿਚ ਜੇ ਕੋਈ ਰੋੜਾ ਹੈ ਤਾਂ ਉਹ ਹੈ ਸਰਕਾਰ ਦੀ ਹਠਧਰਮੀ ਜਿਸ ਦੇ ਕਰਤਾ ਧਰਤਾ ਨਿੱਜੀ ਜਾਂ ਆਪਣੀ ਪਾਰਟੀ ਦੇ ਸੌੜੇ ਸੁਆਰਥਾਂ ਕਾਰਨ ਅੜੇ ਬੈਠੇ ਹਨ।

ਮਾਨਯੋਗ ਮੈਂਬਰ ਸਾਹਿਬਾਨ, ਜੋ ਲੋਕ ਅਜ ਦੇਸ਼ ਪ੍ਰੇਮ ਦੇ ਨਾਂ ਤੇ ਆਪਣੇ ਸੁਆਰਥਾਂ ਦੀ ਪੂਰਤੀ ਕਰ ਰਹੇ ਹਨ, ਉਹ ਦੇਸ਼ ਅਤੇ ਕੌਮ ਦੋਹਾਂ ਨਾਲ ਧਰੋਹ ਕਮਾ ਰਹੇ ਹਨ। ਕੁਦਰਤ ਨੇ ਤੁਹਾਨੂੰ ਸਾਰਿਆਂ ਨੂੰ ਇਕ ਐਸੀ ਮਹਾਨ ਜ਼ਿੰਮੇਵਾਰੀ ਨਾਲ ਨਿਵਾਜਿਆ ਹੈ, ਜੋ ਇਸ ਦੇਸ਼ ਦਾ ਭਵਿੱਖ ਸੰਵਾਰ ਵੀ ਸਕਦੀ ਹੈ ਅਤੇ ਵਿਗਾੜ ਵੀ ਸਕਦੀ ਹੈ। ਇਸ ਲਈ ਸਮੁੱਚੇ ਦੇਸ਼-ਵਾਸੀਆਂ ਅਤੇ ਵਿਸ਼ੇਸ਼ ਕਰ ਇਸ ਦੀਆਂ ਘੱਟ-ਗਿਣਤੀ ਕੌਮਾਂ ਪ੍ਰਤੀ ਤੁਹਾਡੀ ਇਕ ਪਵਿੱਤਰ ਜ਼ਿੰਮੇਵਾਰੀ ਬਣਦੀ ਹੈ, ਜੋ ਹੱਕ ਅਤੇ ਇਨਸਾਫ਼ ਦੇ ਉਨ੍ਹਾਂ ਅਸੂਲਾਂ ਤੇ ਚਲ ਕੇ ਹੀ ਨਿਭਾਈ ਜਾ ਸਕਦੀ ਹੈ, ਜਿਹਨਾਂ ਲਈ ਤੁਸੀਂ ਵਚਨਬੱਧ ਹੋ। ਤੁਹਾਡੇ ਅਜਿਹੇ ਕਰਤੱਵ ਦੁਆਰਾ ਹੀ ਇਸ ਦੇਸ਼ ਦਾ ਉੱਜਲ ਭਵਿੱਖ ਯਕੀਨੀ ਬਣਾਇਆ ਜਾ ਸਕਦਾ ਹੈ।

ਹਰਚੰਦ ਸਿੰਘ (ਸੰਤ) ਲੌਂਗੋਵਾਲ

ਪ੍ਰਧਾਨ ਸ਼੍ਰੋਮਣੀ ਅਕਾਲੀ ਦਲ।

# ਲੌਂਗੋਵਾਲ ਬਨਾਮ 'ਚੋਗਮ'

'ਕਾਮਨ-ਵੈਲਥ ਮੁਲਕਾਂ ਦੀ ਜ਼ਮੀਰ ਨੂੰ ਅਪੀਲ' ਸਿਰਲੇਖ ਹੇਠ 'ਧਰਮਯੁੱਧ' ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਇਕ ਹੋਰ 'ਖੁਲ੍ਹੀ ਚਿਠੀ' ਲਿਖੀ। ਇਹ ਚਿੱਠੀ ਦਿੱਲੀ ਵਿਚ ਨਵੰਬਰ 1983 ਦੇ ਆਖਰੀ ਹਫ਼ਤੇ ਵਿਚ ਹੋਈ ਕਾਮਨਵੈਲਥ ਮਿਲਣੀ ਉਰਫ਼ 'ਚੋਗਮ' (ਕਾਮਨਵੈਲਥ ਹੈੱਡਜ਼ ਆਫ਼ ਗੌਰਮਿੰਟ ਮੀਟ) ਦੇ ਪ੍ਰਤੀਨਿਧਾਂ ਨੂੰ 23.11.83 ਨੂੰ ਭੇਜੀ ਗਈ ਤੇ ਏਸੇ ਦਿਨ ਅੰਗਰੇਜ਼ੀ ਵਿਚ ਛਪੇ ਹੋਏ ਇਕ ਕਿਤਾਬਚੇ ਦੀ ਸ਼ਕਲ ਵਿਚ ਅੰਮ੍ਰਿਤਸਰ ਵਿਚ ਪ੍ਰੈਸ ਨੂੰ ਜਾਰੀ ਕਰ ਦਿਤੀ ਗਈ। ਇਸ 'ਖੁਲ੍ਹੀ ਚਿਠੀ' ਦਾ ਖੁੱਲ੍ਹਾ ਅਨੁਵਾਦ ਹੇਠਾਂ ਦਿਤਾ ਜਾ ਰਿਹਾ ਹੈ :

"ਪਰਮ ਸਤਿਕਾਰ ਯੋਗ ਸ਼ਾਹੀ ਅਤੇ ਸ੍ਰੇਸ਼ਠ ਮਹਿਮਾਨ ਸਾਹਿਬਾਨ,

ਕਾਮਨਵੈਲਥ ਮੁਲਕਾਂ ਦੀ ਹੋ ਰਹੀ ਕਾਨਫਰੰਸ, ਪੰਜਾਬ (ਭਾਰਤ) ਦੇ ਐਨ ਮੁੱਢ ਹੋ ਰਹੀ ਹੈ, ਜੋ ਕਿ ਨਾ ਕੇਵਲ ਸਿੱਖਾਂ ਦੀ ਪਵਿੱਤਰ ਧਰਤੀ ਹੀ ਹੈ ਬਲਕਿ ਉਹ ਜਗ੍ਹਾ ਹੈ ਜਿੱਥੇ ਉਹ ਥੋੜਾ ਚਿਰ ਪਹਿਲਾਂ ਹੁਕਮਰਾਨ ਰਹਿ ਚੁਕੇ ਹਨ। ਗ੍ਰੇਟ ਬ੍ਰਿਟੇਨ ਤੇ ਉਸ ਦੇ ਕੁਝ ਮੋਢੀ ਮੈਂਬਰਾਂ ਤੋਂ ਬਿਨਾਂ ਦਿਲ ਦਿਮਾਗ ਦੇ ਸ਼ੁੱਧ ਗੁਣਾਂ ਵਾਲੇ ਕੇਵਲ ਸਿੱਖ ਹੀ ਹਨ ਜਿਹਨਾਂ ਨੇ ਇਸ ਮਹਾਨ ਸੰਸਥਾ ਦੀ ਅਖੰਡਤਾ ਨੂੰ ਕਾਇਮ ਰਖਣ ਲਈ ਪੂਰੀ ਤਰ੍ਹਾਂ ਜ਼ਿੰਮੇਵਾਰੀ ਲਈ ਤੇ ਬਹੁਤ ਵਡੀਆਂ ਕੁਰਬਾਨੀਆਂ ਕੀਤੀਆਂ। ਦੋ ਆਲਮੀ ਜੰਗਾਂ ਦੌਰਾਨ, ਜਦ ਇਸ ਸੰਸਥਾ ਦੀ ਹੋਂਦ ਖ਼ਤਰੇ ਵਿਚ ਪੈ ਗਈ ਸੀ, ਇਸ ਦੀ ਅਖੰਡਤਾ ਤੇ ਸੁਤੰਤਰਤਾ ਨੂੰ ਬਚਾਉਣ ਲਈ 4 ਲੱਖ ਸਿੱਖ ਫ਼ੌਜੀ ਇਤਹਾਦੀ ਫ਼ੌਜਾਂ ਵੱਲ ਹੋ ਕੇ ਲੜੇ। ਬਹੁਤ ਭਾਰੀ ਗਿਣਤੀ ਵਿਚ ਜਾਨਾਂ ਕੁਰਬਾਨ ਕਰਨ ਦੇ ਬਾਵਜੂਦ, ਸਿੱਖਾਂ ਨੇ ਹਰ ਮਹਾਜ਼ ਤੇ ਅਜਿਹੇ ਕਾਰਨਾਮੇ ਦਿਖਾਏ ਜਿਨ੍ਹਾਂ ਨਾਲ ਸਿੱਖਾਂ ਨੂੰ ਆਲਮੀ ਸ਼ੋਹਰਤ ਪ੍ਰਾਪਤ ਹੋਈ ਤੇ ਇਸ ਦੇ ਨਾਲ ਹੀ ਉਹਨਾਂ ਹਿੰਦੁਸਤਾਨੀ ਫ਼ੌਜ ਵਿਚ ਸਭ ਤੋਂ ਵਡੀ ਗਿਣਤੀ ਵਿਚ ਬਹਾਦਰੀ ਦੇ ਇਨਾਮ ਜਿੱਤੇ। ਇਸ ਤੋਂ ਇਲਾਵਾ ਸਿੱਖਾਂ ਨੇ ਕਾਮਨਵੈਲਥ ਦੇ ਕਈ ਮੁਲਕਾਂ ਦੀ ਆਰਥਕਤਾ ਦੀ ਬਹਾਲੀ ਤੇ ਨਵ-ਸਿਰਜਣਾ ਵਿਚ ਮਹੱਤਵਪੂਰਨ ਹਿੱਸਾ ਪਾਇਆ ਹੈ।

19 ਵੀਂ ਸਦੀ ਦੇ ਅੱਧ ਵਿਚ ਰਾਜ-ਭਾਗ ਗੁਆਉਣ ਤੋਂ ਲੈ ਕੇ ਹੁਣ ਤਕ, ਆਜ਼ਾਦੀ, ਇਨਸਾਫ਼ ਤੇ ਸਮਦ੍ਰਿਸ਼ਟੀ ਦੇ ਆਦਰਸ਼ ਨਾਲ ਪੱਕੀ ਤਰ੍ਹਾਂ ਬੱਝੇ ਹੋਏ ਹੋਣ

ਕਾਰਨ ਸਿੱਖ ਹਮੇਸ਼ਾਂ ਆਪਣੀ ਕੌਮੀ ਆਜ਼ਾਦੀ ਦੀਮੁੜ ਪ੍ਰਾਪਤੀ ਦੀ ਆਸ ਰੱਖੀ ਆ ਰਹੇ ਹਨ । ਭਾਰਤੀ ਉਪ-ਮਹਾਂਦੀਪ ਦੀਆਂ ਦੋ ਹੋਰ ਕੌਮੀਅਤਾਂ ਹਿੰਦੂਆਂ ਤੇ ਮੁਸਲਮਾਨਾਂ ਦੀਆਂ ਵੀ ਏਸੇ ਤਰ੍ਹਾਂ ਦੀਆਂ ਭਾਵਨਾਵਾਂ ਸਨ, ਇਸ ਲਈ ਸਿੱਖ ਉਹਨਾਂ ਨਾਲ, 'ਆਜ਼ਾਦ ਭਾਰਤ' ਵਿਚ ਤਿੰਨਾਂ ਹੀ ਕੌਮਾਂ ਦੇ ਕੌਮੀ ਹਿਤਾਂ ਤੇ ਵਿਧਾਨਕ ਸਬੰਧਾਂ ਬਾਰੇ ਆਪਸ ਵਿਚ ਤੈਅ ਕੀਤੇ ਗਏ ਅਸੂਲਾਂ ਤੇ ਇਕਰਾਰਨਾਮਿਆਂ ਦੇ ਆਧਾਰ ਤੇ ਸਾਂਝਾ ਮਹਾਜ਼ ਕਾਇਮ ਕਰਨ ਲਈ ਸਹਿਮਤ ਹੋ ਗਏ ।

ਕਿਸੇ ਵੀ ਤਰ੍ਹਾਂ, ਇਸ ਜੱਦੋ-ਜਹਿਦ ਦੇ ਤਕਰੀਬਨ ਪਹਿਲੇ ਪੜਾਵਾਂ ਵਿਚ ਹੀ, ਮੁਸਲਮਾਨ ਕੌਮੀਅਤ ਦੇ ਬਹੁਤ ਸਾਰੇ ਲੀਡਰਾਂ ਨੂੰ, ਜਿਹਨਾਂ ਵਿਚ ਮੌਜੂਦਾ ਮੁਲਕ 'ਪਾਕਿਸਤਾਨ' ਦੇ ਨਿਰਮਾਤਾ ਮਰਹੂਮ ਮਿਸਟਰ ਜਿੰਨਾਹ ਵੀ ਸ਼ਾਮਲ ਸਨ, ਹਿੰਦੂ ਲੀਡਰਾਂ ਦੀ ਅਸਲੀਅਤ ਸਬੰਧੀ ਤੇ ਭਵਿੱਖ ਵਿਚ ਹਿੰਦੂਆਂ ਦੀ ਫ਼ਿਰਕੂ ਅਕਸਰੀਅਤ ਦੇ ਗਲਬੇ ਹੇਠ ਕਾਇਮ ਰਾਜਸੀ ਪ੍ਰਬੰਧ ਵਿਚ ਮੁਲਸਲਮਾਂ ਦੇ ਪੱਕੇ ਤੌਰ ਤੇ ਚਲੇ ਜਾਣ ਦੀ ਸੰਭਾਵਨਾ ਸਬੰਧੀ, ਸ਼ੱਕ ਪੈਦਾ ਹੋ ਗਏ । ਜਦ ਹਿੰਦੂ ਲੀਡਰ ਮੁਸਲਮਾਨਾਂ ਦੇ ਸ਼ੱਕ ਦੂਰ ਨਾ ਕਰ ਸਕੇ ਤਾਂ ਉਹਨਾਂ ਨੇ ਭਾਰਤੀ ਉਪ-ਮਹਾਂਦੀਪ ਵਿਚ ਵੱਖਰੀ 'ਸਾਵਰਨ ਸਟੇਟ' ਦੀ ਮੰਗ ਕਰ ਦਿਤੀ ਜੋ ਆਖ਼ਰ ਵਰਤਮਾਨ ਮੁਲਕ 'ਪਾਕਿਸਤਾਨ' ਦੀ ਸ਼ਕਲ 'ਚ ਮੰਨ ਲਈ ਗਈ।

ਇਸ ਤੋਂ ਉਲਟ, ਉਸ ਵਕਤ ਦੇ ਸਿੱਖ ਲੀਡਰਾਂ ਨੇ ਮਹਾਤਮਾ ਗਾਂਧੀ ਤੇ ਪੰਡਤ ਜਵਾਹਰ ਲਾਲ ਨਹਿਰੂ ਵਰਗੇ ਸਮਕਾਲੀ ਹਿੰਦੂ ਲੀਡਰਾਂ ਦੇ ਅਸਲ ਰੂਪ ਤੇ ਕੋਈ ਕਿੰਤੂ ਨਾ ਕੀਤਾ । ਸਿੱਖ ਆਗੂਆਂ ਨੇ ਹਿੰਦੂ ਨੇਤਾਵਾਂ ਵੱਲੋਂ ਲਿਖਤੀ ਤੇ ਜ਼ਬਾਨੀ ਪੇਸ਼ ਕੀਤੇ ਗਏ ਹਲਫ਼ੀਆ ਇਕਰਾਰਾਂ ਤੇ ਪੂਰਾ ਭਰੋਸਾ ਕਰ ਲਿਆ, ਜਿਵੇਂ ਕਿ 'ਆਜ਼ਾਦ ਭਾਰਤ ਵਿਚ ਸਿੱਖ ਹਿੰਦੂਆਂ ਦੇ ਬਰਾਬਰ ਪੂਰੀ ਤਰ੍ਹਾਂ ਖ਼ੁਦ-ਮੁਖ਼ਤਾਰ ਦਰਜਾ ਪ੍ਰਾਪਤ ਕਰ ਸਕਣਗੇ ਅਤੇ ਸੰਵਿਧਾਨ ਵਿਚ ਕੌਮੀ ਘੱਟ-ਗਿਣਤੀ ਵਜੋਂ ਉਨ੍ਹਾਂ ਦੇ ਵਿਸ਼ੇਸ਼ ਲਾਭ ਸੁਰੱਖਿਅਤ ਰਹਿਣਗੇ ।' ਸਿੱਖ ਮੱਤ ਵਲੋਂ ਆਪਣੇ ਅਨੁਯਾਈਆਂ ਵਿਚ ਆਪਸੀ-ਵਿਸ਼ਵਾਸ, ਇਨਸਾਫ਼, ਸਚਾਈ, ਈਮਾਨਦਾਰੀ ਤੇ ਹਰ ਤਰ੍ਹਾਂ ਦੀਆਂ ਸਮਾਜੀ ਤੇ ਸ਼ਖ਼ਸੀ ਕਦਰਾਂ ਕੀਮਤਾਂ ਦਾ ਅਹਿਸਾਸ ਉਜਾਗਰ ਕੀਤਾ ਜਾਣ ਕਰਕੇ, ਜੋ ਕਿ ਕਿਸੇ ਵੀ ਮੁਲਕ ਦੇ ਅਤਿ ਪਵਿੱਤਰ ਸ਼ਹਿਰੀਆਂ ਵਿਚ ਹੋਣਾ ਚਾਹੀਦਾ ਹੈ, ਸਿੱਖਾਂ ਨੇ, ਬਾਵਜੂਦ ਕਦੇ-ਕਦਾਈਂ ਦੇ ਸੰਦੇਹ ਅਤੇ ਅਵਿਸ਼ਵਾਸ ਦੇ, ਹਿੰਦੂ ਕਾਂਗਰਸੀ ਲੀਡਰਾਂ ਵੱਲੋਂ ਦਿਵਾਏ ਗਏ ਭਰੋਸਿਆਂ ਨੂੰ ਜਿਉਂ ਦਾ ਤਿਉਂ

ਪਰਵਾਨ ਕਰ ਲਿਆ ਅਤੇ ਭਾਰਤ ਦੀ ਆਜ਼ਾਦੀ ਲਈ ਵੱਧ ਤੋਂ ਵੱਧ ਕੁਰਬਾਨੀਆਂ ਕੀਤੀਆਂ। ਭਾਰਤੀ ਉਪ-ਮਹਾਂਦੀਪ ਦੀ ਤਕਸੀਮ ਵੇਲੇ ਉਹਨਾਂ ਦੀ ਕੁਲ ਵਸੋਂ ਦੇ ਲਗਭਗ 40 ਫ਼ੀਸਦੀ ਲੋਕ ਉਜੜ-ਪੁੱਜੜ ਗਏ ਤੇ ਉਹਨਾਂ ਦਾ ਬੇਹਿਸਾਬਾ ਜਾਨੀ ਤੇ ਮਾਲੀ ਨੁਕਸਾਨ ਹੋਇਆ।

ਸਿੱਖਾਂ ਨੇ ਇਸ ਉਮੀਦ ਨਾਲ ਕਿ ਉਹ ਆਜ਼ਾਦ ਭਾਰਤ ਵਿਚ ਸੁਤੰਤਰ ਇਨ-ਸਾਨ ਦੇ ਤੌਰ ਤੇ ਸਨਮਾਨ ਤੇ ਸ਼ਾਨ ਨਾਲ ਜੀਅ ਸਕਣਗੇ ਅਤੇ ਉਹਨਾਂ ਨੂੰ ਧਾਰਮਿਕ, ਸਮਾਜਕ ਤੇ ਸੱਭਿਆਚਾਰਕ ਵਿਰਸੇ ਨੂੰ ਪ੍ਰਫੁੱਲਤ ਕਰਨ ਦੇ ਅਧਿਕ ਅਵਸਰ ਪ੍ਰਾਪਤ ਹੋ ਸਕਣਗੇ, ਇਹ ਸਾਰੀਆਂ ਮੁਸੀਬਤਾਂ ਖਿੜੇ-ਮੱਥੇ ਬਰਦਾਸ਼ਤ ਕੀਤੀਆਂ। ਪਰ ਅਫ਼ਸੋਸ ਕਿ ਉਹਨਾਂ ਨੂੰ ਜ਼ਰਾ ਖ਼ਿਆਲ ਨਾ ਸੀ ਕਿ ਜਿਸ ਦੇਸ਼ ਨੂੰ ਆਜ਼ਾਦ ਕਰਾਉਣ ਲਈ ਉਹਨਾਂ ਵੱਧ ਤੋਂ ਵੱਧ ਮਦਦ ਕੀਤੀ ਹੈ ਉਸ ਵਿਚ ਇਸ ਨਾਲੋਂ ਵੀ ਭਿਆ-ਨਕ ਹੋਣੀ ਉਹਨਾਂ ਦੀ ਉਡੀਕ ਵਿਚ ਹੈ। ਸੱਤਾ ਦੀ ਕੁਰਸੀ ਸੰਭਾਲਦਿਆਂ ਹੀ ਕਾਂਗਰਸੀ ਆਗੂ ਉਹਨਾਂ ਸਾਰੇ ਹਲਫ਼ੀਆ ਇਕਰਾਰਾਂ ਤੋਂ ਮੁੱਕਰ ਗਏ ਜਿਹੜੇ ਉਹਨਾਂ ਵਲੋਂ ਸਿੱਖਾਂ ਨਾਲ ਕੀਤੇ ਗਏ ਸਨ ਅਤੇ ਉਹਨਾਂ ਨੇ ਸਿੱਖਾਂ ਨੂੰ ਕੌਮੀ ਘੱਟ-ਗਿਣਤੀ ਵਜੋਂ ਉਹਨਾਂ ਦੇ ਹਿੱਤਾਂ ਨੂੰ ਸੁਰੱਖਿਅਤ ਕਰਨ ਲਈ ਕੋਈ ਤਹੱਫ਼ਜ਼ਾਤ ਦੇਣ ਤੋਂ ਵੀ ਸਾਫ਼ ਇਨਕਾਰ ਕਰ ਦਿਤਾ। ਇਸ ਤੋਂ ਵੀ ਭੈੜੀ ਗੱਲ ਇਹ ਕਿ ਸਿੱਖਾਂ ਦੀ ਸਮਾਜਕ, ਧਾਰਮਿਕ, ਸਭਿਆਚਾਰਕ, ਆਰਥਕ ਤੇ ਰਾਜਸੀ ਸਿਹਤ ਬਰਬਾਦ ਕਰ ਕੇ ਉਹਨਾਂ ਦੀ ਕੌਮੀ ਪਛਾਣ ਅਲੋਪ ਕਰਨ ਦੇ ਆਸ਼ੇ ਨਾਲ 1947 ਤੋਂ ਹੀ ਹਰ ਪੱਧਰ ਤੇ ਇਕ ਗਿਣੀ-ਮਿਥੀ ਤੇ ਕਠੋਰ-ਚਿਤ ਮੁਹਿੰਮ ਚਲਾਈ ਜਾ ਰਹੀ ਹੈ।

ਸਿੱਖਾਂ ਨੂੰ ਆਜ਼ਾਦ ਹਿੰਦੁਸਤਾਨ ਵਿਚ ਸਾਹਮਣਾ ਕਰਨਾ ਪੈ ਰਿਹਾ ਹੈ: ਆਪਣੀਆਂ ਸਮਾਜ-ਆਤਮਕ ਪ੍ਰੰਪਰਾਵਾਂ ਵਿਰੁਧ ਭੰਡੀ-ਪ੍ਰਚਾਰ ਦਾ, ਆਪਣੇ ਸਭਿਆਚਾਰ ਦੀ ਪ੍ਰਫੁੱਲਤਾ ਉਤੇ ਪਾਬੰਦੀਆਂ ਦਾ, ਆਪਣੇ ਆਰਥਕ ਲਾਭਾਂ ਨੂੰ ਲੱਗੀ ਢਾਹ ਦਾ ਤੇ ਆਪਣੇ ਅਤਿਅੰਤ ਬੁਨਿਆਦੀ ਰਾਜਸੀ ਅਧਿਕਾਰਾਂ ਦਾ ਧੱਕੇ ਨਾਲ ਖੋਹੇ ਜਾਣ ਦਾ। ਕੁਲ ਮਿਲਾਕੇ ਇਹ ਸਾਰੀਆਂ ਕਾਰਵਾਈਆਂ ਸਿੱਖ ਸਮਾਜ ਦੀ ਅਖੰਡਤਾ ਲਈ ਪ੍ਰਬਲ ਡਰਾਵੇ ਦਾ ਰੂਪ ਧਾਰਨ ਕਰ ਗਈਆਂ ਹਨ।

ਆਪਣੀ ਸਮਾਜ-ਆਤਮਕ ਪਛਾਣ ਦੇ ਤਹੱਫ਼ਜ਼ ਲਈ ਤੇ ਆਪਣੇ ਜਾਇਜ਼ ਆਰਥਕ ਤੇ ਰਾਜਸੀ ਹੱਕਾਂ ਦੀ ਪ੍ਰਾਪਤੀ ਲਈ, ਆਪਣੀ ਇੱਕੋ ਇਕ ਪ੍ਰਤੀਨਿਧ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਰਾਹੀਂ ਸਮੂਹਕ ਆਵਾਜ਼ ਬੁਲੰਦ ਕਰਨ ਤੋਂ ਬਿਨਾਂ

ਸਿੱਖਾਂ ਲਈ ਹੋਰ ਕੋਈ ਚਾਰਾ ਨਹੀਂ ਸੀ। ਇਸ ਮਨੋਰਥ ਦੀ ਪੂਰਤੀ ਲਈ, ਭਾਰਤੀ ਸੰਵਿਧਾਨ ਦੇ ਚੌਖਟੇ ਵਿਚ ਰਹਿੰਦਿਆਂ, ਸ਼੍ਰੋਮਣੀ ਅਕਾਲੀ ਦਲ ਹੱਕ, ਸੱਚ ਤੇ ਇਨਸਾਫ਼ ਲਈ ਪਿਛਲੇ 15 ਮਹੀਨਿਆਂ ਤੋਂ 'ਧਰਮ ਯੁੱਧ' ਨਾਮੀ ਸ਼ਾਂਤਮਈ ਅੰਦੋਲਨ ਚਲਾ ਰਿਹਾ ਹੈ। ਸਿੱਖਾਂ ਦੀਆਂ ਮੰਗਾਂ ਇਹ ਹਨ: ਨੌਕਰੀਆਂ, ਖ਼ਾਸ ਕਰਕੇ ਫ਼ੌਜੀ ਭਰਤੀ, ਵਿਚ ਉਹਨਾਂ ਨਾਲ ਵਿਤਕਰਾ ਖ਼ਤਮ ਕੀਤਾ ਜਾਏ, ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਵਾਪਸ ਮੋੜੇ ਜਾਣ, ਪੰਜਾਬ ਦੇ ਗੁਆਂਢੀ ਰਾਜਾਂ ਵਿਚ ਪੰਜਾਬੀ ਦੀ ਪੜ੍ਹਾਈ ਦਾ ਪ੍ਰਬੰਧ ਕੀਤਾ ਜਾਏ, ਪੰਜਾਬ ਦੇ ਦਰਿਆਈ ਪਾਣੀਆਂ ਦੀ ਤਕਸੀਮ ਸੰਸਾਰ-ਵਿਆਪੀ ਤਟਵਰਤੀ ਨੇਮਾਂ ਅਧੀਨ ਕੀਤੀ ਜਾਏ, ਸਿੱਖਾਂ ਦੀ 'ਰਹਿਤ' ਉਤੇ ਲਾਈ ਗਈ ਪਾਬੰਦੀ ਹਟਾਈ ਜਾਏ, ਧਾਰਮਿਕ ਮਾਮਲਿਆਂ ਵਿਚ ਸਰਕਾਰੀ ਦਖ਼ਲ ਬੰਦ ਕੀਤਾ ਜਾਏ ਤੇ ਰਾਜਾਂ ਨੂੰ ਵੱਧ ਅਧਿਕਾਰ ਦਿਤੇ ਜਾਣ। ਪਰੰਤੂ ਖੇਦ-ਜਨਕ ਗੱਲ ਤਾਂ ਇਹ ਹੈ ਕਿ ਇਹਨਾਂ ਮੁਸ਼ਕਲਾਂ ਦਾ ਰਾਜਸੀ ਹੱਲ ਢੂੰਡਣ ਦੀ ਥਾਂ ਭਾਰਤ ਸਰਕਾਰ ਨੇ ਸਿੱਖਾਂ ਨੂੰ ਬੇਰਹਿਮੀ ਨਾਲ ਦਬਾਉਣ ਦੀ ਕਾਰ-ਵਾਈ ਨੂੰ ਤੇਜ਼ ਕਰ ਦਿਤਾ ਜਿਸ ਕਾਰਨ ਪਿਛਲੇ 15 ਮਹੀਨਿਆਂ ਦੌਰਾਨ 1 ਲੱਖ 80 ਹਜ਼ਾਰ ਤੋਂ ਉਪਰ ਸਿੱਘ ਜੇਲ੍ਹਾਂ ਵਿਚ ਡਕੇ ਗਏ ਹਨ ਤੇ 200 ਦੇ ਲਗਭਗ ਸਿੱਖ ਜਾਅਲੀ ਪੁਲਸ ਮੁਕਾਬਲਿਆਂ ਵਿਚ ਮਾਰ ਦਿਤੇ ਗਏ ਹਨ।

ਸਿੱਖਾਂ ਨੂੰ ਬੇਰਹਿਮੀ ਨਾਲ ਦਬਾਉਣ ਦੀ ਮੁਹਿੰਮ ਨੇ ਏਨਾ ਭਿਆਨਕ ਰੂਪ ਧਾਰਨ ਕਰ ਲਿਆ ਹੈ ਜਿਸ ਨੇ ਬੀਤੇ ਸਮੇਂ ਵਿਚ ਹਿਟਲਰ ਵੱਲੋਂ ਯਹੂਦੀਆਂ ਨੂੰ ਦਿਤੀਆਂ ਗਈਆਂ ਤਕਲੀਫ਼ਾਂ ਦੀ ਯਾਦ ਤਾਜ਼ਾ ਕਰ ਦਿਤੀ ਹੈ। ਪੁਲਸ ਆਪਣੀ ਮਰਜ਼ੀ ਨਾਲ ਹੀ ਬੇਕਸੂਰ ਸਿੱਖ ਨੌਜਵਾਨਾਂ ਨੂੰ ਫੜ ਲੈਂਦੀ ਹੈ ਤੇ ਤਸੀਹੇ ਦੇ ਕੇ ਮਾਰ ਦਿੰਦੀ ਹੈ। ਉਹਨਾਂ ਦੇ ਸਾਕਾਂ ਸਨੇਹੀਆਂ ਨੂੰ ਬਲੈਕ-ਲਿਸਟ ਕਰ ਦਿਤਾ ਗਿਆ ਹੈ ਤੇ ਪਰੇਸ਼ਾਨ ਕੀਤਾ ਜਾਂਦਾ ਹੈ। ਤੇ ਹੋਰ ਹਜ਼ਾਰਾਂ ਨੂੰ ਮਨਮਾਨੀ ਕਰ ਕੇ ਗ੍ਰਿਫ਼ਤਾਰ ਕੀਤਾ ਗਿਆ ਹੈ ਤੇ ਉਹਨਾਂ ਵਿਰੁੱਧ ਕੋਈ ਕਾਰਵਾਈ ਕਰਨ ਦਾ ਕੋਈ ਕਾਰਨ ਹੋਣ ਤੋਂ ਬਿਨਾਂ ਹੀ ਤੇ ਕਿਸੇ ਕਿਸਮ ਦੀ ਕਾਨੂੰਨੀ-ਕਾਰਵਾਈ ਕੀਤੇ ਬਗੈਰ ਹੀ ਸੀਖਾਂ ਉਹਲੇ ਡਕ ਦਿਤਾ ਗਿਆ ਹੈ। ਹੋਰ ਕਈਆਂ ਨੂੰ 'ਕੌਮੀ ਸੁਰੱਖਿਆ ਐਕਟ' ਹੇਠ ਵੀ ਨਜ਼ਰ-ਬੰਦ ਕਰ ਦਿਤਾ ਹੈ।

ਜ਼ੁਲਮ-ਜਬਰ ਦੀ ਇਹ ਮੁਹਿੰਮ ਪਿਛਲੇ ਕੁਝ ਹਫ਼ਤਿਆਂ ਦੌਰਾਨ ਸਿਖਰ ਤੇ ਜਾ ਪਹੁੰਚੀ ਜਦ ਸਾਰਾ ਪੰਜਾਬ ਤੇ ਚੰਡੀਗੜ੍ਹ, ਜਿਥੇ ਸਿੱਖ ਬਹੁਤ ਭਾਰੀ ਗਿਣਤੀ

ਵਿਚ ਵਸਦੇ ਹਨ, ਨਿਯਮ ਅਨੁਸਾਰ 'ਗੜਬੜ ਵਾਲੇ ਇਲਾਕੇ' ਕਰਾਰ ਦੇ ਦਿਤੇ ਗਏ। ਇਹਨਾਂ ਇਲਾਕਿਆ ਵਿਚ ਅਦਨਾਂ ਤੋਂ ਅਦਨਾਂ ਪੁਲਸ ਕਰਮਚਾਰੀਆਂ ਨੂੰ ਅਧਿਕਾਰ ਦੇ ਦਿਤੇ ਗਏ ਹਨ ਕਿ ਉਹ ਸਵੈ-ਨਿਰਣੇ ਦੇ ਆਧਾਰ ਤੇ ਕਿਸੇ ਵੀ ਕਾਰਨ ਜਿਹੜੇ ਸਿੱਖ ਨੂੰ ਚਾਹੁਣ ਦੇਖਦੇ ਹੀ ਗੋਲੀ ਮਾਰ ਸਕਦੇ ਹਨ। ਬਹੁਤ ਸਾਰੀਆਂ ਬਾਰਡਰ ਸਿਕਿਉਰਟੀ ਫੋਰਸ (ਬੀ.ਐਸ.ਐਫ) ਦੀਆਂ ਪਲਟਣਾਂ ਤੇ ਗੁਆਂਢੀ ਰਾਜਾਂ ਤੋਂ ਨੀਮ-ਫੌਜੀ ਫੋਰਸ ਦੀਆਂ ਟੁਕੜੀਆਂ ਪੰਜਾਬ ਵਿਚ ਭੇਜੀਆਂ ਗਈਆਂ ਹਨ ਜੋ ਅਜਕਲ ਸਿੱਖ ਪਿੰਡਾਂ ਦੀਆਂ ਤਲਾਸ਼ੀਆਂ ਲੈ ਰਹੀਆਂ ਹਨ, ਪਿੰਡਵਾਸੀਆਂ ਨੂੰ ਅੰਨ੍ਹੇਵਾਹ ਗ੍ਰਿਫਤਾਰ ਕਰ ਰਹੀਆਂ ਹਨ ਤੇ ਚੋਣਵੇਂ ਸਿੱਖਾਂ ਨੂੰ ਮੌਤ ਦੇ ਘਾਟ ਉਤਾਰ ਰਹੀਆਂ ਹਨ। ਇਹ ਤਕਦੀਰ ਹੈ ਸਿੱਖਾਂ ਦੀ, ਭਾਰਤ ਵਿਚ; ਜੋ 'ਦੁਨੀਆ ਦੀ ਸਭ ਤੋਂ ਵਡੀ ਜਮਹੂਰੀਅਤ' ਹੋਣ ਦਾ ਦਾਅਵੇਦਾਰ ਹੈ। ਸਿੱਖਾਂ ਦੀ ਦੁਰਦਸ਼ਾ ਦਾ ਇਹ ਹਾਲ ਹੈ ਕਿ ਉਹ 'ਜੀਉਣ ਦਾ ਹੱਕ' ਨਾਮੀ ਅਤਿ ਮੁਢਲੇ ਮਾਨਵ ਅਧਿਕਾਰ ਨੂੰ ਵੀ ਮਾਣ ਨਹੀਂ ਸਕਦੇ।

ਉਸ ਦੇਸ਼ ਵਿਚ, ਜਿਥੇ ਜਨ-ਪੱਧਰ ਤੇ ਕੀਤੇ ਜਾ ਰਹੇ ਜਬਰ ਤੇ ਅੱਤਿਆਚਾਰ ਨੇ ਮੱਧ ਯੁੱਗ ਦੀ ਯਾਦ ਤਾਜ਼ਾ ਕਰ ਦਿਤੀ ਹੈ, 'ਲੋਕਤੰਤਰ ਦੀ ਮਾਂ' ਦੀ ਅਗਵਾਈ ਹੇਠ ਕਾਮਨਵੈਲਥ ਮੁਲਕਾਂ ਵੱਲੋਂ ਕਾਨਫਰੰਸ ਕਰਨਾ ਉਹਨਾਂ ਕਦਰਾਂ-ਕੀਮਤਾਂ ਦਾ ਮਜ਼ਾਕ ਉਡਾਉਣਾ ਹੈ ਜਿਨ੍ਹਾਂ ਦਾ ਉਹ ਹਲਫ ਲੈ ਚੁਕੇ ਹਨ। ਇਹ ਗੱਲ ਬੜੀ ਅਜੀਬ ਜਿਹੀ ਲਗੇਗੀ ਕਿ ਜਦ ਭਾਰਤੀ ਡੈਲੀਗੇਟ ਗਾਲਬਨ ਆਪਣੇ ਪ੍ਰਧਾਨ ਮੰਤਰੀ ਦੀ ਸਰਦਾਰੀ ਹੇਠ ਆਜ਼ਾਦੀ ਤੇ ਇਨਸਾਫ ਦੇ ਗੁਣ ਗਾ ਰਹੇ ਹੋਣਗੇ ਤਾਂ ਕਾਨਫਰੰਸ ਦੀ ਜਗ੍ਹਾ ਦੇ ਗੁਆਂਢ ਵਿਚ ਹੀ ਭਾਰਤੀ ਸੀਮਾ ਸੁਰੱਖਿਆ ਸੈਨਾ ਦੇ ਹਥਿਆਰਬੰਦ ਦਸਤੇ ਬੇਕਸੂਰ ਸਿੱਖਾਂ ਨੂੰ ਕਤਲ ਕਰਨ ਵਿਚ ਰੁਝੇ ਹੋਏ ਹੋਣਗੇ।

ਮਾਣ ਯੋਗ ਮੈਂਬਰ ਸਾਹਿਬਾਨ, ਜੇ ਤੁਸੀਂ ਸਚਮੁਚ ਹੀ 'ਕਾਮਨਵੈਲਥ' ਦੀ ਧਾਰਨਾ ਤੇ ਅਧਾਰਿਤ ਆਦਰਸ਼ਾਂ ਲਈ ਹਲਫ ਲਿਆ ਹੈ; ਤੇ ਜੇ ਤੁਸੀਂ ਸਿੱਖਾਂ ਵਾਂਗ ਹੀ ਇਸ ਵਿਸ਼ਵਾਸ ਦੇ ਧਾਰਨੀ ਹੋ ਕਿ : ਇਨਸਾਨ ਬੇਸ਼ਕ ਉਹ ਕਿਸੇ ਵੀ ਰੰਗ ਜਾਂ ਧਰਮ-ਈਮਾਨ ਦਾ ਹੋਵੇ ਧਰਤੀ ਉਤੇ ਭਗਵਾਨ ਨੂੰ ਮੂਰਤੀਮਾਨ ਕਰਦਾ ਹੈ ਤੇ ਇਸ ਕਾਰਨ ਉਹ ਮਾਨਵਤਾ ਦੇ ਖ਼ਜ਼ਾਨੇ 'ਚੋਂ ਬਰਾਬਰ ਦਾ ਹੱਕਦਾਰ ਹੈ; ਤਾਂ ਅਸੀਂ ਤੁਹਾਡੇ ਅੱਗੇ ਸਨਿਮਰ ਬੇਨਤੀ ਕਰਦੇ ਹਾਂ ਕਿ ਆਗਾਮੀ ਕਾਨਫਰੰਸ ਦੌਰਾਨ ਤੁਸੀਂ ਆਪਣਾ ਸਮੂਹਕ ਪ੍ਰਭਾਵ ਪਾ ਕੇ ਉਹਨਾਂ ਲੋਕਾਂ ਨੂੰ ਬਚਾਓ ਜੋ ਕਿਸੇ ਮੌਕੇ

ਕਾਮਨਵੈਲਥ ਦੇ ਕਈ ਮੈਂਬਰ-ਮੁਲਕਾਂ ਨੂੰ ਬਚਾਅ ਚੁਕੇ ਹਨ ਤੇ ਜਿਹਨਾਂ ਦੇ ਅਮੀਰ ਵਿਰਸੇ ਵਿੱਚੋਂ ਪ੍ਰੋਫ਼ੈਸਰ 'ਟੌਇਨਬੀ' ਵਰਗੇ ਮਹਾਨ ਵਿਦਵਾਨ ਨੂੰ 'ਵਿਸ਼ਵ-ਵਿਆਪੀ ਉਚੇਰਾ ਧਰਮ' ਤੇ 'ਮਾਨਵਤਾ ਦੀ ਭਵਿੱਖ-ਆਸ਼ਾ' ਦਾ ਬੀਜ ਦਿਖਾਈ ਦੇ ਰਿਹਾ ਹੈ।

(ਸੰਤ) ਹਰਚੰਦ ਸਿੰਘ

ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ।

# ਅਜੇ 'ਜੰਗ' ਜਾਰੀ ਹੈ

- ਪਰਾਪਤੀਆਂ
- ਸਿੱਖਾਂ ਨਾਲ ਮਖ਼ੌਲ
- ਨਿਸਚੈ ਕਰ ਅਪਨੀ ਜੀਤ ਕਰੌਂ

# ਪਰਾਪਤੀਆਂ

ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਦੇ ਕਥਨ ਮੁਤਾਬਿਕ ਸਿੱਖਾਂ ਦੀਆਂ ਸਾਰੀਆਂ ਧਾਰਮਿਕ ਮੰਗਾਂ ਮੰਨੀਆਂ ਜਾ ਚੁਕੀਆਂ ਹਨ। ਉਹਨਾਂ ਦੀ ਸਰਕਾਰ ਵੱਲੋਂ ਇਹ ਪਰਚਾਰ ਵੀ ਕੀਤਾ ਜਾ ਰਿਹਾ ਹੈ ਕਿ ਦੇਸ਼ ਵਿਚ ਸਿੱਖਾਂ ਨਾਲ ਕੋਈ ਵਿਤਕਰਾ ਨਹੀਂ ਹੋ ਰਿਹਾ। ਕੇਂਦਰ ਦੇ ਇਹਨਾਂ ਵਿਚਾਰਾਂ ਦੀ ਪੁਸ਼ਟੀ ਕਰਦਿਆਂ ਪੰਜਾਬ ਸਰ-ਕਾਰ ਦੇ ਲੋਕ ਸੰਪਰਕ ਵਿਭਾਗ ਵੱਲੋਂ ਜਾਰੀ ਕੀਤੇ ਇਕ ਸਰਕਾਰੀ ਇਸ਼ਤਿਹਾਰ ਵਿਚ ਕਿਹਾ ਗਿਆ ਹੈ ਕਿ "ਸਿੱਖਾਂ ਨੂੰ ਦੇਸ਼ ਵਿਚ ਇਕ ਸਨਮਾਨ ਯੋਗ ਥਾਂ ਪ੍ਰਾਪਤ ਹੈ। ਉਹ ਪ੍ਰਸ਼ਾਸਨ ਤੇ ਰਾਜਸੀ ਸਮੇਤ ਸਾਰੇ ਖੇਤਰਾਂ ਵਿਚ ਉਚੀਆਂ ਪਦਵੀਆਂ ਤੇ ਲੱਗੇ ਹਨ।" ਇਸ ਦੇ ਨਾਲ ਹੀ ਇਹ ਆਖਿਆ ਹੈ ਕਿ 'ਧਾਰਮਿਕ ਮੰਗਾਂ ਮੰਨੀਆਂ ਗਈਆਂ ਹਨ'। ਜਿਵੇਂ :

"1. ਸ੍ਰੀ ਹਰਿਮੰਦਰ ਸਾਹਿਬ ਦੇ 200 ਮੀਟਰ ਦੇ ਘੇਰੇ ਵਿਚੋਂ ਤੰਬਾਕੂ, ਮਾਸ ਤੇ ਸ਼ਰਾਬ ਦੀਆਂ ਸਾਰੀਆਂ ਦੁਕਾਨਾਂ ਚੁਕਾ ਦਿਤੀਆਂ ਗਈਆਂ ਹਨ।

2. 7 ਫ਼ਰਵਰੀ 1983 ਨੂੰ ਪ੍ਰਧਾਨ ਮੰਤਰੀ ਦੇ ਐਲਾਨ ਦੇ ਤੁਰੰਤ ਪਿੱਛੋਂ 3 ਮਾਰਚ ਨੂੰ ਆਕਾਸ਼ਵਾਣੀ ਦੀ ਇਕ ਟੀਮ ਸੀ ਦਰਬਾਰ ਸਾਹਿਬ ਤੋਂ ਕੀਰਤਨ ਦੇ ਸਿੱਧੇ ਰੀਲੇਅ ਕਰਨ ਦੇ ਪ੍ਰਬੰਧਾਂ ਲਈ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਰਵਾਨਗੀ ਅਜੇ ਉਡੀਕੀ ਜਾ ਰਹੀ ਹੈ।

3. ਸਿੱਖ ਹੁਣ ਇੰਡੀਅਨ ਏਅਰ ਲਾਈਨਜ਼ ਦੀਆਂ ਘਰੇਲੂ ਉਡਾਣਾਂ ਵਿਚ ਕੁਲ 9 ਇੰਚ ਲੰਬਾਈ ਦੀ ਕ੍ਰਿਪਾਨ ਪਾ ਕੇ ਸਫ਼ਰ ਕਰ ਸਕਦੇ ਹਨ।

4. ਇਤਿਹਾਸਕ ਕੋਤਵਾਲੀ, ਜਿਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਨਜ਼ਰਬੰਦ ਰੱਖਿਆ ਗਿਆ ਸੀ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦਿਤੀ ਗਈ ਹੈ।

5. ਸਰਬ ਹਿੰਦ ਗੁਰਦੁਆਰਾ ਐਕਟ ਬਾਰੇ ਭਾਰਤ ਸਰਕਾਰ ਸਰਗਰਮੀ ਨਾਲ ਵਿਚਾਰ ਕਰ ਰਹੀ ਹੈ।"

ਇਸ ਵਿਚ ਕੋਈ ਸ਼ੱਕ ਨਹੀਂ ਕਿ 'ਧਰਮਯੁੱਧ' ਦੇ ਦਬਾਅ ਹੇਠ ਆ ਕੇ ਕੇਂਦਰ ਸਰਕਾਰ ਕਿਸੇ ਹੱਦ ਤਕ ਸਿੱਖਾਂ ਦੀਆਂ ਧਾਰਮਿਕ ਮੰਗਾਂ ਮੰਨਣ ਵਾਸਤੇ ਮਜਬੂਰ ਹੋਈ ਹੈ। ਲੇਕਿਨ ਇਹ ਵੀ ਅਜੇ ਕਾਗਜ਼ੀ 'ਜਮ੍ਹਾਂ ਖਰਚ' ਹੀ ਹੈ। ਇਹਨਾਂ ਮੰਗਾਂ ਉਤੇ ਅਮਲ ਹੋਣਾ ਬਾਕੀ ਹੈ।

# ਸਿੱਖਾਂ ਨਾਲ ਮਖ਼ੌਲ

ਸੰਤ ਲੌਂਗੋਵਾਲ ਪਾਸੋਂ 'ਧਰਮਯੁੱਧ' ਮੋਰਚੇ ਦੀਆਂ ਪ੍ਰਾਪਤੀਆਂ ਬਾਰੇ ਪੁੱਛਿਆ ਗਿਆ ਤਾਂ ਉਹਨਾਂ ਜਵਾਬ ਦਿਤਾ ਕਿ ਮੋਰਚੇ ਦੀ ਸਭ ਤੋਂ ਵੱਡੀ ਪ੍ਰਾਪਤੀ 'ਪੰਥਕ ਏਕਤਾ' ਹੈ। ਸਮੁੱਚਾ ਸਿੱਖ ਪੰਥ ਇਕ ਝੰਡੇ ਹੇਠ ਇਕੱਠਾ ਹੋ ਗਿਆ ਹੈ।

ਸ਼੍ਰੋਮਣੀ ਅਕਾਲੀ ਦਲ ਵੱਲੋਂ ਪ੍ਰਕਾਸ਼ਿਤ 'ਧਰਮਯੁੱਧ' ਮੋਰਚੇ ਦੀ ਦੋ-ਸਾਲਾ ਰਿਪੋਰਟ ਵਿਚ ਕੇਂਦਰ ਵੱਲੋਂ ਮੰਨੀਆਂ ਗਈਆਂ ਧਾਰਮਿਕ ਮੰਗਾਂ ਨੂੰ 'ਭਾਰਤ ਸਰਕਾਰ ਦਾ ਸਿੱਖਾਂ ਨਾਲ ਮਖ਼ੌਲ' ਕਰਾਰ ਦਿਤਾ ਗਿਆ ਹੈ। ਰਿਪੋਰਟ ਵਿਚ ਦਰਜ ਹੈ ਕਿ :

"ਕੇਂਦਰ ਸਰਕਾਰ ਨੇ ਸਿੱਖਾਂ ਦੀਆਂ ਤਿੰਨ-ਅੱਧ-ਪਚੱਧੀਆਂ ਮੰਗਾਂ ਮੰਨਣ ਦਾ ਐਲਾਨ ਕਰ ਦਿਤਾ :

1. ਸ੍ਰੀ ਦਰਬਾਰ ਸਾਹਿਬ ਦੇ ਲਾਗਿਓਂ ਨਸ਼ੇ, ਮੀਟ ਤੇ ਤੰਬਾਕੂ ਦੀਆਂ ਦੁਕਾਨਾਂ ਹਟਾਉਣਾ।
2. ਆਕਾਸ਼ਵਾਣੀ ਜਲੰਧਰ ਦੁਆਰਾ ਸ੍ਰੀ ਦਰਬਾਰ ਸਾਹਿਬ ਤੋਂ ਸਿੱਧਾ ਕੀਰਤਨ ਰੀਲੇਅ ਕਰਨਾ।
3. ਛੇ ਇੰਚ ਬਲੇਡ ਵਾਲੀ ਕ੍ਰਿਪਾਨ ਪਾ ਕੇ ਹਵਾਈ ਸਫ਼ਰ ਕਰ ਸਕਣਾ।

ਸੰਤ ਜੀ ਨੇ ਇਸ ਐਲਾਨ ਤੇ ਟਿੱਪਣੀ ਕਰਦਿਆਂ ਇਸ ਨੂੰ 'ਫ਼ਰਾਡ' ਕਿਹਾ ਸੀ ਜੋ ਕਿ ਸੱਚ ਸਾਬਤ ਹੋਇਆ, ਕਿਉਂਕਿ ਸਰਕਾਰ ਨੇ ਹੁਣ ਤਕ ਕਿਸੇ ਇਕ ਮੰਨੀ ਮੰਗ ਤੇ ਅਮਲ ਨਹੀਂ ਕੀਤਾ। ਸੰਤ ਜੀ ਨੇ ਸਪਸ਼ਟ ਕਿਹਾ ਕਿ ਸਾਡਾ ਅੰਦੋਲਨ ਓਦੋਂ ਤਕ ਜਾਰੀ ਰਹੇਗਾ, ਜਦੋਂ ਤਕ ਸਾਰੀਆਂ ਮੰਗਾਂ ਨਹੀਂ ਮੰਨਵਾ ਲੈਂਦੇ।"

# ਨਿਸਚੈ ਕਰ ਅਪਨੀ ਜੀਤ ਕਰੌਂ

'ਧਰਮਯੁੱਧ' ਮੋਰਚਾ-ਡਿਕਟੇਟਰ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਬਾਬਾ ਹਰਚੰਦ ਸਿੰਘ ਜੀ ਲੌਂਗੋਵਾਲ ਨੇ 'ਸ਼੍ਰੋਮਣੀ ਅਕਾਲੀ ਦਲ' ਦੇ 63ਵੇਂ ਸਥਾਪਨਾ ਦਿਵਸ ਦੇ ਮੌਕੇ ਤੇ ਸਿੱਖ ਪੰਥ ਤੇ ਪੰਜਾਬੀਆਂ ਦੇ ਨਾਂ ਹੇਠ ਲਿਖਿਆ 'ਸੰਦੇਸ਼' ਜਾਰੀ ਕੀਤਾ ਹੈ :

"ਸ਼ਹੀਦਾਂ ਦੀ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਆਪਣੇ ਜਨਮ ਤੋਂ ਹੀ, ਗੁਰਧਾਮਾਂ ਦੀ ਰਾਖੀ, ਦੇਸ਼ ਦੀ ਅਜ਼ਾਦੀ ਅਤੇ ਪੰਜਾਬੀਆਂ ਦੇ ਰਾਜਸੀ, ਧਾਰਮਿਕ

ਤੇ ਸਭਿਆਚਾਰਕ ਹੱਕਾਂ ਦੀ ਰਾਖੀ ਲਈ ਸੰਘਰਸ਼-ਸ਼ੀਲ ਰਿਹਾ ਹੈ। ਨਿਰਸੰਦੇਹ ਸ਼੍ਰੋਮਣੀ ਅਕਾਲੀ ਦਲ, ਅੰਗਰੇਜ਼ੀ ਸਾਮਰਾਜ ਦੇ ਏਜੰਟ ਮਹੰਤਾਂ ਨੂੰ ਗੁਰਧਾਮਾਂ ਵਿਚੋਂ ਕੱਢਣ ਅਤੇ ਸਿੱਖ ਸਿਧਾਂਤਾਂ ਦੀ ਰਾਖੀ ਲਈ ਸਿਰਜਿਆ ਗਿਆ ਸੀ ਅਤੇ ਮੌਜੂਦਾ ਗੁਰਧਾਮਾਂ ਦਾ ਜਮਹੂਰੀ ਪ੍ਰਬੰਧ ਸ਼੍ਰੋਮਣੀ ਅਕਾਲੀ ਦਲ ਦੇ 1920 ਤੋਂ 1926 ਤਕ ਦੇ ਲਹੂ-ਡੋਲ੍ਹਵੇਂ ਸੰਗਰਾਮ ਦਾ ਹੀ ਸਿੱਟਾ ਹੈ।

ਸ਼੍ਰੋਮਣੀ ਅਕਾਲੀ ਦਲ ਨੇ ਅੰਗਰੇਜ਼ੀ ਸਾਮਰਾਜ ਨਾਲ ਇਸ ਦੇਸ਼ ਦੀ ਕਿਸੇ ਵੀ ਹੋਰ ਪਾਰਟੀ ਨਾਲੋਂ ਵੱਧ ਅਸਰਦਾਰ ਢੰਗ ਨਾਲ ਟੱਕਰ ਲਈ ਅਤੇ ਅਜ਼ਾਦੀ ਸੰਗਰਾਮ ਲੜਿਆ ਹੈ।

ਇਹ ਅਕਾਲੀ ਦਲ ਹੀ ਸੀ ਜਿਸ ਨੇ ਅਹਿੰਸਕ ਜਦੋ-ਜਹਿਦ ਰਾਹੀਂ ਪਹਿਲੀ ਵਾਰ ਅਜਿੱਤ ਤੇ ਸ਼ਕਤੀਸ਼ਾਲੀ ਸਮਝੇ ਜਾਂਦੇ ਅੰਗਰੇਜ਼ੀ ਸਾਮਰਾਜ ਨੂੰ 'ਚਾਬੀਆਂ ਦੇ ਮੋਰਚੇ' ਵਿਚ ਕਰਾਰੀ ਹਾਰ ਦਿਤੀ ਅਤੇ ਅਕਾਲੀ ਦਲ ਦੀ ਇਸ ਇਤਿਹਾਸਕ ਜਿੱਤ ਨੂੰ ਮਹਾਤਮਾ ਗਾਂਧੀ ਨੇ ਵੀ 'ਅਜ਼ਾਦੀ ਦੀ ਜੰਗ ਦੀ ਪਹਿਲੀ ਜਿੱਤ' ਕਰਾਰ ਦਿਤਾ।

ਦੇਸ਼ ਦੀ ਅਜ਼ਾਦੀ ਵੇਲੇ ਸ਼੍ਰੋਮਣੀ ਅਕਾਲੀ ਦਲ ਨੇ ਜੋ ਇਤਿਹਾਸਕ ਰੋਲ ਅਦਾ ਕੀਤਾ ਅਤੇ ਪਾਕਿਸਤਾਨ ਨੂੰ 'ਲੰਗੜਾ' ਕੀਤਾ ਉਸ ਦਾ ਸਿੱਟਾ ਹੀ ਹੈ ਕਿ ਮੌਜੂਦਾ ਪੰਜਾਬ ਤੇ ਹਰਿਆਣਾ ਅੱਜ ਭਾਰਤ ਦਾ ਹਿੱਸਾ ਹਨ, ਨਹੀਂ ਤਾਂ ਕਾਂਗਰਸੀ ਆਗੂ ਤਾਂ ਸਾਰੇ ਪੰਜਾਬ ਅਤੇ ਸਿੱਖਾਂ ਦੀ ਬਲੀ ਦੇ ਕੇ ਵੀ, ਲੂਲੀ ਲੰਗੜੀ ਆਜ਼ਾਦੀ ਲਈ ਸੌਦਾ ਕਰੀ ਬੈਠੇ ਸਨ।

ਇਹ ਸ਼੍ਰੋਮਣੀ ਅਕਾਲੀ ਦਲ ਹੀ ਸੀ ਜਿਸ ਨੇ ਕਾਂਗਰਸੀ ਹਿੰਦੂ ਨੇਤਾਵਾਂ ਦੇ ਵਾਇਦਿਆਂ ਤੇ ਇਤਬਾਰ ਕਰ ਕੇ ਅਤੇ ਦੇਸ਼-ਭਗਤੀ ਦਾ ਸਬੂਤ ਦਿੰਦੇ ਹੋਏ ਸਿੱਖਾਂ ਦੀ ਕਿਸਮਤ ਸਦਾ ਲਈ ਭਾਰਤ ਨਾਲ ਜੋੜ ਦਿਤੀ।

ਚਾਹੀਦਾ ਤਾਂ ਇਹ ਸੀ ਕਿ ਸ਼੍ਰੋਮਣੀ ਅਕਾਲੀ ਦਲ ਦੀ ਅਗਵਾਈ ਵਿਚ ਸਿੱਖਾਂ ਵੱਲੋਂ ਕੀਤੀ ਗਈ ਕੁਰਬਾਨੀ ਤੇ ਉਹਨਾਂ ਦੀ ਦੇਸ਼-ਭਗਤੀ ਨੂੰ ਮੁਖ ਰਖਦੇ ਹੋਏ ਅਤੇ ਉਹਨਾਂ ਨਾਲ ਬਤੌਰ ਇਕ 'ਸੁਤੰਤਰ' ਕੌਮ ਦੇ ਕੀਤੇ ਵਾਇਦਿਆਂ ਅਨੁਸਾਰ ਅਜ਼ਾਦ ਭਾਰਤ ਵਿਚ ਵਿਸ਼ੇਸ਼ ਅਸਥਾਨ ਦੇ ਕੇ ਸਨਮਾਨ ਕੀਤਾ ਜਾਂਦਾ, ਪਰ ਇਸ ਦੇ ਉਲਟ, ਦੇਸ਼ ਲਈ ਆਪਣਾ ਘਰ ਬਾਰ, ਜਾਇਦਾਦਾਂ ਅਤੇ ਜਾਨ ਤੋਂ ਪਿਆਰੇ ਗੁਰਧਾਮ ਛੱਡ ਆਏ ਸਿੱਖਾਂ ਨੂੰ 'ਜੁਰਾਇਮ-ਪੇਸ਼ਾ' ਕਹਿ ਕੇ ਉਹਨਾਂ ਦੇ ਅੱਲੇ ਤੇ ਰਿਸ ਰਿਸ ਕਰਦੇ ਜ਼ਖ਼ਮਾਂ ਤੇ ਫ਼ਿਰਕਾਪ੍ਰਸਤੀ ਦਾ ਨਮਕ ਛਿੜਕਿਆ ਗਿਆ। ਜਿਸ ਆਜ਼ਾਦੀ ਲਈ ਸ਼੍ਰੋਮਣੀ ਅਕਾਲੀ ਦਲ ਤੇ ਸਿੱਖਾਂ ਨੇ ਇਸ ਦੇਸ਼ ਦੇ ਲੋਕਾਂ ਨਾਲੋਂ ਕਿਤੇ ਵੱਧ ਜਾਨਾਂ ਵਾਰੀਆਂ ਸਨ, ਉਹ ਆਜ਼ਾਦੀ ਵੇਖਣੀ ਸਿੱਖਾਂ ਨੂੰ ਨਸੀਬ ਨਾ ਹੋਈ, ਸਗੋਂ

ਅਜ਼ਾਦੀ ਤੋਂ ਤੁਰੰਤ ਬਾਅਦ ਸਿੱਖਾਂ ਨਾਲ ਇਸ ਤਰ੍ਹਾਂ ਦਾ ਸਲੂਕ ਕੀਤਾ ਗਿਆ ਕਿ ਸਿੱਖਾਂ ਦਾ ਅਜ਼ਾਦੀ ਲਈ ਡੁੱਲ੍ਹ ਡੁੱਲ੍ਹ ਪੈਂਦਾ ਚਾਅ ਨਿਰਾਸ਼ਾ ਵਿਚ ਬਦਲ ਗਿਆ।

ਸਿੱਖ ਕੌਮ ਨੇ ਮਹਿਸੂਸ ਕੀਤਾ ਕਿ ਉਸ ਨਾਲ ਵਿਸ਼ਵਾਸਘਾਤ ਤੇ ਧੋਖਾ ਹੋਇਆ ਹੈ ਅਤੇ ਉਸ ਨੇ ਸ਼੍ਰੋਮਣੀ ਅਕਾਲੀ ਦਲ ਦੀ ਅਗਵਾਈ ਵਿਚ ਨਵੇਂ ਸਾਮ-ਰਾਜੀਆਂ ਵਿਰੁੱਧ ਸੰਘਰਸ਼ ਛੇੜ ਦਿਤਾ ਜੋ ਕਿ ਰੀਜਨਲ ਫਾਰਮੂਲਾ, ਪੰਜਾਬੀ ਸੂਬਾ ਆਦਿ ਕਈ ਪੜਾਵਾਂ ਵਿਚੋਂ ਗੁਜ਼ਰਦਾ ਹੋਇਆ ਮੌਜੂਦਾ ਧਰਮ ਯੁੱਧ ਮੋਰਚੇ ਦੇ ਰੂਪ ਵਿਚ ਜਾਰੀ ਹੈ।

ਜਿਵੇਂ ਕਿ ਮੈਂ ਉਪਰ ਦੱਸਿਆ ਹੈ ਕਿ ਦੇਸ਼ ਦੇ ਨਵੇਂ ਹਾਕਮਾਂ ਨੇ ਸਿੱਖ ਕੌਮ ਨਾਲ ਸ਼ਰਮਨਾਕ ਵਿਸ਼ਵਾਸਘਾਤ ਕੀਤਾ ਅਤੇ ਇਹੋ ਕਾਰਨ ਸੀ ਕਿ ਸਿੱਖ ਹਿਤਾਂ ਦੀ ਬਲੀ ਦੇਣ ਅਤੇ ਸੰਵਿਧਾਨ ਦੀ ਧਾਰਾ 25 ਅਨੁਸਾਰ, ਸਿੱਖਾਂ ਨੂੰ ਜਬਰੀ 'ਹਿੰਦੂ' ਕਰਾਰ ਦੇਣ ਵਿਰੁਧ ਰੋਸ ਵਜੋਂ ਅਕਾਲੀ ਦਲ ਦੇ ਦੋਵਾਂ ਪ੍ਰਤੀਨਿਧਾਂ ਨੇ ਸੰਵਿਧਾਨ ਦੇ ਖਰੜੇ ਤੇ ਦਸਖ਼ਤ ਨਹੀਂ ਸਨ ਕੀਤੇ।

ਮੈਨੂੰ ਅਫ਼ਸੋਸ ਹੈ ਕਿ ਦੇਸ਼ ਦੇ ਮੌਜੂਦਾ ਹੁਕਮਰਾਨਾਂ ਨੇ ਸਿੱਖਾਂ ਅਤੇ ਪੰਜਾਬੀਆਂ ਨਾਲ ਨਾ ਕੇਵਲ ਧਾਰਮਿਕ, ਰਾਜਸੀ, ਆਰਥਕ ਤੇ ਸਭਿਆਚਾਰਕ ਖੇਤਰ ਵਿਚ ਵਿਤਕਰੇ ਹੀ ਕੀਤੇ ਹਨ ਸਗੋਂ ਲਗਾਤਾਰ ਸਿੱਖਾਂ ਨੂੰ ਤਬਾਹ ਕਰਨ ਅਤੇ ਘਸਿਆਰੇ ਬਣਾਉਣ ਲਈ ਨਾਪਾਕ ਮਨਸੂਬੇ ਘੜੇ ਜਾ ਰਹੇ ਹਨ ਜਿਹਨਾਂ ਵਿਰੁੱਧ ਸ਼੍ਰੋਮਣੀ ਅਕਾਲੀ ਦਲ, ਧਰਮ ਯੁੱਧ ਮੋਰਚੇ ਦੇ ਰੂਪ ਵਿਚ ਫ਼ੈਸਲਾ-ਕੁਨ ਜੰਗ ਲੜ ਰਿਹਾ ਹੈ।

ਸ਼ਹੀਦਾਂ ਦੀ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਮਹਾਨ ਸਿੱਖ ਸਿਧਾਂਤਾਂ ਤੇ ਅਧਾਰਿਤ ਮਿਹਨਤਕਸ਼ਾਂ, ਕਾਮਿਆਂ ਤੇ ਕਿਰਤੀਆਂ ਦੀ ਜੁਝਾਰੂ ਜਮਾਤ ਹੈ। ਭਾਵੇਂ ਇਸ ਦੇਸ਼ ਵਿਚ ਕਈ ਕੌਮਾਂਤਰੀ, ਕੌਮੀ ਤੇ ਸੂਬਾਈ ਪਾਰਟੀਆਂ ਹਨ ਉਹ ਲੋਕਾਂ ਲਈ ਸੰਘਰਸ਼ ਦੇ ਲੰਮੇ ਚੌੜੇ ਦਾਅਵੇ ਵੀ ਕਰਦੀਆਂ ਹਨ, ਪਰ ਪਿਛਲੇ ਛੇ ਦਹਾ-ਕਿਆਂ ਤੋਂ ਵੱਧ ਸਮੇਂ ਵਿਚ, ਦੇਸ਼ ਦੀ ਆਜ਼ਾਦੀ, ਪੰਜਾਬੀ ਬੋਲੀ, ਪੰਜਾਬੀ ਸਭਿਆ-ਚਾਰ, ਸਿੱਖ ਸਿਧਾਂਤਾਂ ਤੇ ਪੰਜਾਬੀਆਂ ਦੇ ਧਾਰਮਿਕ, ਰਾਜਸੀ ਅਤੇ ਆਰਥਕ ਹਿਤਾਂ ਦੀ ਰਾਖੀ ਲਈ ਜੋ ਸੰਘਰਸ਼ ਸ਼੍ਰੋਮਣੀ ਅਕਾਲੀ ਦਲ ਨੇ ਕੀਤਾ ਹੈ ਉਸ ਦਾ ਕੋਈ ਸਾਨੀ ਨਹੀਂ ਹੈ। ਸ਼੍ਰੋਮਣੀ ਅਕਾਲੀ ਦਲ ਨੇ ਆਪਣੇ ਜੀਵਨ ਦਾ ਇਕ ਇਕ ਪਲ ਲੋਕਾਂ ਦੇ ਲੇਖੇ ਲਾਇਆ ਹੈ ਅਤੇ ਲਗਾਤਾਰ ਲੋਕ ਹੱਕਾਂ ਲਈ ਸੰਘਰਸ਼-ਸ਼ੀਲ ਹੈ। ਐਮਰਜੰਸੀ ਵਿਰੁੱਧ ਲਗਾਤਾਰ ਤਿੱਖਾ ਸੰਘਰਸ਼ ਕਰ ਕੇ ਸ਼੍ਰੋਮਣੀ ਅਕਾਲੀ ਦਲ ਨੇ ਇਸ ਦੇਸ਼ ਦੇ ਲੋਕਾਂ ਨੂੰ ਦੁਬਾਰਾ ਆਜ਼ਾਦੀ ਲੈ ਕੇ ਦਿਤੀ।

ਸ਼੍ਰੋਮਣੀ ਅਕਾਲੀ ਦਲ ਦੀਆਂ ਮੰਗਾਂ ਹੱਕੀ, ਸੰਵਿਧਾਨਕ ਤੇ ਕਾਨੂੰਨੀ ਹਨ,

ਇਹ ਗੱਲ ਅਕਾਲੀ ਦਲ ਨੇ ਕੇਂਦਰ ਨਾਲ ਵਾਰਤਾਵਾਂ ਅਤੇ ਤਰੈਪੱਖੀ ਗੱਲਬਾਤ ਰਾਹੀਂ ਦੇਸ਼ ਦੀਆਂ ਸਭ ਪਾਰਟੀਆਂ ਨੂੰ ਸਪਸ਼ਟ ਕਰ ਦਿਤੀ ਹੈ।

ਅਫ਼ਸੋਸ ਹੈ ਕਿ ਕੇਂਦਰੀ ਹੁਕਮਰਾਨ ਆਪਣੇ ਸੌੜੇ ਰਾਜਸੀ ਹਿਤਾਂ ਲਈ ਸ਼੍ਰੋਮਣੀ ਅਕਾਲੀ ਦਲ ਦੀਆਂ ਮੰਗਾਂ ਪ੍ਰਤੀ ਯੋਗ ਹੁੰਗਾਰਾ ਨਾ ਦੇ ਕੇ ਤੇ ਝੂਠੀ ਅੜੀ ਕਰ ਕੇ, ਸਮੁੱਚੇ ਦੇਸ਼ ਨੂੰ ਗੰਭੀਰ ਸੰਕਟ ਵੱਲ ਧਕੇਲ ਰਹੇ ਹਨ।

ਸ਼੍ਰੋਮਣੀ ਅਕਾਲੀ ਦਲ ਨਾ ਕੇਵਲ ਹਿੰਦੂ-ਸਿੱਖ ਹੀ, ਸਗੋਂ ਸਮੁੱਚੀ ਮਾਨਵਤਾ ਦੇ ਏਕੇ ਦਾ ਚਾਹਵਾਨ ਅਤੇ ਦੇਸ਼ ਦੀ ਏਕਤਾ ਤੇ ਅਖੰਡਤਾ ਦਾ ਮੁਦਈ ਹੈ, ਜਦੋਂ ਕਿ ਇਸ ਦੇ ਉਲਟ ਦੇਸ਼ ਦੇ ਹਾਕਮ, ਲੋਕਤੰਤਰ ਤੇ ਧਰਮ-ਨਿਰਪੇਖਤਾ ਦੇ ਪਰਦੇ ਵਿਚ ਨੰਗੀ ਫ਼ਿਰਕਾਪ੍ਰਸਤੀ ਅਤੇ ਘੱਟ-ਗਿਣਤੀਆਂ ਨੂੰ ਮਾਰਨ ਵਾਲੀ ਨੀਤੀ ਅਪਣਾ ਕੇ, ਆਪਣੇ ਰਾਜਸੀ ਹਿਤਾਂ ਲਈ ਕੌਮੀ ਹਿਤਾਂ ਦੀ ਬਲੀ ਦੇ ਰਹੇ ਹਨ। ਸ਼੍ਰੋਮਣੀ ਅਕਾਲੀ ਦਲ ਆਪਣੀਆਂ ਪੁਰਾਣੀਆਂ ਦੇਸ਼-ਭਗਤੀ ਤੇ ਅਧਾਰਿਤ ਪ੍ਰੰਪਰਾਵਾਂ ਅਨੁਸਾਰ, ਕੇਂਦਰ ਤੇ ਫ਼ਿਰਕੂ ਹੁਕਮਰਾਨਾਂ ਦੀਆਂ ਇਹਨਾਂ ਕੋਝੀਆਂ ਸਾਜ਼ਸ਼ਾਂ ਨੂੰ ਫ਼ੇਲ੍ਹ ਕਰਨ ਲਈ ਵਚਨਬੱਧ ਹੈ।

ਅੱਜ ਸ਼ਹੀਦਾਂ ਦੀ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਦੇ 63ਵੇਂ ਸਥਾਪਨਾ ਦਿਵਸ ਤੇ ਸਮੁੱਚੇ ਪੰਜਾਬੀਆਂ ਨੂੰ ਅਪੀਲ ਕਰਦਾ ਹਾਂ ਕਿ ਉਹ ਇਕ-ਮੁੱਠ ਹੋ ਕੇ, ਸਮੁੱਚੇ ਪੰਜਾਬ ਦੇ ਧਾਰਮਿਕ, ਰਾਜਸੀ ਤੇ ਆਰਥਕ ਹਿਤਾਂ ਅਤੇ ਸਾਂਝੇ ਪੰਜਾਬੀ ਸਭਿਆਚਾਰ ਤੇ ਬੋਲੀ ਦੀ ਰਾਖੀ ਲਈ ਸ਼੍ਰੋਮਣੀ ਅਕਾਲੀ ਦਲ ਨੂੰ ਸਹਿਯੋਗ ਦੇਣ।

ਸ਼੍ਰੋਮਣੀ ਅਕਾਲੀ ਦਲ ਵੱਲੋਂ ਸ਼ੁਰੂ ਧਰਮ ਯੁੱਧ ਮੋਰਚਾ ਜਿਸ ਵਿਚ ਹੁਣ ਤਕ ਦੋ ਲੱਖ ਦੇ ਲਗਭਗ ਪੰਜਾਬੀ ਸੂਰਬੀਰ ਜੇਲ੍ਹ ਜਾ ਚੁਕੇ ਹਨ ਅਤੇ ਦੋ ਸੌ ਮਰਜੀਵੜੇ ਸਮੁੱਚੇ ਪੰਜਾਬੀਆਂ ਦੇ ਹਿਤਾਂ ਦੀ ਪੂਰਤੀ ਲਈ ਸੰਘਰਸ਼ ਕਰਦੇ ਸ਼ਹਾਦਤ ਦਾ ਜਾਮ ਪੀ ਚੁਕੇ ਹਨ, ਬੜੀ ਸਫਲਤਾ ਨਾਲ ਚਲ ਰਿਹਾ ਹੈ।

ਮੈਂ ਅੱਜ ਸ਼੍ਰੋਮਣੀ ਅਕਾਲੀ ਦਲ ਦੇ ਸਥਾਪਨਾ ਦਿਵਸ ਤੇ ਜਿੱਥੇ ਸਮੂਹ ਪੰਜਾਬੀਆਂ ਤੇ ਦੇਸ਼-ਵਾਸੀਆਂ ਨੂੰ ਮੁਬਾਰਕਬਾਦ ਦਿੰਦਾ ਹਾਂ ਉਥੇ ਪਿਛਲੇ 63 ਸਾਲਾਂ ਤੋਂ ਲੋਕ-ਹੱਕਾਂ ਲਈ ਲੜੇ ਗਏ 'ਅਕਾਲੀ ਸੰਘਰਸ਼ਾਂ' ਵਿਚ ਸ਼ਹਾਦਤ ਪਾਉਣਵਾਲੇ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦਾ ਹੋਇਆ ਵਿਸ਼ਵਾਸ ਪ੍ਰਗਟ ਕਰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ, ਆਪਣੀਆਂ ਪੁਰਾਣੀਆਂ ਪ੍ਰੰਪਰਾਵਾਂ ਨੂੰ ਕਾਇਮ ਰਖਦਾ ਹੋਇਆ ਹਮੇਸ਼ਾਂ ਪੰਜਾਬ, ਦੇਸ਼ ਅਤੇ ਸਿੱਖ ਹਿਤਾਂ ਦੀ ਰਾਖੀ ਲਈ ਅਤੇ ਸ੍ਰੀ ਅਨੰਦ-ਪੁਰ ਸਾਹਿਬ ਦੇ ਮਤੇ ਅਨੁਸਾਰ, ਪੰਜਾਬੀਆਂ ਤੇ ਸਿੱਖਾਂ ਦੇ ਹੱਕਾਂ ਦੀ ਰਾਖੀ ਲਈ ਨਿਰੰਤਰ ਸੰਗਰਾਮ ਜਾਰੀ ਰਖੇਗਾ ਅਤੇ ਦਸਮ ਪਿਤਾ ਦੇ ਮਹਾਂਵਾਕ, 'ਨਿਸਚੈ ਕਰ ਅਪਨੀ ਜੀਤ ਕਰੋਂ' ਅਨੁਸਾਰ, ਜਿੱਤ ਪ੍ਰਾਪਤ ਕਰੇਗਾ।"

